# ਪਾਕਿ ਵਲੋਂ ਪੰਜਾਬ ਦੇ ਅਤਵਾਦੀਆਂ ਨੂੰ ਦਿਤੀ ਜਾ ਰਹੀ ਸਿਖਲਾਈ 'ਚ ਯੁਧਨੀਤੀ ਤਬਦੀਲੀ

ਚੰਡੀਗੜ੍ਹ 9 ਨਵੰਬਰ—(ਇ. ਐ.) ਪਾਕਿਸਤਾਨੀ ਫੌਜੀ ਹਾਕਮਾਂ ਦੇ ਨਾਂਹ ਕਰਨ ਦੇ ਬਾਵਜੂਦ ਪਾਕਿਸਤਾਨ ਤੋਂ ਸਿਖਲਾਈ ਪ੍ਰਾਪਤ ਕਰਨ ਵਾਲੇ ਅਤਵਾਦੀ ਪੰਜਾਬ ਵਿਚ ਦਾਖਲ ਹੋ ਰਹੇ ਹਨ। ਰਾਜਧਾਨੀ ਪੁਜ ਰਹੀਆਂ ਖੁਫੀਆ ਰਿਪੋਰਟਾਂ ਅਨੁਸਾਰ ਪਾਕਿਸਤਾਨ ਵਿਚ ਅਤਵਾਦੀਆਂ ਦੇ ਗਰੁਪਾਂ ਨੂੰ ਹਥਿਆਰ ਚਲਾਉਣ ਅਤੇ ਭੰਨ ਤੋੜ ਦੀਆਂ ਕਾਰਵਾਈਆਂ ਦੀ ਸਿਖਲਾਈ ਦਿਤੀ ਜਾ ਰਹੀ ਹੈ। ਅਤਵਾਦੀਆਂ ਦੇ ਇਹ ਗਰੁਪ ਸਰਹਦਾਂ ਤੇ ਮਜ਼ਬੂਤ ਕੀਤੀ ਗਈ ਚੌਕਸੀ ਦੇ ਬਾਵਜੂਦ ਇਧਰ ਉਧਰ ਆ ਜਾ ਰਹੇ ਹਨ। ਗੁਰਦਾਸਪੁਰ ਜ਼ਿਲੇ ਰਾਹੀਂ ਬਹੁਤੇ ਅਤਵਾਦੀ ਪਾਕਿਸਤਾਨ ਜਾਂਦੇ ਹਨ, ਕਿਉਂਕਿ ਇਸ ਜ਼ਿਲੇ ਵਿਚੋਂ ਸਰਹਦ ਨੂੰ ਪਾਰ ਕਰਨਾ ਕਿਤੇ ਵਧੇਰੇ ਸੌਖਾ ਹੈ। ਇਨ੍ਹਾਂ ਖੁਫੀਆ ਰਿਪੋਰਟਾਂ ਤੋਂ ਪਤਾ ਲਗਦਾ ਹੈ ਕਿ ਜੂਨ ਵਿਚ ਹੋਈ ਫੌਜੀ ਕਾਰਵਾਈ ਤੋਂ ਬਾਅਦ ਪਾਕਿਸਤਾਨ ਵਿਚ ਸਿਖਲਾਈ ਕੈਂਪਾਂ ਵਿਚ ਦਿਤੀ ਜਾਂਦੀ ਸਿਖਲਾਈ ਵਿਚ ਕਈ ਸਾਰੀਆਂ ਤਬਦੀਲੀਆਂ ਦੇਖਣ ਵਿਚ ਆਈਆਂ ਹਨ। ਹੁਣ ਸਿਖਲਾਈ ਬਦਲੀ ਹੋਈ ਸਥਿਤੀ ਨੂੰ ਮੁਖ ਰਖਕੇ ਦਿਤੀ ਜਾਂਦੀ ਹੈ। ਪਹਿਲਾਂ ਸਿਖਲਾਈ ਸਮਾਂ ਤਿੰਨ ਮਹੀਨੇ ਸੀ ਪਰ ਹੁਣ ਇਸ ਨੂੰ ਘਟਾ ਕੇ ਤਿੰਨ ਹਫਤੇ ਕਰ ਦਿਤਾ ਗਿਆ ਹੈ। ਸਿਖਲਾਈ ਸਮੇਂ ਨੂੰ ਘਟਾ ਕਰਨ ਦਾ ਮਕਸਦ ਹੈ ਅਤਵਾਦੀਆਂ ਦੀ ਗਿਣਤੀ ਵਿਚ ਤੇਜ਼ੀ ਨਾਲ ਵਾਧਾ ਕਰਨਾ। ਇਹ ਸਿਖਲਾਈ ਕੋਰਸ ਵਿਚ ਲਗਭਗ 25 ਵਿਅਕਤੀਆਂ ਨੂੰ ਸਿਖਲਾਈ ਦਿਤੀ ਜਾਂਦੀ ਹੈ। ਭਾਵੇਂ ਸਿਖਲਾਈ ਕੈਂਪਾਂ ਦੀ ਅਸਲ ਗਿਣਤੀ ਬਾਰੇ ਕੋਈ ਪਕੀ ਜਾਣਕਾਰੀ ਨਹੀਂ ਹਾਸਲ ਮਿਲੀਆਂ ਰਿਪੋਰਟਾਂ ਅਨੁਸਾਰ ਗੁਰਦਾਸਪੁਰ ਜ਼ਿਲੇ ਨਾਲ ਲਗਦੇ ਪਾਕਿਸਤਾਨੀ ਇਲਾਕਿਆਂ ਵਿਚ ਅਜਿਹੇ 10 ਕੈਂਪ ਕੰਮ ਕਰ ਰਹੇ ਹਨ। ਇਸ ਸਮੇਂ ਅਤਵਾਦੀ ਗਰੁਪਾਂ ਦੀ ਕੋਈ ਕੇਂਦਰੀ ਕਮਾਂਡ ਨਹੀਂ ਹੈ। ਹੁਣ ਜ਼ਿਲਾ ਪਧਰਾਂ ਤੇ ਕਮਾਂਡਾਂ ਬਣਾਈਆਂ ਗਈਆਂ ਹਨ। ਇਹ ਜ਼ਿਲਾ ਕਮਾਂਡਾਂ ਬਣਾਈਆਂ ਹਨ। ਇਹ ਜ਼ਿਲਾ ਕਮਾਂਡਾਂ ਅਗੇ ਆਪਣੇ ਮਾਰੂ ਦਸਤੇ ਕਾਇਮ ਕਰਨਗੀਆਂ। ਇਸ ਦੇ ਨਾਲ ਹੀ ਸਿਆਸੀ ਗਰੁਪਾਂ ਅਤੇ ਜਥੇਬੰਦੀਆਂ ਅੰਦਰ ਘੁਸਪੈਠ ਵੀ ਜਾਰੀ ਹੈ। ਮਕਸਦ, ਇਨ੍ਹਾਂ ਉਪਰ ਕਬਜ਼ਾ ਕਰਨ ਦਾ ਹੈ ਜ਼ਿਲਾ ਪਧਰਾਂ ਤੇ ਜਿਹੜੀ ਕਮਾਂਡ ਬਣਾਈ ਗਈ ਹੈ। ਉਹ ਮਾਲੀ ਤੌਰ ਤੇ ਮਜ਼ਬੂਤ ਹੋਵੇਗੀ। ਇਸ ਕਮਾਂਡ ਚ ਘਟੋ ਘਟ 6 ਵਿਅਕਤੀ ਸ਼ਾਮਲ ਹੋਣਗੇ। ਪ੍ਰਾਪਤ ਹੋਈਆਂ ਜਾਣਕਾਰੀਆਂ ਦਸਦੀਆਂ ਹਨ ਕਿ ਸੁਰਖਿਆ ਫੌਜਾਂ ਦੇ ਨਿਰੰਤਰ ਦਬਾਅ ਅਤੇ ਪੁਲਿਸ ਦੀ ਪਹਿਲ ਕਦਮੀ ਦੇ ਕਾਰਨ ਨਵੀਂ ਯੁਧ ਨੀਤੀ ਨੂੰ ਅਜੇ ਤਕ ਅਮਲ ਵਿਚ ਨਹੀਂ ਲਿਆਂਦਾ ਜਾ ਸਕਿਆ ਇਹੋ ਜਿਹੀਆਂ ਰਿਪੋਰਟਾਂ ਵੀ ਮਿਲੀਆਂ ਹਨ ਬਰਤਾਨੀਆਂ ਅਤੇ ਪਛਮੀ ਜਰਮਨੀ ਵਿਚ ਰਹਿੰਦੇ ਕੁਝ ਅਤਵਾਦੀ ਪਾਕਿਸਤਾਨ ਪਹੁੰਚ ਚੁਕੇ ਹਨ ਉਹ ਸੀਨੀਅਰ ਕਾਂਗਰਸ ਲੀਡਰਾਂ ਅਤੇ ਅਹਿਮ ਸਖਸੀਅਤਾਂ ਨੂੰ ਕਤਲ ਕਰਨ ਲਈ ਭਾਰਤ ਦਾਖਲ ਹੋਣ ਦੀਆਂ ਯੋਜਨਾਵਾਂ ਘੜਦੇ ਹਨ।

# ਸੁਰਖਿਆ ਅਫਸਰਾਂ ਦੀ ਅਣਬਣ ਪ੍ਰਧਾਨਮੰਤਰੀ ਦੀ ਜਾਨ ਲੈ ਬੈਠੀ

ਨਵੀਂ ਦਿੱਲੀ, 9 ਨਵੰਬਰ—ਗੁਪਤ ਸੋਮਿਆਂ ਅਨੁਸਾਰ 31 ਅਕਤੂਬਰ ਤੋਂ ਪਹਿਲਾਂ ਮਰਹੂਮ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਅਤੇ ਉਹਨਾਂ ਦੇ ਪੁਤਰ ਸ੍ਰੀ ਰਾਜੀਵ ਗਾਂਧੀ ਨੂੰ ਕਤਲ ਕਰਨ ਦੀਆਂ ਤਿੰਨ ਕੋਸ਼ਿਸ਼ਾਂ ਕੀਤੀਆਂ ਗਈਆਂ ਸਨ। ਇਕ ਕੋਸ਼ਿਸ਼ ਸ੍ਰੀਮਤੀ ਗਾਂਧੀ ਅਤੇ ਦੋ ਕੋਸ਼ਿਸ਼ਾਂ ਸ੍ਰੀ ਰਾਜੀਵ ਗਾਂਧੀ ਨੂੰ ਕਤਲ ਕਰਨ ਲਈ ਕੀਤੀਆਂ ਗਈਆਂ ਸਨ। ਪਹਿਲੀ ਵਾਰ ਹਮਲਾਵਰ ਨੰ: 1 ਸਫਦਰ ਜੰਗ ਦੇ ਮੁਖ ਦਫਤਰ ਤਕ ਪੁਜਣ ਵਿਚ ਸਫਲ ਹੋ ਗਏ ਸਨ। ਪਰ ਉਹਨਾਂ ਨੂੰ ਸਮੇਂ ਸਿਰ ਫੜ ਲਿਆ ਗਿਆ ਸੀ ਅਤੇ ਸਾਰਾ ਮਾਮਲਾ ਦਬਾ ਦਿਤਾ ਗਿਆ ਸੀ ਅਤੇ ਪ੍ਰਧਾਨ ਮੰਤਰੀ ਨਿਵਾਸ ਨੂੰ ਜਾਣ ਵਾਲੇ ਸਾਰੇ ਰਸਤਿਆਂ ਤੇ ਰੁਕਾਵਟਾਂ ਖੜੀਆਂ ਕਰ ਦਿਤੀਆਂ ਗਈਆਂ ਸਨ। ਇਸ ਮੌਕੇ ਤੇ ਅਖਬਾਰਾਂ ਵਲੋਂ ਖੂਬ ਚਰਚਾ ਕੀਤੀ ਗਈ ਸੀ।

ਸ੍ਰੀ ਰਾਜੀਵ ਗਾਂਧੀ ਨੂੰ ਕਤਲ ਕਰਨ ਦੀਆਂ ਦੋ ਕੋਸ਼ਿਸ਼ਾਂ ਕੀਤੀਆਂ ਗਈਆਂ। ਸੂਤਰਾਂ ਅਨੁਸਾਰ ਹਮਲਾਵਰ ਇਕ ਚੁਰਾਹੇ ਤੇ ਸ੍ਰੀ ਰਾਜੀਵ ਗਾਂਧੀ ਦਾ ਇੰਤਜ਼ਾਰ ਕਰਦੇ ਰਹੇ ਕਿ ਜੇ ਉਹਨਾਂ ਦੀ ਗੱਡੀ ਚੁਰਾਹੇ ਤੇ ਰੁਕੀ ਤਾਂ ਹਮਲਾ ਕਰਕੇ ਉਹਨਾਂ ਨੂੰ ਕਤਲ ਕਰ ਦਿਤਾ ਜਾਏਗਾ। ਸੂਤਰਾਂ ਅਨੁਸਾਰ ਜਿਸ ਤਰੀਕੇ ਨਾਲ ਦਿੱਲੀ ਮੈਟਰੋ ਦੇ ਪ੍ਰਧਾਨ ਸ੍ਰੀ ਮਨਚੰਦਾ ਦਾ ਕਤਲ ਕੀਤਾ ਗਿਆ ਸੀ ਉਹੋ ਤਰੀਕਾ ਸ੍ਰੀ ਗਾਂਧੀ ਦੇ ਕਤਲ ਲਈ ਵਰਤਿਆ ਜਾਣਾ ਸੀ ਪਰ ਜਦੋਂ ਸ੍ਰੀ ਗਾਂਧੀ ਦੀ ਕਾਰ ਚੁਰਾਹੇ ਤੇ ਪੁਜੀ ਤਾਂ ਉਹਨਾਂ ਦੀ ਸੁਰਖਿਆ ਦੇ ਸਖਤ ਪ੍ਰਬੰਧਾਂ ਨੂੰ ਦੇਖਕੇ ਹਮਲਾਵਰ ਉਥੋਂ ਖਿਸਕ ਗਏ। ਇਹਨਾਂ ਸੂਤਰਾਂ ਅਨੁਸਾਰ ਦੂਜੇ ਮੌਕੇ ਤੇ ਹਮਲਾਵਰ 2-ਏ, ਮੋਤੀ ਲਾਲ ਨਹਿਰੂ ਰੋਡ ਸਥਿਤ ਉਹਨਾਂ ਦੇ ਦਫਤਰ ਤਕ ਪੁਜ ਗਏ ਸਨ। ਮੁਕਾਬਲੇ ਵਿਚ ਇਕ ਸੁਰਖਿਆ ਗਾਰਡ ਜ਼ਖਮੀ ਹੋ ਗਿਆ ਸੀ ਪਰ ਰੌਲੇ ਗੌਲੇ ਵਿਚ ਹਮਲਾਵਰ ਫਰਾਰ ਹੋ ਗਏ ਸਨ। ਉਦੋਂ ਸਰਕਾਰੀ ਤੌਰ ਤੇ ਕਿਹਾ ਗਿਆ ਸੀ ਸੁਰਖਿਆ ਗਾਰਡ ਅਚਾਨਕ ਬੰਦੂਕ ਚਲਣ ਨਾਲ ਜ਼ਖਮੀ ਹੋਇਆ ਸੀ।

ਇਹ ਸਾਰੇ ਮਾਮਲੇ ਪ੍ਰਧਾਨ ਮੰਤਰੀ ਦੇ ਸੁਰਖਿਆ ਸਲਾਹਕਾਰ ਸ੍ਰੀ ਕਾਉ ਅਤੇ ਸ੍ਰੀ ਰਾਜੀਵ ਗਾਂਧੀ ਦੇ ਨੋਟਿਸ ਵਿਚ ਲਿਆਂਦੇ ਗਏ ਸਨ। ਪਰ ਸ੍ਰੀ ਕਾਉ ਇਹ ਮੰਨਣ ਲਈ ਤਿਆਰ ਨਹੀਂ ਸਨ। ਉਹਨਾਂ ਨੇ ਖੁਫੀਆ ਅਧਿਕਾਰੀਆਂ ਦਾ ਇਹ ਸੁਝਾਅ ਮੰਨ ਲਿਆ ਸੀ ਕਿ ਸ੍ਰੀ ਰਾਜੀਵ ਦੇ ਬਚਿਆਂ ਨੂੰ ਦੂਨ ਸਕੂਲ ਤੋਂ ਹਟਾ ਕੇ ਦਿਲੀ ਦੇ ਕਿਸੇ ਸਕੂਲ ਵਿਚ ਦਾਖਲ ਕਰਾਇਆ ਜਾਏ। ਹੁਣ ਕਿਹਾ ਜਾ ਰਿਹਾ ਹੈ ਕਿ ਜੇ ਸ੍ਰੀ ਕਾਉ ਅਤੇ ਖੁਫੀਆ ਵਿਭਾਗ ਵਿਚ ਤਾਲਮੇਲ ਹੁੰਦਾ ਤਾਂ 31 ਅਕਤੂਬਰ ਦਾ ਦੁਖਾਂਤ ਨਾ ਵਾਪਰਦਾ।

# ਬਿਜਲੀ ਦੇ ਸੰਕਟ ਕਾਰਨ ਖੇਤੀ ਉਤਪਾਦਨ ਘਟੇਗਾ

ਫਤਹਿਗੜ੍ਹ ਚੂੜੀਆਂ, 9 ਨਵੰਬਰ (ਪੱਤਰਪ੍ਰੇਰਕ)—ਫਤਹਿਗੜ੍ਹ ਚੂੜੀਆਂ ਅਤੇ ਆਸ ਪਾਸ ਦੇ ਪਿੰਡਾਂ ਵਿਚ ਬਿਜਲੀ ਦੀ ਇਸ ਭਾਰੀ ਕਿੱਲਤ ਕਾਰਨ ਹਰ ਵਰਗ ਦੇ ਬਿਜਲੀ ਖੱਪਤਕਾਰਾਂ ਨੂੰ ਭਾਰੀ ਪਰੇਸ਼ਾਨੀ ਅਤੇ ਮਾਯੂਸੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਖਾਸ ਕਰ ਕਿਸਾਨੀ ਹਲਕੇ ਤਾਂ ਆਪਣੇ ਆਪ ਨੂੰ ਸਖਤ 'ਮੁਸ਼ਕਿਲ' ਵਿਚ ਘਿਰਿਆ ਮਹਿਸੂਸ ਕਰ ਰਹੇ ਹਨ ਕਿਉਂਕਿ ਕਣਕ ਦੀ ਬਿਜਾਈ ਸਿਰ ਉਪਰ ਹੈ ਪਰ ਬਿਜਲੀ ਦੀ ਥੁੜ ਕਾਰਨ ਬਹੁਤਿਆਂ ਨੇ ਹਾਲਾਂ ਝੋਨਿਆਂ ਦੇ ਵਢਾਂ ਦੇ ਬਣੇ ਵਾਹਣਾਂ ਨੂੰ ਭਰਿਆ ਤਕ ਨਹੀਂ ਹੈ।

ਨੌਜਵਾਨ ਅਕਾਲੀ ਵਰਕਰ ਅਤੇ ਪਿੰਡ ਭੰਜੋਆਂ ਦੇ ਸਰਪੰਚ ਸ: ਅਜਾਇਬ ਸਿੰਘ ਰੰਧਾਵਾ ਐਡਵੋਕੇਟ ਨੇ ਦਸਿਆ ਕਿ ਬਿਜਲੀ ਦੀ ਨਾਕਸ ਸਪਲਾਈ ਕਾਰਨ ਕਣਕ ਦੀ ਬਿਜਾਈ ਲੇਟ ਹੋ ਜਾਣ ਦਾ ਡਰ ਹੈ ਅਤੇ ਜੇਕਰ ਬਿਜਲੀ ਦੀ ਸਪਲਾਈ ਦੀ ਰਫਤਾਰ ਏਹੋ ਰਹੀ ਤਾਂ ਕਿਸਾਨਾਂ ਨੂੰ ਵਡਾ ਨੁਕਸਾਨ ਹੋਵੇਗਾ। ਉਹਨਾਂ ਕਿਹਾ ਕਿ ਹਰੇ ਚਾਰੇ ਅਤੇ ਕਮਾਦ ਦੀਆਂ ਫਸਲਾਂ ਸੁਕ ਰਹੀਆਂ ਹਨ।

ਦਲੀਪ ਇੰਜੀਨੀਅਰਿੰਗ ਵਰਕਸ ਫਤਹਿਗੜ੍ਹ ਚੂੜੀਆਂ ਨੇ ਇਸ ਪੱਤਰਕਾਰ ਨੂੰ ਦਸਿਆ ਕਿ ਉਹਨਾਂ ਕੋਲ ਕਿਸਾਨਾਂ ਵਲੋਂ ਲੋੜੀਂਦੇ ਖੇਤੀ ਸੰਦ ਬਨਾਉਣ ਲਈ ਬਹੁਤ ਸਾਰੇ ਆਰਡਰ ਮਿਲੇ ਹੋਏ ਹਨ ਪਰ ਕਿਸਾਨਾਂ ਦੀ ਲੋੜ ਅਨੁਸਾਰ ਖੇਤੀ ਸੰਦ ਤਿਆਰ ਕਰ ਕੇ ਦੇਣ ਵਿਚ ਕਠਨਾਈ ਪੇਸ਼ ਆ ਰਹੀ ਹੈ। ਉਹਨਾਂ ਸ਼ਿਕਾਇਤ ਕੀਤੀ ਕਿ ਉਹਨਾਂ ਦੇ ਬਹੁਤ ਸਾਰੇ ਕਾਰੀਗਰ ਬਿਜਲੀ ਦੀ ਕਿੱਲਤ ਕਾਰਨ ਸਾਰਾ ਸਾਰਾ ਦਿਨ ਵੇਹਲੇ ਹੀ ਬੈਠ ਕੇ ਘਰੀਂ ਚਲੇ ਜਾਂਦੇ ਹਨ।

ਸਭ ਤੋਂ ਵਧ ਸ਼ਿਕਾਇਤ ਜੋ ਲੋਕਾਂ ਨੇ ਕੀਤੀ, ਇਹ ਹੈ ਕਿ 2-4 ਘੰਟੇ ਜਿਹੜੀ ਬਿਜਲੀ ਆਉਂਦੀ ਹੈ ਉਹ ਵੀ ਨਿਯਮਤ ਰੂਪ ਨਾਲ ਜਾਂ ਕਿਸੇ ਇਕ ਟਾਈਮ ਤੇ ਨਹੀਂ ਆਉਂਦੀ। ਇਕ ਦਿਨ ਜੇ ਬਿਜਲੀ ਦਿਨ ਦੇ ਟਾਈਮ ਆਉਂਦੀ ਹੈ ਤਾਂ ਅਗਲੇ ਦਿਨ ਰਾਤ ਨੂੰ ਚਲੀ ਜਾਂਦੀ ਹੈ ਅਤੇ ਉਸ ਤੋਂ ਅਗਲੇ ਦਿਨ ਸਵੇਰੇ ਜਾਂ ਸ਼ਾਮ ਨੂੰ, ਜਿਸ ਕਾਰਨ ਇਕ ਆਦਮੀ ਨੂੰ ਤਾਂ 24 ਘੰਟੇ ਬਿਜਲੀ ਦੀ ਮੋਟਰ ਨਾਲ ਬੱਝੇ ਰਹਿਣਾ ਪੈਂਦਾ ਹੈ।

ਲੋਕਾਂ ਦੀ ਮੰਗ ਹੈ ਕਿ ਪੰਜਾਬ ਸਰਕਾਰ ਅਤੇ ਪੰਜਾਬ ਰਾਜ ਬਿਜਲੀ ਬੋਰਡ ਵਲੋਂ ਇਸ ਗੰਭੀਰ ਮਸਲੇ ਨੂੰ ਹਲ ਕਰਨ ਲਈ ਠੋਸ ਕਦਮ ਚੁਕੇ ਜਾਣ।

## ਬਿਜਲੀ ਸੰਕਟ

ਖਡੂਰ ਸਾਹਿਬ, 9 ਨਵੰਬਰ—(ਨ.ਸ) ਸਥਾਨਕ ਇਲਾਕੇ ਦੇ ਕਿਸਾਨਾਂ ਬਿਜਲੀ ਘੱਟ ਮਿਲਣ ਕਾਰਨ ਭਾਰੀ ਪ੍ਰੇਸ਼ਾਨੀਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਦਸਿਆ ਜਾਂਦਾ ਹੈ ਕਿ ਕਿਸਾਨਾਂ ਟਿਊਬਵੈਲ ਚਲਾਉਣ ਲਈ ਸਿਰਫ ਤਿੰਨ ਚਾਰ ਘੰਟੇ ਹੀ ਬਿਜਲੀ ਸਪਲਾਈ ਕੀਤੀ ਜਾਂਦੀ ਹੈ। ਜਦ ਕਿ ਹੁਣ ਹਾੜੀ ਦੀ ਬਿਜਾਈ ਕਰਨ ਸਮੇਂ ਕਿਸਾਨਾਂ ਨੂੰ ਅਤਿਅੰਤ ਮੁਸ਼ਕਿਲ ਪੇਸ਼ ਆ ਰਹੀ ਹੈ ਸਬੰਧਿਤ ਅਧਿਕਾਰੀਆਂ ਨੂੰ ਬਾਰ ਬਾਰ ਕਹਿਣ ਤੇ ਵੀ ਅਜੇ ਤਕ ਕੋਈ ਧਿਆਨ ਨਹੀਂ ਦਿਤਾ ਜਾ ਰਿਹਾ ਹੈ।

## ਸਾਂਝਾ ਕੰਟਰੋਲ ਰੂਮ ਕਾਇਮ

ਲੁਧਿਆਣਾ 9 ਨਵੰਬਰ (ਹਿ. ਸ.)—ਜ਼ਿਲਾ ਪ੍ਰਸ਼ਾਸਨ ਵਲੋਂ ਮਿਨੀ ਸੈਕਟਰੀਏਟ ਵਿਚ ਇਕ ਸਾਂਝਾ ਕੰਟਰੋਲ ਰੂਮ ਕਾਇਮ ਕੀਤਾ ਗਿਆ ਹੈ ਜਿਹੜਾ ਕਿਸੇ ਵੀ ਅਣਸੁਖਾਵੀਂ ਘਟਨਾ ਦੀ ਸੂਚਨਾ ਮਿਲਨ ਤੇ ਫੌਰਨ ਕਾਰਵਾਈ ਕਰੇਗਾ।

ਉਕਤ ਜਾਣਕਾਰੀ ਦੇਂਦੇ ਹੋਏ ਡਿਪਟੀ ਕਮਿਸ਼ਨਰ ਸ੍ਰੀ ਕੇ. ਆਰ. ਲਖਨਪਾਲ ਨੇ ਦਸਿਆ ਕਿ ਇਸ ਕੰਟਰੋਲ ਰੂਮ ਵਿਚ ਇਕ ਐਂਬੂਲੈਂਸ, ਸੁਰਖਿਆ ਫੋਰਸ ਅਤੇ ਪੁਲਿਸ ਦੀਆਂ ਗੱਡੀਆਂ ਅਤੇ ਫਾਇਰ ਬ੍ਰਿਗੇਡ ਹਰ ਸਮੇਂ ਤਿਆਰ ਰਹਿਣਗੇ ਤੇ ਘਟਨਾ ਦੀ ਸੂਚਨਾ ਮਿਲਨ ਤੇ ਤੁਰੰਤ ਰਵਾਨਾ ਹੋ ਜਾਣਗੇ ਤੇ ਹਰ ਤਰ੍ਹਾਂ ਦੀ ਵਾਰਦਾਤ ਤੇ ਤੁਰੰਤ ਕਾਬੂ ਪਾ ਸਕਣਗੇ।

## ਆਂਧਰਾ 'ਚ ਮੁਲਾਜ਼ਮਾਂ ਲਈ ਬੋਨਸ ਦਾ ਐਲਾਨ

ਹੈਦਰਾਬਾਦ 9 ਨਵੰਬਰ—(ਸ) ਆਂਧਰਾ ਪ੍ਰਦੇਸ਼ ਸਰਕਾਰ ਨੇ ਸਾਲ 1983-84 ਲਈ ਆਪਣੇ ਕਰਮਚਾਰੀਆਂ ਨੂੰ 15 ਦਿਨਾਂ ਦੀ ਤਨਖਾਹ ਬੋਨਸ ਦੇ ਰੂਪ ਵਿਚ ਦੇਣ ਦਾ ਫੈਸਲਾ ਕੀਤਾ ਹੈ। ਇਸ ਫੈਸਲੇ ਤੋਂ 1600 ਰੁ: ਤਨਖਾਹ ਪ੍ਰਾਪਤ ਕਰਨ ਵਾਲੇ ਕਰਮਚਾਰੀਆਂ ਨੂੰ ਵੀ ਲਾਭ ਪੁਜੇਗਾ। ਇਕ ਸਰਕਾਰੀ ਬੁਲਾਰੇ ਅਨੁਸਾਰ ਬੋਨਸ ਵਧ ਤੋਂ ਵਧ 750 ਰੁ: ਤਕ ਦਿਤਾ ਜਾਏਗਾ।

## ਤਿੰਨ ਕਰੋੜ ਰੁਪੇ ਦੀ ਹੀਰੋਇਨ ਬਰਾਮਦ

ਕਰਾਚੀ 9 ਨਵੰਬਰ (ਹ. ਸ.)—ਰਾਤੋ ਰਾਤ ਕਰੋੜਪਤੀ ਬਣਨ ਦੀ ਲਾਲਸਾ ਨੇ ਇਥੋਂ ਦੇ ਇਕ ਦੁਕਾਨਦਾਰ ਨੂੰ ਜੇਲ੍ਹ ਦੀਆਂ ਸੀਖਾਂ ਪਿਛੇ ਲਿਜਾ ਖੜਾ ਕਰ ਦਿਤਾ। ਪ੍ਰਾਪਤ ਜਾਣਕਾਰੀ ਦੇ ਅਨੁਸਾਰ ਪਿਛਲੇ ਪੁਲਿਸ ਨੇ ਇਕ ਆਦਮੀ ਪਾਸੋਂ ਤਿੰਨ ਕਰੋੜ ਰੁਪੇ ਦੀ ਹੀਰੋਇਨ ਬਰਾਮਦ ਕੀਤੀ ਦੋਸ਼ੀ ਨੇ ਪੁਲਿਸ ਨੂੰ ਦਸਿਆ ਕਿ ਉਹ ਬੂਟ ਵੇਚਣ ਦੀ ਦੁਕਾਨ ਕਰਦਾ ਹੈ ਪਰ ਉਸ ਦੀ ਆਮਦਨ ਥੋੜ੍ਹੀ ਹੋਣ ਕਰਕੇ ਉਸ ਦੇ ਲਈ ਗੁਜ਼ਾਰਾ ਕਰਨਾ ਮੁਸ਼ਕਿਲ ਹੋ ਗਿਆ ਹੈ। ਉਸ ਨੂੰ ਇਕ ਸਮਗਲਰ ਨੇ ਰਾਤੋ ਰਾਤ ਕਰੋੜਪਤੀ ਬਣਨ ਦਾ ਇਹ ਰਾਜ਼ ਰਖਿਆ ਸੀ।

## ਸ਼ੋਕ ਸਭਾ

ਡੇਰਾ ਬਾਬਾ ਨਾਨਕ 9 ਨਵੰਬਰ (ਪੱਤਰ ਪ੍ਰੇਰਕ)—ਇਥੇ ਸਥਾਨਕ ਨਗਰ ਪਾਲਿਕਾ ਦੇ ਦਫਤਰ ਵਿਚ ਸ਼ਹਿਰ ਦੇ ਪਤਵੰਤਿਆਂ ਦਾ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਦੇ ਕਤਲ ਸਬੰਧ ਵਿਚ ਇਕ ਸ਼ੋਕ ਸਭਾ ਸ੍ਰੀ ਪਰੇਮ ਸਾਗਰ ਗੁਪਤਾ, ਪ੍ਰਧਾਨ ਨਗਰ ਪਾਲਿਕਾ ਦੀ ਪ੍ਰਧਾਨਗੀ ਹੇਠ ਹੋਈ। ਜਿਸ ਵਿਚ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਦੇ ਘਿਨਾਉਣੇ ਕਤਲ ਦੀ ਸਖਤ ਸ਼ਬਦਾਂ ਵਿਚ ਨਿਖੇਧੀ ਕੀਤੀ ਗਈ। ਪ੍ਰਧਾਨ ਮੰਤਰੀ ਨੂੰ 2 ਮਿੰਟ ਦਾ ਮੋਨ ਧਾਰਨ ਕਰਨ ਉਪਰੰਤ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ ਅਤੇ ਅਪੀਲ ਦੁਆਰਾ ਹਿੰਦੂ ਸਿਖਾਂ ਨੂੰ ਆਪਸੀ ਭਾਈਚਾਰਾ ਬਣਾਈ ਰਖਣ ਦੀ ਪ੍ਰੇਰਨਾ ਕੀਤੀ ਗਈ। ਇਹ ਵਰਨਣ ਯੋਗ ਹੈ ਕਿ ਇਸ ਸ਼ੋਕ ਸਭਾ ਵਿਚ ਹਰ ਸਿਆਸੀ ਪਾਰਟੀ ਦੇ ਪ੍ਰਤੀਨਿਧ ਸ਼ਾਮਲ ਹੋਏ।

## ਇਹ ਵੀ ਸ੍ਰੀਮਤੀ ਗਾਂਧੀ ਦੀ ਮੌਤ ਸਹਿ ਨਾ ਸਕੀ

ਪਾਂਗਲਾ, 9 ਨਵੰਬਰ (ਪ. ਪ.)—ਅਨਾਜ ਮੰਡੀ ਵਿਖੇ ਇਕ ਨੌਜਵਾਨ ਔਰਤ ਦੇ ਦਿਮਾਗ ਤੇ ਧਾਰਦਾ ਫੇਲ੍ਹ ਹੋ ਜਾਣ ਤੇ ਮੌਤ ਹੋ ਜਾਣ ਦੀ ਸੂਚਨਾ ਮਿਲੀ ਹੈ। ਪਤਾ ਲਗਾ ਹੈ ਕਿ ਇਕ ਨੌਜਵਾਨ ਔਰਤ ਜਿਸ ਦਾ ਨਾਮ ਸ੍ਰੀਮਤੀ ਅਕੀ ਦੇਵੀ, ਜੋ ਕਿ ਸ੍ਰੀ ਰਾਮੇਸ਼ਵਰ ਦਾਸ ਠਠਹੰਬਾ ਦੀ ਪਤਨੀ ਸੀ, ਜਦੋਂ ਬੁੱਧਵਾਰ ਸ਼ਾਮ ਨੂੰ 6 ਵਜੇ ਰੇਡੀਓ ਤੇ ਸ੍ਰੀਮਤੀ ਇੰਦਰਾ ਗਾਂਧੀ ਦੇ ਮਰ ਜਾਣ ਦਾ ਸਮਾਚਾਰ ਸੁਣਿਆ ਤਾਂ ਉਸ ਦੇ ਦਿਮਾਗ ਤੇ ਧਾਰਟ ਹੋ ਗਿਆ ਅਤੇ ਫੌਰਨ ਹੀ ਮੌਤ ਹੋ ਗਈ। ਇਸ ਅਚਾਨਕ ਮੌਤ ਦਾ ਸਾਰੇ ਸ਼ਹਿਰ ਵਿਚ ਸ਼ੋਕ ਮਨਾਇਆ ਗਿਆ। ਇਹ ਔਰਤ ਆਪਣੇ ਪਿਛੇ ਦੋ ਲੜਕੇ ਤੇ ਇਕ ਲੜਕੀ ਛੱਡ ਗਈ ਹੈ।

## ਪਿੰਡ ਬਿੱਲਿਆਂ 'ਚ ਗੁਰਪੁਰਬ ਮਨਾਇਆ

ਨਕੋਦਰ, 9 ਨਵੰਬਰ—ਇਥੋਂ 12 ਕਿਲੋਮੀਟਰ ਦੂਰ ਪਿੰਡ ਦਰਿਆ ਵਾਲੇ ਬਿੱਲਿਆਂ ਵਿਚ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਵਸ ਬੜੀ ਧੂਮਧਾਮ ਨਾਲ ਅਤੇ ਉਤਸ਼ਾਹ ਨਾਲ ਸਾਰੇ ਧਰਮਾਂ ਵਲੋਂ ਮਨਾਇਆ ਗਿਆ। ਅਖੰਡ ਪਾਠ ਦੇ ਭੋਗ ਉਪਰੰਤ ਗਿ: ਜੋਗਾ ਸਿੰਘ ਦੀਰਾ ਅਤੇ ਗਿ: ਹਰਬੰਸ ਸਿੰਘ ਲੱਡੂ ਦੇ ਜਥਿਆਂ ਨੇ ਸੰਗਤਾਂ ਨੂੰ ਕੀਰਤਨ ਦੁਆਰਾ ਨਿਹਾਲ ਕੀਤਾ। ਗੁਰੂ ਦਾ ਅਤੁਟ ਲੰਗਰ ਵਰਤਿਆ ਗਿਆ।

## ਚੰਡੀਗੜ੍ਹ ਵਿਚ ਮਿੱਟੀ ਦੇ ਤੇਲ ਦੀ ਭਾਰੀ ਕਿੱਲਤ

ਚੰਡੀਗੜ੍ਹ, 9 ਨਵੰਬਰ—ਸਥਾਨਕ ਸ਼ਹਿਰ ਵਿਚ ਮਿੱਟੀ ਦੇ ਤੇਲ ਦੀ ਭਾਰੀ ਕਿੱਲਤ ਪਾਈ ਜਾ ਰਹੀ ਹੈ। ਮਿੱਟੀ ਦਾ ਤੇਲ ਨਾ ਮਿਲਣ ਕਾਰਨ ਲੋਕਾਂ ਵਿਚ ਹਾਹਾਕਾਰ ਮੱਚੀ ਪਈ ਹੈ। ਮਿੱਟੀ ਦੇ ਤੇਲ ਦੀ ਇਸ ਥੁੜ੍ਹ ਕਾਰਨ ਲੋਕਾਂ ਵਿਚ ਕਈ ਤਰ੍ਹਾਂ ਦੇ ਚਰਚੇ ਹੋ ਰਹੇ ਹਨ। ਨਾਲ ਹੀ ਸ਼ਹਿਰ ਵਿਚ ਕੋਇਲੇ ਦੀ ਵੀ ਭਾਰੀ ਥੁੜ੍ਹ ਹੈ। ਕੋਇਲਾ ਕਿਉਂਕਿ ਟਰੱਕਾਂ ਰਾਹੀਂ ਆਉਂਦਾ ਹੈ, ਪਿਛਲੇ ਦਿਨਾਂ ਵਿਚ ਹੋਈ ਗੜਬੜ ਕਾਰਨ ਟਰੱਕ ਰੁਕ ਗਏ ਹਨ ਅਤੇ ਕੋਇਲੇ ਦੀ ਵੀ ਭਾਰੀ ਥੁੜ੍ਹ ਪਾਈ ਜਾ ਰਹੀ ਹੈ।

## ਮਾਸਟਰ ਦੀ ਮੌਤ

ਦਸੂਹਾ, 9 ਨਵੰਬਰ—ਬੀਤੇ ਦਿਨੀਂ ਦਸੂਹਾ-ਹਾਜੀਪੁਰ ਰੋਡ ਤੇ ਇਕ ਸਕੂਲ ਟੀਚਰ ਦੇ ਸਕੂਟਰ ਦੀ ਗਡੇ ਨਾਲ ਟੱਕਰ ਹੋਣ ਦੇ ਸਿਟੇ ਵਜੋਂ ਸਕੂਲ ਟੀਚਰ ਦੀ ਮੌਕੇ ਤੇ ਹੀ ਮੌਤ ਹੋ ਗਈ ਜਦ ਕਿ ਦੋ ਵਿਅਕਤੀ ਜ਼ਖਮੀ ਹੋ ਗਏ। ਇਕ ਹੋਰ ਸੂਚਨਾ ਦੇ ਅਨੁਸਾਰ ਗੋਂਸਪੁਰ ਦੇ ਨੇੜੇ ਇਕ ਬੱਸ ਦੇ ਦਰਖਤ ਨਾਲ ਟਕਰਾ ਜਾਣ ਦੇ ਸਿਟੇ ਵਜੋਂ 10 ਵਿਅਕਤੀ ਜ਼ਖਮੀ ਹੋ ਗਏ।

## ਭਾਰਤੀ ਜਾਰਡਨ ਛੱਡਣ ਲੱਗੇ

ਅਮਾਨ, 9 ਨਵੰਬਰ (ਪੀ.ਟੀ.ਆਈ)—ਸੈਂਕੜੇ ਭਾਰਤੀ ਜਾਰਡਨ ਛੱਡ ਕੇ ਆ ਰਹੇ ਹਨ ਕਿਉਂਕਿ ਹੁਣ ਉਹਨਾਂ ਦੀਆਂ ਸੇਵਾਵਾਂ ਦੀ ਉਥੇ ਕੋਈ ਜ਼ਰੂਰਤ ਨਹੀਂ ਰਹਿ ਗਈ। ਜਾਰਡਨ ਦੀ ਸਰਕਾਰ ਮਹਿਸੂਸ ਕਰਦੀ ਹੈ ਕਿ ਜਾਰਡਨ ਦੇ ਲੋਕਾਂ ਨੂੰ ਰੁਜ਼ਗਾਰ ਦੇ ਮੌਕੇ ਮੁਹੱਈਆ ਕਰਨ ਲਈ ਵਿਦੇਸ਼ੀ ਮਜ਼ਦੂਰਾਂ ਦੀ ਆਮਦ ਨੂੰ ਨਿਯਮਤ ਕਰਨਾ ਜ਼ਰੂਰੀ ਹੈ। ਜੂਨ 1984 'ਚ ਜਾਰਡਨ ਵਿਚ ਵਿਦੇਸ਼ੀ ਮਜ਼ਦੂਰਾਂ ਦੀ ਗਿਣਤੀ 90 ਹਜ਼ਾਰ ਸੀ।

### ਲਿਬਨਾਨ ਦੇ ਸਪਤਾਹਿਕ ਪੱਤਰ ਨੂੰ ਮੌਤ ਤੋਂ ਇਕ ਦਿਨ ਪਹਿਲਾਂ ਦਾ ਪ੍ਰਧਾਨ ਮੰਤਰੀ ਦਾ ਇੰਟਰਵਿਊ

# ਵਿਦੇਸ਼ੀ ਤਾਕਤਾਂ ਭਾਰਤ ਨੂੰ ਕਮਜ਼ੋਰ ਕਰਨ 'ਚ ਲਗੀਆਂ ਹਨ

## ਸਾਡੇ ਕਿਸੇ ਦੇਸ਼ ਨਾਲ ਮਾੜੇ ਸਬੰਧ ਨਹੀਂ ਫਰਕ ਸਾਡੀਆਂ ਤੇ ਉਹਨਾਂ ਦੀਆਂ ਨੀਤੀਆਂ ਦਾ ਹੈ

ਲੰਡਨ, 9 ਨਵੰਬਰ (ਪੀ.ਟੀ.ਆਈ.)—ਆਪਣੀ ਅੰਤਮ ਪ੍ਰੈਸ ਇੰਟਰਵਿਊ 'ਚ ਮਰਹੂਮ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਕਿਹਾ ਸੀ ਕਿ ਕੁਝ ਵਿਦੇਸ਼ੀ ਅਨਸਰ ਇਕ ਸਾਜ਼ਿਸ਼ ਰਹਿਤ ਭਾਰਤ ਲਈ ਮੁਸੀਬਤਾਂ ਖੜੀਆਂ ਕਰ ਰਹੇ ਹਨ, ਕਿਉਂਕਿ ਉਹ ਨਹੀਂ ਚਾਹੁੰਦੇ ਕਿ ਭਾਰਤ ਮਜ਼ਬੂਤ ਹੋਵੇ ਅਤੇ ਤਰੱਕੀ ਕਰੇ।

ਲਿਬਨਾਨ ਦੇ ਇਕ ਸਪਤਾਹਕ ਪੱਤਰ 'ਅਲ ਹਵਾਦਸ' ਦੇ ਐਡੀਟਰ ਨਾਲ ਗਲ ਬਾਤ ਕਰਦਿਆਂ, ਜੋ ਇਥੇ ਪ੍ਰਕਾਸ਼ਤ ਕੀਤਾ ਗਿਆ, ਸ੍ਰੀਮਤੀ ਗਾਂਧੀ ਨੇ ਕਿਹਾ ਕਿ ਕੁਝ ਲੋਕਾਂ ਦਾ ਖਿਆਲ ਹੈ ਕਿ ਭਾਰਤ ਵਿਚ ਬਾਹਰਲੀ ਦਖਲ-ਅੰਦਾਜ਼ੀ ਵਧ ਰਹੀ ਹੈ ਪਰ ਇਹ ਸਿਰਫ ਇਕ ਸਾਜ਼ਿਸ਼ ਸੀ ਅਤੇ ਬਹੁਤ ਸਾਰੇ ਲੋਕ ਇਸ ਨਾਲ ਜੁੜੇ ਹੋਏ ਹਨ। ਐਡੀਟਰ ਸ੍ਰੀਮਤੀ ਅਲਮੁਦੀਨ ਨੇ ਪ੍ਰਧਾਨ ਮੰਤਰੀ ਦੀ ਇੰਟਰਵਿਊ ਲੈਣ ਲਈ ਉਹਨਾਂ ਦੇ ਨਾਲ ਦੋ ਦਿਨਾਂ ਤਕ ਉੜੀਸਾ ਦਾ ਦੌਰਾ ਕੀਤਾ ਅਤੇ ਕਤਲ ਤੋਂ ਪਹਿਲੀ ਰਾਤ ਨੂੰ ਨਵੀਂ ਦਿੱਲੀ ਵਾਪਿਸ ਪਰਤਦਿਆਂ, ਜਹਾਜ਼ 'ਚ ਪ੍ਰਧਾਨ ਮੰਤ੍ਰੀ ਦੀ ਇੰਟਰਵਿਊ ਲੈ ਸਕੀ ਸੀ। ਪ੍ਰਧਾਨ ਮੰਤਰੀ ਨਾਲ ਹੋਈ ਦੋ ਘੰਟੇ ਦੀ ਇਹ ਇੰਟਰਵਿਊ 'ਅਲ ਹਵਾਦਸ' ਰਸਾਲੇ ਵਿਚ ਛਪੀ ਸੀ। ਐਡੀਟਰ ਨੇ ਇਸ ਗਲ ਤੇ ਖੁਸ਼ੀ ਪ੍ਰਗਟ ਕੀਤੀ ਕਿ ਪ੍ਰਧਾਨ ਮੰਤਰੀ ਨੇ ਉਸ ਨਾਲ ਦੋ ਘੰਟੇ ਗਲਬਾਤ ਕੀਤੀ ਅਤੇ ਨਾਲ ਹੀ ਪ੍ਰਧਾਨ ਮੰਤਰੀ ਦੇ ਕਤਲ ਤੇ ਬਹੁਤ ਦੁਖੀ ਸੀ। ਐਡੀਟਰ ਨੇ ਪ੍ਰਧਾਨ ਮੰਤਰੀ ਬਾਰੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਕਿਹਾ ਉਹ ਮਹਾਨ ਨੇਤਾ, ਅਧੁਨਿਕ ਅਤੇ ਬਹੁਤ ਸਮਝਦਾਰ ਸਨ। ਐਡੀਟਰ ਅਨੁਸਾਰ ਪ੍ਰਧਾਨ ਮੰਤਰੀ ਨੂੰ ਭਾਰਤ ਵਾਸੀਆਂ ਤੇ ਬਹੁਤ ਮਾਣ ਸੀ।

ਐਡੀਟਰ ਨਾਲ ਆਪਣੀ ਇੰਟਰਵਿਊ ਦੌਰਾਨ ਪੰਜਾਬ ਮਸਲੇ, ਭਾਰਤੀ ਸਿਆਸੀ ਅਤੇ ਆਰਥਕ ਸਥਿਤੀ, ਭਾਰਤ ਦੇ ਪਾਕਿਸਤਾਨ, ਅਮਰੀਕਾ ਅਤੇ ਸੋਵੀਅਤ ਸੰਘ ਨਾਲ ਸਬੰਧਾਂ ਬਾਰੇ ਸੁਆਲਾਂ ਦੇ ਜੁਆਬ ਦਿਤੇ। ਪ੍ਰਧਾਨ ਮੰਤਰੀ ਨੇ ਪੱਤਰਕਾਰਾਂ ਨਾਲ ਆਪਣੇ ਪਿਉ ਦੀਆਂ ਯਾਦਾਂ ਵੀ ਸਾਂਝੀਆਂ ਕੀਤੀਆਂ। ਪੰਜਾਬ ਮਸਲੇ ਬਾਰ ਪੱਤਰਕਾਰ ਦੇ ਇਸ ਸੁਆਲ ਦਾ ਕਿ ਉਹਨਾਂ ਦਰਬਾਰ ਸਾਹਿਬ ਵਿਚ ਫੌਜ ਭੇਜਣ ਲਈ ਬੜੀ ਜਲਦਬਾਜ਼ੀ ਤੋਂ ਕੰਮ ਲਿਆ। ਪ੍ਰਧਾਨ ਨੇ ਕਿਹਾ ਕਿ ਉਹ ਪਹਿਲਾਂ ਅਤੇ ਅਸਰਦਾਰ ਢੰਗ ਨਾਲ ਕਾਰਵਾਈ ਕਰ ਸਕਦੀ ਸੀ ਪਰ ਜਦੋਂ ਪਤਾ ਲਗਾ ਕਿ ਦਰਬਾਰ ਸਾਹਿਬ ਨੂੰ ਇਕ ਕਿਲੇ ਦਾ ਰੂਪ ਦੇ ਦਿਤਾ ਗਿਆ ਹੈ ਉਥੇ ਫੌਜ ਭੇਜੀ ਗਈ ਪ੍ਰਧਾਨ ਮੰਤਰੀ ਨੇ ਕਿਹਾ ਕਿ ਕੇਂਦਰੀ ਸਰਕਾਰ ਸਾਰੇ ਭਾਰਤ ਵਾਸੀਆਂ ਦੀ ਨੁਮਾਇੰਦਾ ਸਰਕਾਰ ਹੈ ਅਤੇ ਇਸ ਲਈ ਸਰਕਾਰ ਦੇਸ਼ ਵਾਸੀਆਂ ਦੀ ਮੰਗ ਨੂੰ ਧਿਆਨ ਵਿਚ ਰਖਕੇ ਹੀ ਇਹ ਫੈਸਲਾ ਕੀਤਾ ਸੀ। ਭਾਰਤ-ਪਾਕਿ ਸਬੰਧਾਂ ਵਿਚ ਤਨਾਅ ਬਾਰੇ ਸੁਆਲ ਦੇ ਜੁਆਬ ਵਿਚ ਸ੍ਰੀਮਤੀ ਗਾਂਧੀ ਨੇ ਕਿਹਾ ਕਿ ਸਾਡੇ ਮੁਲਕ ਚੰਗਾ ਹੋਣ ਵਾਲਿਆਂ ਹਨ ਅਤੇ ਤਨਾਅ ਵਧ ਰਿਹਾ ਹੈ ਅਤੇ ਪਾਕਿਸਤਾਨ ਸਾਡੇ ਲਈ ਪਰੇਸ਼ਾਨੀਆਂ ਪੈਦਾ ਕਰਨਾ ਚਾਹੁੰਦਾ ਹੈ। ਪ੍ਰਧਾਨ ਮੰਤਰੀ ਨੇ ਪਾਕਿਸਤਾਨ ਬਾਰੇ ਬੋਲਦਿਆਂ ਕਿਹਾ ਕਿ ਅਸੀਂ ਪਾਕਿ ਦੇ ਮਾਮਲਿਆਂ 'ਚ ਦਖਲ ਅੰਦਾਜ਼ਾ ਨਹੀਂ ਕਰਦੇ ਇਹ ਉਹਨਾਂ ਦੀਆਂ ਸਮਸਿਆਵਾਂ ਹਨ ਅਤੇ ਉਹਨਾਂ ਹੀ ਇਸਨੂੰ ਹਲ ਕਰਨਾ ਹੈ। ਪਾਕਿਸਤਾਨ ਵਲੋਂ ਪ੍ਰਮਾਣੂ ਹਥਿਆਰਾਂ ਦੇ ਵਾਧੇ ਬਾਰੇ ਬੋਲਦਿਆਂ ਪ੍ਰਧਾਨ ਮੰਤਰੀ ਨੇ ਕਿਹਾ ਕਿ ਇਹ ਬਹੁਤ ਮਾੜੀ ਗਲ ਹੈ। ਅਮਰੀਕਾ ਨਾਲ ਭਾਰਤ ਦੇ ਸਬੰਧਾਂ ਬਾਰੇ ਬੋਲਦਿਆਂ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਕਿਹਾ ਕਿ ਅਸੀਂ ਉਹਨਾਂ ਦੀ ਯੁਧ ਨੀਤੀ ਨਾਲ ਮੇਲ ਨਹੀਂ ਖਾਂਦੇ ਅਤੇ ਅਮਰੀਕਾ ਦਾ ਖਿਆਲ ਹੈ ਕਿ ਪਾਕਿਸਤਾਨ ਅਤੇ ਚੀਨ ਉਸ ਲਈ ਲਾਹੇਵੰਦ ਸਾਬਤ ਹੋ ਸਕਦੇ ਹਨ ਅਤੇ ਇਸੇ ਕਰਕੇ ਸਾਡੇ ਤੇ ਰੂਸ ਪਖੀ ਹੋਣ ਦਾ ਦੋਸ਼ ਲਾਇਆ ਗਿਆ। ਉਹਨਾਂ ਕਿਹਾ ਕਿ ਅਮਰੀਕਾ ਨਾਲ ਭਾਰਤ ਦੇ ਸਬੰਧ ਬਹੁਤੇ ਸੁਖਾਵੇਂ ਨਹੀਂ ਕਿਉਂਕਿ ਉਹ ਪਾਕਿਸਤਾਨ ਨੂੰ ਆਧੁਨਿਕ ਹਥਿਆਰ ਦੇ ਕੇ ਤਨਾਅ ਪੈਦਾ ਕਰ ਰਿਹਾ ਹੈ। ਪ੍ਰਧਾਨ ਮੰਤਰੀ ਨੇ ਦੋਸ਼ ਲਾਇਆ ਕਿ ਅਮਰੀਕੀ ਪ੍ਰੈਸ ਭਾਰਤ ਵਿਰੋਧੀ ਪਰਚਾਰ ਵਿਚ ਰੁਝਾ ਹੋਇਆ ਹੈ। ਰੂਸ ਨਾਲ ਸਬੰਧਾਂ ਦਾ ਜ਼ਿਕਰ ਕਰਦਿਆਂ ਪਰਧਾਨ ਮੰਤਰੀ ਨੇ ਕਿਹਾ ਕਿ ਸਾਡੇ ਦੋਸਤਾਨਾ ਸਬੰਧ ਹਨ ਅਤੇ ਲੋੜ ਸਮੇਂ ਰੂਸ ਨੇ ਭਾਰਤ ਦੀ ਮਦਦ ਕੀਤੀ ਹੈ। ਉਹਨਾਂ ਕਿਹਾ ਕਿ ਸਾਡੇ ਪਛਮ ਨਾਲ ਵੀ ਅਜਿਹੇ ਹੀ ਸਬੰਧ ਹਨ। ਮਧ ਪੂਰਬ ਦੀਆਂ ਸਮਸਿਆਵਾਂ ਬਾਰੇ ਬੋਲਦਿਆਂ ਉਹਨਾਂ ਕਿਹਾ ਕਿ ਇਜ਼ਰਾਈਲ ਨੂੰ ਅਮਰੀਕਾ ਦੀ ਮਦਦ ਮਿਲ ਰਹੀ ਹੈ ਅਤੇ ਉਹ ਅਰਬਾਂ ਨੂੰ ਵੰਡਣ ਦੀ ਕੋਸ਼ਿਸ਼ ਕਰ ਰਿਹਾ ਹੈ ਤਾਂ ਜੋ ਆਪਣੇ ਮਕਸਦ ਵਿਚ ਪੂਰਾ ਹੋ ਸਕੇ। ਉਹਨਾਂ ਕਿਹਾ ਕਿ ਥਾਂ ਥਾਂ ਤੇ ਅਜਿਹੀਆਂ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ।

ਪ੍ਰਧਾਨ ਮੰਤਰੀ ਨੇ ਕਿਹਾ ਕਿ ਜੇ ਵਿਦੇਸ਼ੀ ਦਖਲ ਅੰਦਾਜ਼ੀ ਨਾ ਹੋਵੇ ਤਾਂ ਭਾਰਤ ਪਾਕਿ ਸਮੇਤ ਇਸ ਉਪ ਮਹਾਂਦੀਪ ਦੇ ਸਾਰੇ ਮੁਲਕ ਬਹੁਤ ਚੰਗੇ ਦੋਸਤ ਹੋ ਸਕਦੇ ਹਨ ਜੋ ਇਕ ਬਹੁਤ ਚੰਗੀ ਅਤੇ ਲਾਹੇਵੰਦ ਗਲ ਹੈ।

### ਰਾਜੀਵ ਗਾਂਧੀ ਬਾਰੇ

ਆਪਣੇ ਇਸ ਆਖਰੀ ਇੰਟਰਵਿਊ ਵਿਚ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਸ੍ਰੀ ਰਾਜੀਵ ਗਾਂਧੀ ਬਾਰੇ ਬੋਲਦਿਆਂ ਕਿਹਾ ਸੀ ਕਿ ਉਹ ਆਪਣੇ ਕੰਮ ਵਿਚ ਮਾਹਿਰ ਹੈ। ਸਿਆਸਤ ਬਾਰੇ ਬੋਲਦਿਆਂ ਉਹਨਾਂ ਕਿਹਾ ਹੈ ਕਿ ਇਹ ਬਹੁਤ ਔਖਾ ਕੰਮ ਹੈ ਅਤੇ ਸਾਨੂੰ ਇਸ ਵਿਚ ਬੜੀ ਸਖਤ ਮਿਹਨਤ ਕਰਨਾ ਪੈਂਦੀ ਹੈ। ਇਹ ਜਵਾਬ ਉਹਨਾਂ ਨੇ ਆਪਣ ਭਵਿਖ ਬਾਰੇ ਪੁਛੇ ਗਏ ਇਕ ਸਵਾਲ ਦੇ ਜਵਾਬ ਵਿਚ ਕਹੀ। ਪ੍ਰਧਾਨ ਮੰਤਰੀ ਨੇ ਇਸ ਗੱਲ ਦਾ ਖੰਡਨ ਕੀਤਾ ਕਿ ਸੱਤਾ ਤੇ ਆਪਣਾ ਹੱਕ ਕਾਇਮ ਰੱਖਣ ਲਈ ਉਹਨਾਂ ਨੇ ਆਪਣੇ ਪੁਤਰ ਰਾਜੀਵ ਗਾਂਧੀ ਨੂੰ ਸਿਆਸਤ ਵਿਚ ਲਿਆਂਦਾ ਹੈ। ਪ੍ਰਧਾਨ ਮੰਤਰੀ ਨੇ ਕਿਹਾ ਕਿ ਸੰਜੇ ਗਾਂਧੀ ਦੀ ਮੌਤ ਤੋਂ ਬਾਅਦ ਮੈਨੂੰ ਸਹਾਰੇ ਦੀ ਲੋੜ ਸੀ ਅਤੇ ਰਾਜੀਵ ਗਾਂਧੀ ਨੇ ਆਪਣੀ ਨੌਕਰੀ ਛੱਡ ਕੇ ਮੈਨੂੰ ਸਹਾਰਾ ਦਿਤਾ ਅਤੇ ਉਹ ਸਿਆਸਤ ਵਿਚ ਆ ਗਿਆ। ਪ੍ਰਧਾਨ ਮੰਤਰੀ ਨੇ ਕਿਹਾ ਹੈ ਕਿ ਸ੍ਰੀਮਤੀ ਸੋਨੀਆ ਗਾਂਧੀ ਅਤੇ ਉਹਨਾਂ ਦੇ ਬੱਚੇ ਇਹ ਨਹੀਂ ਚਾਹੁੰਦੇ ਸਨ ਕਿ ਰਾਜੀਵ ਸਿਆਸਤ 'ਚ ਆਵੇ ਪਰ ਹੁਣ ਉਹ ਉਨ੍ਹਾਂ ਦੀ ਮੱਦਦ ਕਰਦੇ ਹਨ। ਸ੍ਰੀਮਤੀ ਨੇ ਕਿਹਾ ਸੀ ਕਿ ਰਾਜੀਵ ਸਮਝਦਾਰ ਹੈ ਅਤੇ ਹਰ ਹਾਲਾਤ ਦਾ ਮੁਕਾਬਲਾ ਕਰਨ ਦੇ ਸਮਰੱਥ ਹੈ। ਪ੍ਰਧਾਨ ਮੰਤਰੀ ਨੇ ਕਿਹਾ ਉਹ ਸੋਨੀਆ ਨੂੰ ਆਪਣੀ ਨੂੰਹ ਨਹੀਂ ਪੁਤਰੀ ਸਮਝਦੀ ਹੈ। ਉਸ ਨੇ ਭਾਰਤ ਬਾਰੇ ਬਹੁਤ ਕੁਝ ਸਿਖਿਆ ਹੈ।

# ਸਤਵੰਤ ਨੂੰ ਸਾਜ਼ਿਸ਼ ਵਿਚ ਫਸਾਇਆ—ਤਰਲੋਕ ਸਿੰਘ

## ਉਹ ਪ੍ਰਧਾਨ ਮੰਤ੍ਰੀ ਦਾ ਬਹੁਤ ਸਤਕਾਰ ਕਰਦਾ ਸੀ

ਡੇਰਾਬਾਬਾ ਨਾਨਕ 9 ਨਵੰਬਰ—(ਸੋਹਣ ਸਿੰਘ) ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਦੇ ਕਤਲ ਦੀ ਵਾਰਦਾਤ ਵਿਚ ਸ਼ਾਮਲ ਜਿਸ ਨੂੰ ਰਾਮ ਮਨੋਹਰ



ਲੋਹੀਆ ਹਸਪਤਾਲ ਦੇ ਡਾਕਟਰ ਜਿਊਂਦਾ ਰਖਣ ਦੀ ਕੋਸ਼ਿਸ਼ ਵਿਚ ਲਗੇ ਹੋਏ ਹਨ ਦੇ ਪਿਤਾ ਸ: ਤਰਲੋਕ ਸਿੰਘ ਜੋ ਕਿ ਪੁਰਾਣੇ ਅਤੇ ਵਫਾਦਾਰ ਕਾਂਗਰਸੀ ਵਰਕਰ ਹਨ ਨੇ ਸਾਡੇ ਪੱਤਰ ਪ੍ਰੇਰਕ ਨੂੰ ਗਲਬਾਤ ਦੌਰਾਨ ਦਸਿਆ ਕਿ 1981 ਵਿਚ ਮੈਟਰਿਕ ਪਾਸ ਕਰਨ ਮਗਰੋਂ ਸਤਵੰਤ ਸਿੰਘ ਬਰੇਲੀ (ਯੂ. ਪੀ) ਚਲੇ ਗਿਆ ਸੀ ਅਤੇ ਉਸਨੇ ਸਿਰ ਦੇ ਵਾਲ ਕਟਵਾ ਲਏ ਸਨ ਅਤੇ 1982 ਵਿਚ ਦਿੱਲੀ ਪੁਲਸ ਵਿਚ ਭਰਤੀ ਹੋ ਗਿਆ ਸੀ। ਸ: ਤਰਲੋਕ ਸਿੰਘ ਨੇ ਦਸਿਆ ਕਿ ਸਤਵੰਤ ਸਿੰਘ ਜੂਨ ਮਹੀਨੇ ਵਿਚ ਛੁਟੀ ਆਇਆ ਸੀ ਅਤੇ ਛੁਟੀ ਤੋਂ ਬਾਅਦ ਡਿਊਟੀ ਪਰਤ ਗਿਆ ਅਤੇ ਬਾਅਦ ਵਿਚ ਉਸਨੂੰ ਕਮਾਂਡੋ ਟਰੇਨਿੰਗ ਦੇਕੇ ਪ੍ਰਧਾਨ ਮੰਤਰੀ ਦਾ ਸੁਰਖਿਆ ਗਾਰਡ ਤਾਇਨਾਤ ਕੀਤਾ ਗਿਆ ਸੀ। ਸ: ਤਰਲੋਕ ਸਿੰਘ ਨੇ ਦਸਿਆ ਕਿ ਸਤਵੰਤ ਸਿੰਘ ਦੀ ਕੁੜਮਾਈ ਹੋ ਚੁਕੀ ਹੈ ਅਤੇ ਉਸਦਾ ਵਿਆਹ ਦਸੰਬਰ ਵਿਚ ਹੋਣ ਵਾਲਾ ਸੀ ਪਰ ਪ੍ਰਧਾਨ ਮੰਤਰੀ ਦੇ ਕਤਲ ਤੋਂ ਲਗਪਗ ਦੋ ਹਫਤੇ ਪਹਿਲਾਂ ਸਤਵੰਤ ਸਿੰਘ ਛੁਟੀ ਆਇਆ ਸੀ ਅਤੇ ਸਿਰਫ ਦੋ ਦਿਨ ਪਿੰਡ ਰਿਹਾ ਸੀ ਅਤੇ ਸਪਸ਼ਟ ਕਹਿ ਗਿਆ ਸੀ ਕਿ ਮੇਰੇ ਰਿਸ਼ਤੇ ਨੂੰ ਜੁਆਬ ਦੇ ਦਿਉ ਮੈਂ ਵਿਆਹ ਨਹੀਂ ਕਰਾਵਾਂਗਾ। ਸਤਵੰਤ ਸਿੰਘ ਨੇ ਦਸਿਆ ਕਿ ਉਸਦੀ ਦਿੱਲੀ ਵਿਖੇ ਵਿਆਹ ਦੀ ਗਲਬਾਤ ਚਲ ਰਹੀ ਹੈ। ਸਤਵੰਤ ਸਿੰਘ ਗਲਬਾਤਾਂ ਵਿਚ ਪਹਿਲਾਂ ਵਾਂਗ ਹੀ ਸੀ ਉਸਦੇ ਖਿਆਲਾਂ ਦੀ ਇਕ ਵੀ ਝਲਕ ਦਿਖਾਈ ਨਹੀਂ ਦਿਤੀ। ਸ: ਤਰਲੋਕ ਸਿੰਘ ਨੇ ਦਸਿਆ ਕਿ ਮੇਰਾ ਲੜਕਾ ਸਤਵੰਤ ਸਿੰਘ ਪ੍ਰਧਾਨ ਮੰਤਰੀ ਦਾ ਸਤਕਾਰ ਕਰਦਾ ਸੀ ਅਤੇ ਉਹ ਅਜਿਹੀ ਕੋਝੀ ਹਰਕਤ ਨਹੀਂ ਕਰ ਸਕਦਾ ਸੀ। ਸ: ਤਰਲੋਕ ਸਿੰਘ ਨੇ ਕਿਹਾ ਕਿ ਕਿਸੇ ਨੇ ਮੇਰੇ ਪੁਤਰ ਤੋਂ ਮਜਬੂਰੀ ਵਿਚ ਇਹ ਕੰਮ ਕਰਵਾਇਆ ਲਗਦਾ ਹੈ। ਜਦੋਂ ਸਰਦਾਰ ਤਰਲੋਕ ਸਿੰਘ ਤੋਂ ਇਸ ਚਰਚਾ ਬਾਰੇ ਪੁਛਿਆ ਗਿਆ ਕਿ ਦਰਬਾਰ ਸਾਹਿਬ ਵਿਚ ਫੌਜੀ ਐਕਸ਼ਨ ਅਤੇ ਆਪਣ ਪਿੰਡਾਂ ਦੀਆਂ ਤਲਾਸ਼ੀਆਂ ਨੂੰ ਦੇਖਕੇ ਸਤਵੰਤ ਸਿੰਘ ਨੇ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਦੇ ਕਤਲ ਦਾ ਫੈਸਲਾ ਕੀਤਾ ਸੀ ਤਾਂ ਉਹਨਾਂ ਜੁਆਬ ਦਿਤਾ ਕਿ ਮੈਨੂੰ ਅਤੇ ਸਤਵੰਤ ਸਿੰਘ ਦੇ ਭਰਾ ਗੁਰਨਾਮ ਸਿੰਘ ਨੂੰ ਪੁਲਸ ਨੇ ਪੁਛਗਿਛ ਲਈ ਹਿਰਾਸਤ ਵਿਚ ਲਿਆ ਸੀ ਅਤੇ ਪੁਛਗਿਛ ਤੋਂ ਪਿਛੋਂ ਸਾਨੂੰ ਰਿਹਾ ਕਰ ਦਿਤਾ ਸੀ। ਸ: ਤਰਲੋਕ ਸਿੰਘ ਨੇ ਕਿਹਾ ਕਿ ਮੇਰਾ ਲੜਕਾ ਇਹ ਕੰਮ ਨਹੀਂ ਕਰ ਸਕਦਾ ਉਹ ਕਿਸੇ ਦੀ ਸਾਜ਼ਿਸ਼ ਦਾ ਸ਼ਿਕਾਰ ਹੋਇਆ ਹੈ।

# ਅਨੁਸੂਚਿਤ ਜਾਤੀ ਦੇ ਮਿਡਲ ਪਾਸ ਵਿਦਿਆਰਥੀਆਂ ਨੂੰ ਪੁਲਸ 'ਚ ਭਰਤੀ ਕੀਤਾ ਜਾਏ—ਜਗਤ ਰਾਮ

ਫਗਵਾੜਾ 9 ਨਵੰਬਰ—ਚੌਧਰੀ ਜਗਤ ਰਾਮ ਸਾਬਕਾ ਸਮਾਜ ਮੰਤਰੀ ਪੰਜਾਬ ਨੇ ਆਪਣੇ ਇਕ ਪ੍ਰੈਸ ਬਿਆਨ ਵਿਚ ਪੰਜਾਬ ਦੇ ਰਾਜਪਾਲ ਅਤੇ ਪੰਜਾਬ ਦੇ ਡਾਇਰੈਕਟਰ ਜਨਰਲ ਪੁਲਸ ਨੂੰ ਕਿਹਾ ਹੈ ਕਿ ਪੰਜਾਬ ਦਾ ਸਾਬਕਾ (ਕਾਂਗਰਸ ਆਈ) ਸਰਕਾਰ ਨੇ ਇਹ ਫੈਸਲਾ ਕੀਤਾ ਸੀ ਕਿ ਪੁਲਿਸ ਵਿਚ ਕਾਂਸਟੇਬਲ ਦੀ ਭਰਤੀ ਲਈ ਅਨੁਸੂਚਿਤ ਜਾਤੀਆਂ ਲਈ ਯੋਗਤਾ ਮਿਡਲ ਪਾਸ ਹੋਵੇਗੀ। ਪੰਜਾਬ ਸਰਕਾਰ ਹੁਣ ਵੱਡੇ ਤੌਰ ਤੇ 1200 ਕਾਂਸਟੇਬਲਾਂ ਭਰਤੀ ਕਰ ਰਹੀ ਹੈ। ਇਸ਼ਤਿਹਾਰ ਵਿਚ ਅਨੁਸੂਚਿਤ ਜਾਤੀ ਦੇ ਲੋਕਾਂ ਲਈ ਭਰਤੀ ਹੋਣ ਲਈ ਯੋਗਤਾ 10ਵੀਂ ਪਾਸ ਦੀ ਸ਼ਰਤ ਰਖੀ ਹੈ। ਮੇਰੀ ਪੰਜਾਬ ਦੇ ਰਾਜਪਾਲ ਅਤੇ ਡਾਇਰੈਕਟਰ ਜਨਰਲ ਪੁਲਿਸ ਨੂੰ ਅਪੀਲ ਹੈ ਕਿ ਭਰਤੀ ਇਸ਼ਤਿਹਾਰ ਵਿਚ ਸੋਧ ਕੀਤੀ ਜਾਵੇ ਅਤੇ ਸਾਬਕਾ ਸਰਕਾਰ ਦੇ ਕੀਤੇ ਹੋਏ ਫੈਸਲੇ ਦੇ ਅਨੁਸੂਚਿਤ ਜਾਤੀ ਦੇ ਨਾਲ ਸਬੰਧ ਰਖਣ ਵਾਲੇ ਮਿਡਲ ਪਾਸ ਕੈਂਡੀਡੇਟਾਂ ਨੂੰ ਭਰਤੀ ਲੈਣ ਲਈ ਯੋਗ ਕਰਾਰ ਦਿਤਾ ਜਾਵੇ।



# ਸਰਕਾਰ ਜੰਮੂ ਵਿਚ ਗੜਬੜ ਨੂੰ ਰੋਕਣ ਵਿਚ ਅਸਫਲ ਰਹੀ

ਜੰਮੂ, 9 ਨਵੰਬਰ—ਸ੍ਰੀਮਤੀ ਇੰਦਰਾ ਗਾਂਧੀ ਦੇ ਕਤਲ ਤੋਂ ਬਾਅਦ ਜੰਮੂ ਇਲਾਕੇ ਵਿਚ ਜਿਹੜੀਆਂ ਵੀ ਹਿੰਸਕ ਘਟਨਾਵਾਂ ਹੋਈਆਂ ਉਹਨਾਂ ਦੀ ਮੁਖ ਜ਼ੁੰਮੇਵਾਰੀ ਜੰਮੂ ਕਸ਼ਮੀਰ ਸਰਕਾਰ ਦੇ ਸਿਰ ਆਉਂਦੀ ਹੈ ਸਰਕਾਰ ਨੇ ਜੰਮੂ ਵਿਚ ਕਰਫਿਊ ਉਸ ਸਮੇਂ ਲਾਇਆ ਜਦੋਂ ਇਸ ਦੀ ਲੋੜ ਨਹੀਂ ਸੀ। ਕਰਫਿਊ ਸਮੇਂ ਦੌਰਾਨ ਹੋਈਆਂ ਸ਼ਰਾਰਤਾਂ ਨੂੰ ਸਰਕਾਰ ਰੋਕ ਨਾ ਸਕੀ। ਜਦੋਂ ਦੁਖੀ ਲੋਕਾਂ ਨੂੰ ਸਰਕਾਰ ਦੀ ਮਦਦ ਦੀ ਲੋੜ ਸੀ ਤਾਂ ਉਸ ਸਮੇਂ ਸਰਕਾਰ ਲਭਦੀ ਨਹੀਂ ਸੀ। ਇਹ ਸਾਰਾ ਸਮਾਂ ਮੁਖ ਮੰਤਰੀ ਅਤੇ ਉਪ ਮੁਖ ਮੰਤਰੀ ਦਿੱਲੀ ਰਹੇ। 31 ਅਕਤੂਬਰ ਵਾਲੇ ਦਿਨ, ਜਿਸ ਦਿਨ ਸ੍ਰੀਮਤੀ ਗਾਂਧੀ ਦਾ ਕਤਲ ਹੋਇਆ ਜੰਮੂ ਇਲਾਕੇ ਦੀ ਸਥਿਤੀ ਲਗਭਗ ਕੰਟਰੋਲ ਹੇਠ ਸੀ। ਜੰਮੂ ਸ਼ਹਿਰ ਦੇ ਕੁਝ ਹਿਸਿਆਂ ਵਿਚ ਤਣਾਉ ਸੀ। ਬਾਅਦ ਦੁਪਹਿਰ ਪੁਲਿਸ ਨੂੰ ਯੁਧਨੀਤਿਕ ਥਾਵਾਂ ਤੇ ਤੈਨਾਤ ਕਰ ਦਿਤਾ ਗਿਆ।

31 ਅਕਤੂਬਰ ਦੀ ਰਾਤ ਨੂੰ ਜੰਮੂ ਵਿਚ ਕਰਫਿਊ ਲਾ ਦਿਤਾ ਗਿਆ ਪਰ ਜਿਹੜੀਆਂ ਘਟਨਾਵਾਂ ਵਾਪਰੀਆਂ ਉਹ ਕਰਫਿਊ ਦੀ ਮੰਗ ਨਹੀਂ ਸਨ ਕਰਦੀਆਂ ਪੁਲਿਸ ਨੇ ਕਰਫਿਊ ਪਾਸ ਵਾਲੇ ਸ਼ਹਿਰੀਆਂ ਨੂੰ ਪ੍ਰੇਸ਼ਾਨ ਕੀਤਾ ਕਰਫਿਊ ਲਾਏ ਜਾਣ ਦੇ ਬਾਵਜੂਦ ਲੋਕਾਂ ਦੇ ਗਰੁਪਾਂ ਨੂੰ ਸੜਕਾਂ ਅਤੇ ਗਲੀਆਂ ਤੇ ਦੇਖਿਆ ਜਾ ਸਕਦਾ ਸੀ। ਕਿਸੇ ਪੁਲਿਸ ਵਾਲੇ ਨੇ ਉਹਨਾਂ ਨੂੰ ਕਰਫਿਊ ਪਾਸ ਬਾਬਤ ਨਹੀਂ ਪੁਛਿਆ। ਕਰਫਿਊ ਸਮੇਂ ਦੌਰਾਨ ਮੁਜ਼ਾਹਰੇ ਕਢੇ ਗਏ। ਇਕ ਸਮੇਂ ਤਾਂ ਐਸ. ਐਸ. ਪੀ. ਦੇ ਦਫਤਰ ਸਾਹਮਣੇ ਵੱਡਾ ਮੁਜ਼ਾਹਰਾ ਕੀਤਾ ਗਿਆ। ਕਰਫਿਊ ਸਮੇਂ ਦੌਰਾਨ 'ਲੋਕਾਂ' ਦੇ ਪੁਲਿਸ ਅਫਸਰਾਂ ਵਿਰੁਧ ਨਾਹਰੇਬਾਜ਼ੀ ਕੀਤੀ। ਪਰ ਕਿਸੇ ਨੇ ਕੋਈ ਕਾਰਵਾਈ ਨਾ ਕੀਤੀ।

ਕਰਫਿਊ ਸਮੇਂ ਦੌਰਾਨ ਕਈ ਸਾਰੀਆਂ ਹਿੰਸਕ ਵਾਰਦਾਤਾਂ ਹੋਈਆਂ। ਭਾਵੇਂ ਇਹ ਵਾਰਦਾਤਾਂ ਗੰਭੀਰ ਕਿਸਮ ਦੀਆਂ ਨਹੀਂ ਸਨ, ਪਰ ਪੁਲਿਸ ਨੇ ਇਹਨਾਂ ਨੂੰ ਰੋਕਣ ਲਈ ਕੋਈ ਕਾਰਵਾਈ ਨਾ ਕੀਤੀ ਕਰਫਿਊ ਨੂੰ ਸਮੇਂ ਸਮੇਂ ਵਧਾਇਆ ਗਿਆ। ਪਰ ਪ੍ਰਸ਼ਾਸਨ ਸਾਰੇ ਦਾ ਸਾਰਾ ਅੰਡਰਗਰਾਊਂਡ ਹੋ ਗਿਆ।

ਸਨੀਵਾਰ ਦੀ ਰਾਤ ਨੂੰ ਨਾਨਕ ਨਗਰ ਕਾਲੋਨੀ ਵਿਚ ਲੋਕਾਂ ਦੇ ਦੋ ਗਰੁਪਾਂ ਵਿਚਕਾਰ ਹਵਾਈ ਫਾਇਰਿੰਗ ਹੋਈ। ਇਹ ਫਾਇਰਿੰਗ ਕੁਝ ਗਲਤ ਫਹਿਮੀ ਦੇ ਕਾਰਣ ਹੋਈ। ਲੋਕਾਂ ਦੇ ਪੁਲਿਸ ਨਾਲ ਸੰਪਰਕ ਪੈਦਾ ਕਰਨ ਦੀ ਕੋਸ਼ਿਸ਼ ਕੀਤੀ। ਦੋ ਘੰਟੇ ਦੀ ਕੋਸ਼ਿਸ਼ ਬਾਅਦ ਲੋਕਾਂ ਨੇ ਫੌਜ ਦੇ ਇਕ ਉਚ ਅਧਿਕਾਰੀ ਨਾਲ ਸੰਪਰਕ ਪੈਦਾ ਕੀਤਾ।

ਅਗਲੇ ਪਲ ਘਬਰਾਏ ਹੋਏ ਅਫਸਰਾਂ ਨੇ ਸਥਾਨਕ ਰੇਡੀਓ ਸਟੇਸ਼ਨ ਨੂੰ ਹਦਾਇਤ ਕਰ ਦਿਤੀ ਕਿ ਉਹ ਐਲਾਨ ਕਰ ਦੇਵੇ ਕਿ ਅਗਲੇ ਦਿਨ ਕਰਫਿਊ ਵਿਚ ਕੋਈ ਢਿਲ ਨਹੀਂ ਦਿਤੀ ਜਾਵੇਗੀ। ਨਤੀਜੇ ਵਜੋਂ ਸ਼ਹਿਰ ਵਿਚ ਜ਼ਬਰਦਸਤ ਘਬਰਾਹਟ ਫੈਲੀ ਇਹ ਅਫਵਾਹ ਵੀ ਫੈਲੀ ਕਿ ਨਾਨਕ ਨਗਰ ਵਿਚ ਹੋਈ ਫਾਇਰਿੰਗ ਵਿਚ ਬਹੁਤ ਸਾਰੇ ਲੋਕ ਮਾਰੇ ਗਏ ਹਨ। ਪਰ ਅਜਿਹਾ ਕੁਝ ਨਹੀਂ ਹੋਇਆ। ਮਨ ਦੀ ਗੱਲ ਤਾਂ ਦੂਰ ਦੀ ਕੋਈ ਵਿਅਕਤੀ ਜ਼ਖਮੀ ਵੀ ਨਹੀਂ ਹੋਇਆ। ਨਾਨਕ ਨਗਰ ਵਿਚ ਹੋਈ ਵਾਰਦਾਤ ਅਗਲੇ ਦਿਨ ਲੋਕਾਂ ਸੁਣੀ।

# ਰਿਫ਼ਿਊਜ਼ੀਆਂ ਦਾ ਡੈਨਮਾਰਕ ਉਪਰ ਤੇਜ਼ ਹਮਲਾ

ਕੋਪਨਹੈਗਨ, 9 ਨਵੰਬਰ (ਏ. ਐਫ. ਪੀ.)—500 ਤੋਂ ਵਧੇਰੇ ਸ਼ਰਨਾਰਥੀ ਹਰ ਹਫਤੇ ਡੈਨਮਾਰਕ ਵਿਚ ਪੁਜ ਰਹੇ ਹਨ ਇਹ ਜਾਣਕਾਰੀ ਨਿਆਂ ਮੰਤਰਾਲੇ ਨੇ ਦਿਤੀ ਹੈ। ਅੱਧੇ ਤੋਂ ਵੱਧ ਸ਼ਰਨਾਰਥੀ ਇਰਾਕ ਤੋਂ ਆਉਣ ਵਾਲੇ ਹਨ। ਸ਼ਰਨਾਰਥੀਆਂ ਦੀ ਗਿਣਤੀ ਵਿਚ ਹੋ ਰਹੇ ਤੇਜ਼ ਵਾਧੇ ਨੇ ਡੈਨਮਾਰਕ ਦੇ ਪਰਵਾਸ ਅਧਿਕਾਰੀਆਂ ਅਤੇ ਰਾਹਤ ਏਜੰਸੀਆਂ ਉਪਰ ਬਹੁਤ ਵਧੇਰੇ ਬੋਝ ਪਾ ਦਿਤਾ ਹੈ। ਡੈਨਮਾਰਕ ਦੇ ਪਿਛਲੇ ਸਾਲ ਆਪਣੇ ਪ੍ਰਵਾਸ ਕਨੂੰਨਾਂ ਨੂੰ ਢਿਲ ਦੇ ਦਿਤੀ ਸੀ। ਉਸ ਦਿਨ ਤੋਂ ਬਾਅਦ ਡੈਨਮਾਰਕ ਵਿਚ ਆਉਣ ਵਾਲੇ ਸ਼ਰਨਾਰਥੀਆਂ ਦੀ ਗਿਣਤੀ ਵਿਚ ਤੇਜ਼ੀ ਨਾਲ ਵਾਧਾ ਹੋਇਆ ਹੈ। ਬਹੁਤੇ ਸ਼ਰਨਾਰਥੀ ਇਰਾਕ, ਇਰਾਨ, ਸ੍ਰੀਲੰਕਾ ਅਤੇ ਲੇਬਨਾਨ ਵਿਚੋਂ ਆਉਂਦੇ ਹਨ। ਨਿਆਂ ਮੰਤਰਾਲੇ ਦਾ ਕਹਿਣਾ ਹੈ ਕਿ ਮੌਜੂਦਾ ਦਰ ਨਾਲ ਡੈਨਮਾਰਕ 'ਚ 7500 ਰਿਫ਼ਿਊਜ਼ੀ ਸ਼ਰਨ ਲੈਣਗੇ।

## ਰੀਗਨ ਨੇ 59 ਫੀਸਦੀ ਵੋਟ ਪ੍ਰਾਪਤ ਕੀਤੇ

ਵਾਸ਼ਿੰਗਟਨ, 9 ਨਵੰਬਰ (ਏ. ਐਫ. ਪੀ.)—ਅਮਰੀਕਾ ਦੇ ਰਾਸ਼ਟਰਪਤੀ ਸ੍ਰੀ ਰੋਨਾਲਡ ਰੀਗਨ ਨੇ ਮੰਗਲਵਾਰ ਨੂੰ ਹੋਈਆਂ ਚੋਣਾਂ ਵਿਚ 53,428,357 ਵੋਟਾਂ ਪ੍ਰਾਪਤ ਕੀਤੀਆਂ ਜਾਂ 59 ਫੀਸਦੀ। ਇਹ ਜਾਣਕਾਰੀ ਸਰਕਾਰੀ ਤੌਰ ਤੇ ਕੀਤੀ ਗਈ ਹੈ। ਰੀਗਨ ਨੇ 50 ਰਾਜਾਂ ਚੋਂ 49 ਰਾਜਾਂ ਵਿਚ ਜਿੱਤ ਪ੍ਰਾਪਤ ਕੀਤੀ। ਰੀਗਨ ਨੇ ਚੋਣ ਕਾਲਜ ਵਿਚ 538 ਚੋਂ 525 ਵੋਟਾਂ ਪ੍ਰਾਪਤ ਕੀਤੀਆਂ। ਚੋਣ ਕਾਲਜ ਰਸਮੀ ਤੌਰ ਤੇ ਰਾਸ਼ਟਰਪਤੀ ਦੀ ਚੋਣ ਕਰਦਾ ਹੈ। ਰੀਗਨ ਦੇ ਵਿਰੋਧੀ ਵਾਲਟਰ ਮੋਂਡੇਲ ਨੂੰ 36,930,923 ਜਾਂ 41 ਫੀਸਦੀ ਵੋਟਾਂ ਮਿਲੀਆਂ ਮੋਂਡੇਲ ਆਪਣੇ ਸੂਬੇ ਮਿਨੇਸੋਟਾ ਅਤੇ ਕੋਲੰਬੀਆ ਜ਼ਿਲੇ ਵਿਚ ਹੀ ਜਿੱਤ ਪ੍ਰਾਪਤ ਕਰ ਸਕਿਆ।

## ਹੋਟਲ ਵਿਚ ਅੱਗ 6 ਵਿਅਕਤੀ ਮਰੇ

ਮਨੀਲਾ, 9 ਨਵੰਬਰ—(ਏ. ਪੀ.) ਫਿਲਪਾਈਨ ਟੂਰਿਸਟ ਹੋਟਲ ਵਿੱਚ ਅੱਗ ਲੱਗਣ ਕਾਰਨ 6 ਵਿਅਕਤੀ ਮਾਰੇ ਗਏ ਅਤੇ 13 ਜ਼ਖਮੀ ਹੋ ਗਏ। ਅਧਿਕਾਰੀਆਂ ਅਨੁਸਾਰ ਹੋਟਲ ਵਿਚ ਇਹ ਪਿਛਲੇ 16 ਦਿਨਾਂ ਦੌਰਾਨ ਤੀਜੀ ਵਾਰ ਅੱਗ ਲੱਗੀ ਹੈ। ਮਰਨ ਵਾਲਿਆਂ ਵਿਚੋਂ 6 ਵਿਚੋਂ 4 ਔਰਤਾਂ ਸਨ। ਮਰਨ ਵਾਲਿਆਂ ਵਿਚੋਂ ਇਕ ਵਿਦੇਸ਼ੀ ਸੀ।

## ਹਫਤਾਵਾਰੀ ਧਾਰਮਿਕ ਸਮਾਗਮ 11 ਨੂੰ

ਜਲੰਧਰ, 9 ਨਵੰਬਰ—ਸਾਹਿਬਜ਼ਾਦਾ ਜੁਝਾਰ ਸਿੰਘ ਗੁਰਮਤਿ ਮਿਸ਼ਨਰੀ ਕਾਲਜ ਨਿਰੰਕਾਰਵਿੰਗ ਵਲੋਂ ਇਸ ਵਾਰ ਹਫਤਾਵਾਰੀ ਪ੍ਰੋਗਰਾਮ 11 ਨਵੰਬਰ ਐਤਵਾਰ ਨੂੰ ਗੁਰਦਵਾਰਾ ਕਲਗੀਧਰ ਸਾਹਿਬ ਬੈਂਕ ਕਾਲੋਨੀ ਮਾਡਲ ਹਾਊਸ ਵਿਖੇ ਸਵੇਰੇ ਨਿਤਨੇਮ ਦਾ ਪਾਠ, ਕੀਰਤਨ, ਕਥਾ ਅਤੇ ਧਾਰਮਿਕ ਵਿਚਾਰਾਂ ਹੋਣਗੀਆਂ।

## ਅਮਨ ਕਮੇਟੀ ਕਾਇਮ

ਜਲੰਧਰ, 9 ਨਵੰਬਰ (ਹਿ. ਸ.)—ਕਸਬਾ ਬੰਡਾਲਾ ਦੇ ਸ਼ਹਿਰੀਆਂ ਦੀ ਇਕ ਮੀਟਿੰਗ ਪਿੰਡ ਦੇ ਸਰਪੰਚ ਗੁਰਚਰਨ ਸਿੰਘ ਦੀ ਪ੍ਰਧਾਨਗੀ ਹੇਠ ਹੋਈ ਜਿਸ ਵਿਚ ਵਖ-ਵਖ ਪਾਰਟੀਆਂ ਦੇ ਨੇਤਾ ਤੇ ਪ੍ਰਤੀਨਿਧ ਸ਼ਾਮਲ ਹੋਏ।

ਮੀਟਿੰਗ ਨੂੰ ਵਿਧਾਇਕ ਸ੍ਰੀ ਸਵਰਨ ਸਿੰਘ ਚੀਮਾ ਨੇ ਸੰਬੋਧਨ ਕੀਤਾ ਅਤੇ ਫਿਰਕੂ ਸਦਭਾਵਨਾ ਬਣਾਏ ਰਖਣ ਤੇ ਜ਼ੋਰ ਦਿਤਾ। ਮੀਟਿੰਗ ਵਿਚ ਇਕ 40 ਮੈਂਬਰੀ ਅਮਨ ਕਮੇਟੀ ਕਾਇਮ ਕੀਤੀ ਗਈ ਤੇ ਇਸ ਬਾਅਦ ਇਕ ਅਮਨ ਮਾਰਚ ਵੀ ਕੀਤਾ ਗਿਆ।

ਕਸਬਾ ਜੰਡਿਆਲਾ ਅਤੇ ਬੰਡਾਲਾ ਵਿਚ ਵੀ ਪਿਛਲੇ ਦਿਨ ਅਮਨ ਮਾਰਚ ਹੋਇਆ ਜਿਸ ਵਿਚ ਸਭ ਪਾਰਟੀਆਂ ਦੇ ਲੋਕ ਸ਼ਾਮਲ ਹੋਏ ਅਤੇ ਇਨ੍ਹਾਂ ਕਸਬਿਆਂ ਵਿਚ ਅਮਨ ਕਮੇਟੀਆਂ ਕਾਇਮ ਕਰ ਦਿਤੀਆਂ ਗਈਆਂ ਹਨ।

## ਦੋਹਰੀ ਸੁਆਰੀ ਤੇ ਪਾਬੰਦੀ ਲਾਗੂ

ਅੰਮ੍ਰਿਤਸਰ 9 ਨਵੰਬਰ—(ਨੈਸ਼ਨਲ ਸਮਾਚਾਰ) ਡਿਪਟੀ ਕਮਿਸ਼ਨਰ ਸ੍ਰੀ ਰਮੇਸ਼ ਇੰਦਰ ਸਿੰਘ ਨੇ ਪ੍ਰੈਸ ਦੇ ਨਾਮ ਇਕ ਪ੍ਰੈਸ ਨੋਟ ਜਾਰੀ ਕਰਕੇ ਕਿਹਾ ਹੈ ਕਿ ਇਲਾਕੇ ਵਿਚ ਮੋਟਰ ਸਾਈਕਲ ਅਤੇ ਸਕੂਟਰ ਆਦਿ ਦੀ ਦੋਹਰੀ ਸੁਆਰੀ ਦੇ ਰੋਕ ਲਾ ਦਿਤੀ ਗਈ ਹੈ। ਅਤੇ ਇਹ ਵੀ ਦਸਿਆ ਗਿਆ ਹੈ ਕਿ ਔਰਤ ਅਤੇ ਬੱਚਿਆਂ ਦੀ ਦੋਹਰੀ ਸੁਆਰੀ ਦੇ ਕੋਈ ਰੋਕ ਨਹੀਂ ਹੈ। ਇਹ ਪਾਬੰਦੀ 26.11.84 ਤਕ ਲਾਗੂ ਕਰ ਦਿਤੀ ਹੈ।

# ਅਕਾਲੀ ਪੱਤ੍ਰਕਾ




ਫਾਉਂਡਰ—ਸਵ: ਸ: ਅਮਰ ਸਿੰਘ ਦੁਸਾਂਝ ਫੋਨ ਘਰ 2522, 3239
ਸਥਾਪਤ 1920
ਰਜਿਸਟਰਡ ਨੰ: NW,JL24
ਮੁੱਖ ਸੰਪਾਦਕ : ਨਿਰੰਜਨ ਸਿੰਘ ਮਿੱਠਾ ਐਮ.ਏ. ਐਲ. ਐਲ. ਬੀ.
ਮੰਗਲਵਾਰ 2 ਦਸੰਬਰ 1986 ਮੁ: 17 ਮੱਘਰ 2043
ਫੋਨ : 72697, 73979
ਜਿਲਦ ਨੰ: 71
ਫਾਉਂਡਰ ਐਡੀਟਰ—ਸਵ: ਗਿ: ਸਾਦੀ ਸਿੰਘ ਫੋਨ ਘਰ 2708
ਕੀਮਤ 75 ਪੈਸੇ ਹਵਾਈ ਜਹਾਜ਼ ਰਾਹੀਂ 85 ਪੈਸੇ
ਅੰਕ 231


## ਜ਼ਿਲਾ ਫਰੀਦਕੋਟ ਅਤੇ ਗੁਰਦਾਸਪੁਰ ਚ 4 ਹਲਾਕ

### ਅੰਮ੍ਰਿਤਸਰ ਚ ਇਕ ਸਾਬਕਾ ਥਾਣੇਦਾਰ ਫੱਟੜ

ਚੰਡੀਗੜ੍ਹ, 1 ਦਸੰਬਰ—(ਯੂ. ਐਨ. ਆਈ.) ਦਹਿਸ਼ਤਪਸੰਦਾਂ ਨੇ ਪਿਛਲੀ ਰਾਤ ਫਰੀਦਕੋਟ ਜ਼ਿਲੇ ਦੇ ਰੱਤੇ ਦੇ ਸਰਪੰਚ ਸਮੇਤ ਤਿੰਨ ਵਿਅਕਤੀਆਂ ਨੂੰ ਗੋਲੀ ਮਾਰਕੇ ਮਾਰ ਦਿਤਾ।

ਇਥੇ ਪੁੱਜੀਆਂ ਸਰਕਾਰੀ ਰਿਪੋਰਟਾਂ ਅਨੁਸਾਰ ਦਹਿਸ਼ਤਪਸੰਦ ਪਿੰਡ ਵਿਚ ਸਰਪੰਚ ਜੋਗਿੰਦਰ ਸਿੰਘ ਦੇ ਘਰ ਗਏ ਅਤੇ ਉਸਨੂੰ ਗੋਲੀ ਮਾਰਕੇ ਮਾਰ ਦਿੱਤਾ, ਦੋ ਹੋਰ ਵਿਅਕਤੀ ਜੋ ਉਸ ਕੋਲ ਬੈਠੇ ਸਨ, ਵੀ ਮਾਰੇ ਗਏ। ਜੋਗਿੰਦਰ ਸਿੰਘ ਡਰਾਉਣੇ ਦਹਿਸ਼ਤਪਸੰਦ ਵਰਿਆਮ ਸਿੰਘ ਖਾਪਿਆਂਵਾਲੀ, ਜੋ ਪਿਛਲੇ ਮਹੀਨੇ ਦੇ ਸ਼ੁਰੂ ਵਿਚ ਪੁਲਸ ਨਾਲ ਇਕ ਮੁਕਾਬਲੇ ਵਿਚ ਮਾਰਿਆ ਗਿਆ, ਦੇ ਵਿਰੁਧ ਇਕ ਕੇਸ ਵਿਚ ਗਵਾਹ ਸੀ। ਖਾਪਿਆਂਵਾਲੀ ਮੁਕਤਸਰ ਕਤਲ ਕਾਂਡ ਵਿਚ ਮੁਖ ਦੋਸ਼ੀ ਸੀ।

**1 ਬੰਦੇ ਦੀ ਹੱਤਿਆ**

ਗੁਰਦਾਸਪੁਰ ਤੋਂ 'ਯੂ' ਦੀ ਸੂਚਨਾ ਮੁਤਾਬਕ 2 ਅਣਪਛਾਤੇ ਵਿਅੱਕਤੀਆਂ ਨੇ ਅਜ ਸਵੇਰੇ ਥਾਣਾਂ ਕਾਦੀਆਂ ਦੇ ਪਿੰਡ ਦੌਲਤਪੁਰ ਨੇੜੇ ਗੋਲੀ ਮਾਰ ਕੇ ਇਕ ਵਿਅੱਕਤੀ ਦੀ ਹੱਤਿਆ ਕਰ ਦਿੱਤੀ। ਮ੍ਰਿਤਕ ਦਾ ਨਾ ਸੰਪੂਰਨ ਸਿੰਘ ਦਸਿਆ ਗਿਆ ਹੈ। ਵਾਰਦਾਤ ਪਿਛੋਂ ਹਮਲਾਵਰ ਦੌੜਣ ਵਿਚ ਸਫਲ ਹੋ ਗਏ।

**ਮੁਕਾਬਲੇ ਪਿੱਛੋਂ 2 ਬੱਕੀ ਫੜੇ**

ਗੁਰਦਾਸਪੁਰ ਦੀ ਸੂਚਨਾ ਅਨੁਸਾਰ ਕਲ ਸ਼ਾਮ ਲਗਭਗ 7.30 ਵਜੇ ਥਾਣਾ ਕਾਦੀਆਂ ਦੇ ਪਿੰਡ ਕੋਟਲਾ ਮੂਸਾ ਵਿਖੇ ਪੰਜਾਬ ਪੁਲਿਸ ਅਤੇ ਬੀ. ਐਸ. ਐਫ. ਨੇ 15ਮਿੰਟ ਦੇ ਮੁਕਾਬਲੇ ਪਿੱਛੋਂ ਦੋ ਦਹਿਸ਼ਤ ਪਸੰਦ ਬਲਦੇਵ ਸਿੰਘ ਪਿੰਡ ਗਏ ਚੱਕ ਅਤੇ ਸੁਰਿੰਦਰ ਸਿੰਘ ਪਿੰਡ ਖੋਖਰ ਨੂੰ ਗ੍ਰਿਫਤਾਰ ਕੀਤਾ। ਬਲਦੇਵ ਸਿੰਘ ਦੇ ਕਬਜ਼ੇ ਵਿਚੋਂ 455 ਬੋਰ ਦਾ ਰਿਵਾਲਵਰ ਅਤੇ ਸੁਰਿੰਦਰ ਸਿੰਘ ਕੋਲੋਂ 12 ਬੋਰ ਦਾ ਪਿਸਤੌਲ ਬਰਾਮਦ ਕੀਤਾ। ਗੁਰਦਾਸਪੁਰ ਦੇ ਪੁਲਿਸ ਮੁਖੀ ਸ੍ਰੀ ਜੇ. ਪੀ. ਵਿਰਦੀ ਅਨੁਸਾਰ ਫੜੇ ਗਏ ਦਹਿਸ਼ਤਪਸੰਦ ਜਿੰਦਾ ਗਿਰੋਹ ਦੇ ਮੈਂਬਰ ਹਨ. ਅਤੇ ਉਹ ਕਿਸੇ ਵਾਰਦਾਤ ਲਈ ਕਾਦੀਆਂ ਜਾ ਰਹੇ ਸਨ ਕਿ ਰਸਤੇ ਵਿਚ ਉਹਨਾਂ ਦੀ ਬੀ. ਐਸ. ਐਫ. ਦੀ ਨਾਕਾ ਪਾਰਟੀ ਨਾਲ ਝੜਪ ਹੋ ਗਈ, ਅਤੇ ਬੀ. ਐਸ. ਐਫ. ਅਤੇ ਪੰਜਾਬ ਪੁਲਿਸ ਦੀਆਂ ਨਾਕਾ ਪਾਰਟੀਆਂ ਨੇ 15 ਮਿੰਟ ਦੇ ਮੁਕਾਬਲੇ ਪਿੱਛੋਂ ਉਹਨਾਂ ਨੂੰ ਗ੍ਰਿਫਤਾਰ ਕਰਨ ਵਿਚ ਕਾਮਯਾਬੀ ਹਾਸਲ ਕੀਤੀ।

ਅੰਮ੍ਰਿਤਸਰ——ਦੋ ਅਣ ਪਛਾਤੇ ਹਥਿਆਰਬੰਦ ਵਿਅਕਤੀਆਂ ਨੇ ਜੰਡਿਆਲਾ ਪੁਲਿਸ ਥਾਣੇ ਹੇਠ ਆਉਂਦੇ ਪਿੰਡ ਰਸੂਲਪੁਰ ਦੇ ਇਕ ਸਾਬਕਾ ਥਾਣੇਦਾਰ ਨੂੰ ਗੋਲੀਆਂ ਮਾਰਕੇ ਸਖਤ ਫੱਟੜ ਕਰ ਦਿਤਾ ਪੁਲਿਸ ਸੂਤਰਾਂ ਦਾ ਕਹਿਣਾ ਹੈ ਕਿ ਹਮਲਾਵਰ ਜਬਰਦਸਤੀ ਉਸਦੇ ਘਰ ਘੁਸ ਗਏ ਅਤੇ ਉਸ ਤੇ ਅੰਨੇਵਾਹ ਗੋਲੀਆਂ ਚਲਾਈਆਂ ਜਿਸ ਨਾਲ ਉਹ ਗੰਭੀਰ ਰੂਪ ਵਿਚ ਜਖਮੀ ਹੋ ਗਿਆ। ਜਖਮੀ ਥਾਣੇਦਾਰ ਦੇ ਤਿੰਨ ਗੋਲੀਆਂ ਲਗੀਆਂ ਤੇ ਉਸਨੂੰ ਤੁਰੰਤ ਹਸਪਤਾਲ ਪਹੁੰਚਾਇਆ ਗਿਆ ਜਿਥੇ ਉਸਦੀ ਹਾਲਤ ਗੰਭੀਰ ਦਸੀ ਜਾਂਦੀ ਹੈ।

**ਫਰੀਦਕੋਟ ਬਾਰੇ ਹੋਰ ਵੇਰਵਾ**

ਮੁਕਤਸਰ ਤੋਂ ਦਰਦੀ ਅਨੁਸਾਰ ਸਰਪੰਚ ਜੋਗਿੰਦਰ ਸਿੰਘ ਗੁਰਜੋਤ ਸਿੰਘ ਦਿਲਬਾਗ, ਅਤੇ ਸੰਤਾ ਸਿੰਘ ਜਿਸ ਵੇਲੇ ਕਚਹਿਰੀ ਤਰੀਕ ਭੁਗਤਣ ਲਈ ਜਾ ਰਹੇ ਸਨ ਤਾਂ ਇਹਨਾ ਤੇ ਪਿੰਡ ਲਬਾਣਿਆਂ ਵਾਲੀ ਕੋਲ ਫਾਇਰਿੰਗ ਕੀਤੀ ਗਈ। ਇਹਨਾ ਚੋਂ ਦੋ ਕੋਲ ਅਸਲਾ ਸੀ। ਆਪਸ ਵਿਚ ਫਾਇਰਿੰਗ ਹੋਈ 8 ਹਮਲਾਵਰ ਇਹਨਾਂ ਨੂੰ ਮਾਰਨ ਵਿਚ ਸਫਲ ਹੋ ਗਏ ਤੇ ਫਰਾਰ ਹੋ ਗਏ। ਉਪਰੰਤ ਇਹ ਦੋਵੇਂ ਸਕੂਟਰ ਤੇ ਇਹਨਾਂ ਦੀ ਉਡੀਕ ਕਰ ਰਹੇ ਇਕ ਤੀਜੇ ਵਿਅਕਤੀ ਦੇ ਸਕੂਟਰ ਤੇ ਬੈਠਕੇ ਭਜਣ ਵਿਚ ਸਫਲ ਹੋ ਗਏ ਇਹਨਾਂ ਚੋਂ ਇਕ ਦੀ ਸਨਾਖਤ ਹੋ ਗਈ ਹੈ ਤੇ ਉਸਦਾ ਨਾ ਜਿੰਦਾ ਹੈ।

ਇਕ ਹੋਰ ਖਬਰ ਮੁਤਾਬਕ ਸਾਡੇ ਨਾਮਾ ਨਿਗਾਰ ਨੂੰ ਤਤਖਾਲਸਾ ਵਲੋਂ ਇਕ ਚਿਠੀ ਮਿਲੀ ਹੈ ਜਿਸ ਵਿਚ ਵਰਿਆਮ ਸਿੰਘ ਖਪਿਆਂਵਾਲੀ ਦੇ ਕਤਲ ਦਾ ਇਸੇ ਤਰ੍ਹਾਂ ਬਦਲਾ ਲੈਣ ਦੀ ਧਮਕੀ ਦਿਤੀ ਗਈ ਹੈ।

## ਅਸਲ ਅਕਾਲੀ ਦਲ ਪ੍ਰਕਾਸ਼ ਸਿੰਘ ਬਾਦਲ ਦਾ—ਠੇਕੇਦਾਰ

### ਲੀਡਰਾਂ ਵੱਲੋਂ ਬਰਨਾਲਾ ਤੋਂ ਅਸਤੀਫੇ ਦੀ ਮੰਗ

ਲੁਧਿਆਣਾ, 1 ਦਸੰਬਰ (ਮੁਸਾਫਰ)—ਬਾਦਲ ਅਕਾਲੀ ਦਲ ਦੇ ਸੀਨੀਅਰ ਮੀਤ ਪ੍ਰਧਾਨ ਠੇਕੇਦਾਰ ਸੁਰਜਨ ਸਿੰਘ ਨੇ ਇਕ ਬਿਆਨ ਵਿਚ ਆਖਿਆ ਹੈ ਕਿ ਜ: ਗੁਰਚਰਨ ਸਿੰਘ ਟੌਹੜਾ ਦੇ ਸ਼੍ਰੋਮਣੀ ਕਮੇਟੀ ਦਾ ਪ੍ਰਧਾਨ ਚੁਣੇ ਜਾਣ ਤੇ ਪੰਥਕ ਏਕਤਾ ਦਾ ਮੁਢ ਬੱਝ ਗਿਆ ਹੈ! ਉਹਨਾਂ ਕਿਹਾਕਿ ਇਸ ਜਿੱਤ ਵਿਚ ਬਾਬਾ ਜੋਗਿੰਦਰ ਸਿੰਘ, ਜਥੇਦਾਰ ਤਲਵੰਡੀ, ਫੈਡਰੇਸ਼ਨ ਦਮਦਮੀ ਟਕਸਾਲ ਆਦਿ ਪੰਥਕ ਜਥੇਬੰਦੀਆਂ ਨੇ ਹਿੱਸਾ ਪਾਇਆ ਹੈ। ਉਹਨਾਂ ਆਖਿਆ ਕਿ ਸਿੱਖ ਕੌਮ ਨੇ ਸ: ਬਾਦਲ ਦੀ ਅਗਵਾਈ ਹੇਠਲੇ ਅਕਾਲੀ ਦਲ ਦੇ ਹੱਕ ਵਿਚ ਫਤਵਾ ਦੇ ਦਿੱਤਾ ਹੈ ਕਿ ਅਸਲ ਅਕਾਲੀ ਦਲ ਸ: ਬਾਦਲ ਦਾ ਹੈ। ਉਹਨਾਂਕਿਹਾਕਿ ਕੇਂਦਰ ਨੇ ਮਾਰਕਸੀ ਲੀਡਰ ਸ: ਹਰਕ੍ਰਿਸ਼ਨ ਸਿੰਘ ਸੁਰਜੀਤ ਰਾਹੀ ਪੱਛਮੀ ਬੰਗਾਲ ਦੇ ਮੁਖ ਮੰਤਰੀ ਨੂੰ ਕਲਕੱਤਾ ਦੇ ਸ਼੍ਰੋਮਣੀ ਕਮੇਟੀ ਮੈਂਬਰ ਮਾਨ ਸਿੰਘ, ਬੰਬਈ ਦੇ ਮੈਂਬਰ ਸੁਚਾ ਸਿੰਘ ਮਠਾੜੂ, ਯੂ. ਪੀ. ਦੇ ਮੈਂਬਰ ਦਲੇਰ ਸਿੰਘ ਤੇ ਦਬਾਅ ਪਾਇਆ ਗਿਆ ਕਿ ਉਹ ਬਰਨਾਲਾ ਅਕਾਲੀ ਦਲ ਦੇ ਉਮੀਦਵਾਰ ਦੇ ਹੱਕ ਵਿਚ ਵੋਟਾਂ ਪਾਉਣ। ਪਰ ਸਰਕਾਰ ਇਸ ਵਿਚ ਸਫਲ ਨਹੀਂ ਹੋ ਸਕੀ। ਉਹਨਾਂ ਕਿਹਾਕਿ ਬਾਦਲ ਪ੍ਰਧਾਨ ਨੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੀ ਚੋਣ ਵਿਚ ਸ: ਗੁਰਚਰਨ ਸਿੰਘ ਟੌਹੜਾ ਦੇ ਜਿੱਤਣ ਤੇ ਪ੍ਰੈਸ ਦੇ ਨਾਂ ਆਪਣੇ ਬਿਆਨ ਵਿਚ ਆਖਿਆ ਹੈ ਕਿ ਸ: ਬਰਨਾਲਾ ਨੂੰ ਅਸਤੀਫਾ ਦੇ ਦੇਣਾ ਚਾਹੀਦਾ ਹੈ। ਇਸ ਤੋਂ ਇਲਾਵਾ ਬਾਦਲ ਅਕਾਲੀ ਦਲ ਵਿਚ ਵੀ ਸ਼ਾਮਿਲ ਹੋ ਜਾਣਾ ਚਾਹੀਦਾ ਹੈ। ਉਹਨਾਂ ਕਿਹਾਕਿ ਹੁਣ ਇਸ ਵਿਚ ਕੋਈ ਸ਼ੱਕ ਨਹੀਂ ਰਿਹਾ ਕਿ ਅਸਲ ਅਕਾਲੀ ਦਲ ਸ: ਬਾਦਲ ਦੀ ਅਗਵਾਈ ਵਾਲਾ ਹੈ। ਇਹਨਾਂ ਲੀਡਰਾਂ ਨੇ ਸ: ਬਸੰਤ ਸਿੰਘ ਖਾਲਸਾ ਦੇ ਉਸ ਬਿਆਨ ਦੀ ਸਲਾਘਾ ਕੀਤੀ ਹੈ ਜਿਸ ਵਿਚ ਉਹਨਾਂ ਨੇ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਨੂੰ ਆਪਣੀ ਜਮੀਰ ਦੀ ਆਵਾਜ਼ ਤੇ ਵੋਟ ਪਾਉਣ ਦੀ ਅਪੀਲ ਕੀਤੀ ਸੀ। ਅਕਾਲੀ ਦਲ ਛੇਤੀ ਹੀ ਇਕ ਮੀਟਿੰਗ ਬੁਲਾਏਗਾ, ਜਿਸ ਵਿਚ ਅਗਲੇ ਪ੍ਰੋਗਰਾਮ ਦਾ ਐਲਾਨ ਕੀਤਾ ਜਾਏਗਾ।

ਮੋਗਾ, (ਅਨੇਜਾ)—ਸ: ਮਹਿਤਾਬ ਸਿੰਘ ਐਡਵੋਕੇਟ ਪ੍ਰਧਾਨ ਕਿਸਾਨ ਵਿੰਗ ਜ਼ਿਲਾ ਫਰੀਦਕੋਟ (ਬਾਦਲ), ਸ: ਜਗੀਰ ਸਿੰਘ ਖੋਸਾ ਮੈਂਬਰ ਸ਼੍ਰੋਮਣੀ ਕਮੇਟੀ ਅਤੇ ਸ: ਦਲਜੀਤ ਸਿੰਘ ਸੀਨੀਅਰ ਮੀਤ

## ਕਤਲਕਾਂਡ ਨੂੰ ਲੈਕੇ ਦਿੱਲੀ ਤੇ ਹਰਿਆਣਾ ਅਜ ਬੰਦ ਰਹਿਣਗੇ

ਨਵੀਂ ਦਿੱਲੀ, 1 ਦਸੰਬਰ—(ਯੂ. ਐਨ. ਆਈ. ਹਿ.ਸ.) ਭਾਰਤੀ ਜਨਤਾ ਪਾਰਟੀ ਦੇ ਦਿੱਲੀ ਯੂਨਿਟ ਨੇ ਪੰਜਾਬ 'ਚ 24 ਬੱਸ ਮੁਸਾਫਰਾਂ ਦੇ ਮਾਰੇ ਜਾਣ ਅਤੇ ਸਰਕਾਰ ਦੇ ਦਹਿਸ਼ਤਵਾਦ ਤੇ ਕਾਬੂ ਪਾਉਣ 'ਚ ਅਸਫਲ ਰਹਿਣ ਨੂੰ ਮੁਖ ਰਖ ਕੇ ਕੱਲ ਦਿੱਲੀ ਬੰਦ ਦਾ ਸੱਦਾ ਦਿਤਾ ਹੈ ਭਾਰਤੀ ਜਨਤਾ ਪਾਰਟੀ ਦੇ ਦਿੱਲੀ ਯੂਨਿਟ ਦੇ ਪ੍ਰਧਾਨ ਸ੍ਰੀ ਮਦਨ ਲਾਲ ਖੁਰਾਣਾ ਨੇ ਕਿਹਾ ਕਿ ਰਾਜਧਾਨੀ ਵਿਚ ਸਾਰੀਆਂ ਦੁਕਾਨਾਂ ਤੇ ਵਪਾਰਕ ਅਦਾਰੇ ਕੱਲ ਬੰਦ ਰਹਿਣਗੇ, ਉਨ੍ਹਾਂ ਕਿਹਾ ਕਿ ਇਹ ਦਿਨ ਕਾਲੇ ਦਿਨ ਦੇ ਤੌਰ ਤੇ ਮਨਾਇਆ ਜਾਵੇਗਾ ਅਤੇ ਲੋਕਾਂ ਨੂੰ ਕਾਲੇ ਬਿੱਲੇ ਲਾਉਣ ਲਈ ਆਖਿਆ ਹੈ। ਭਾਰਤੀ ਜਨਤਾ ਪਾਰਟੀ ਨੇ ਦਿੱਲੀ ਵਾਸੀਆਂ ਨੂੰ ਅਪੀਲ ਕੀਤੀ ਹੈ ਕਿ ਉਹ ਕੱਲ ਸਭ ਬਜ਼ਾਰ, ਦਫਤਰ, ਸਕੂਲ, ਤੇ ਕਾਲਜ ਬੰਦ ਰੱਖਣ। ਬੱਚਿਆਂ ਦੇ ਮਾਪਿਆਂ ਨੂੰ ਕਿਹਾ ਗਿਆ ਹੈਕਿ ਉਹ ਆਪਣੇ ਬੱਚਿਆਂ ਨੂੰ ਕੱਲ ਸਕੂਲਾਂ ਤੇ ਕਾਲਜਾਂ ਵਿਚ ਨਾ ਭੇਜਣ। ਦਿੱਲੀ ਪ੍ਰਦੇਸ਼ ਭਾਜਪਾ ਦੇ ਪ੍ਰਧਾਨ ਸ੍ਰੀ ਮਦਨ ਲਾਲ ਖੁਰਾਣਾ ਨੇ ਦਸਿਆ ਕਿ ਜਰੂਰੀ ਸੇਵਾਵਾਂ ਜਿਵੇਂ ਕਿ ਪਾਣੀ, ਬਿਜਲੀ ਡਾਕਟਰੀ ਸੇਵਾਵਾਂ ਤੇ ਟਰਾਂਸਪੋਰਟ ਨੂੰ ਬੰਦ ਤੋਂ ਮੁਕਤ ਰਖਿਆ ਗਿਆ ਹੈ। ਉਨ੍ਹਾਂ ਦਸਿਆ ਕਿ ਦਿੱਲੀ ਪ੍ਰਦੇਸ਼ ਜਨਤਾ ਪਾਰਟੀ ਦਿੱਲੀ ਲੋਕ ਦਲ, ਸਨਾਤਨ ਧਰਮ ਸਭਾ, ਆਰੀਆ ਸਮਾਜ ਤੇ ਕਈ ਹੋਰ ਵਪਾਰਕ ਜਥੇਬੰਦੀਆਂ ਨੇ ਵੀ ਇਸ ਬੰਦ ਦੀ ਹਿਮਾਇਤ ਕਰਨ ਦਾ ਭਰੋਸਾ ਦਿਤਾ ਹੈ। ਸ੍ਰੀ ਖੁਰਾਣਾ ਨੇ ਪੰਜਾਬ ਵਿਚ ਹੋਏ ਇਸ

(ਬਾਕੀ ਸਫਾ 4 ਤੇ)

## ਖਾਲਿਸਤਾਨ ਮੁਕਤੀ ਫੌਜ ਨੇ ਟਾਂਡਾ ਬੱਸ ਕਾਂਡ ਦੀ ਜ਼ਿੰਮੇਵਾਰੀ ਆਪਣੇ ਉਪਰ ਲੈ ਲਈ

ਜਲੰਧਰ, 1 ਦਸੰਬਰ—(ਯੂ. ਐਨ. ਆਈ.)ਨਵੀਂ ਬਣਾਈ ਗਈ 'ਖਾਲਿਸਤਾਨ ਮੁਕਤੀ ਫੌਜ' ਨੇ ਅਜ ਹੁਸ਼ਿਆਰਪੁਰ ਜ਼ਿਲੇ ਵਿਚ ਕੱਲ੍ਹ ਭਾਗੋਲ ਕਲਾਂ ਪਿੰਡ ਨੇੜੇ ਇਕ ਲਿੰਕ ਰੋਡ ਤੇ ਮਾਰੇ ਗਏ 24 ਮੁਸਾਫਰਾਂ ਦੇ ਕਤਲ ਦੀ ਜ਼ਿੰਮੇਵਾਰੀ ਲੈ ਲਈ।

ਅਜ ਇਥੇ 'ਖਾਲਿਸਤਾਨ ਮੁਕਤੀ ਫੌਜ' ਦੇ ਜਾਰੀ ਕੀਤੀ ਗਈ ਇਕ ਪ੍ਰੈਸ ਰੀਲੀਜ਼ ਵਿਚ ਇਹਨਾਂ ਕਤਲਾਂ ਲਈ ਜ਼ਿੰਮੇਵਾਰੀ ਲੈਂਦੇ ਹੋਏ ਚੇਤਾਵਨੀ ਦਿਤੀ ਗਈ ਕਿ ਇਹ ਸ਼ੁਰੂ ਹੈ ਤੇ ਅਸਲ ਆਰੰਭ ਹੁਣ ਸ਼ੁਰੂ ਹੋਵੇਗਾ।

ਖਾਲਿਸਤਾਨ ਮੁਕਤੀ ਫੌਜ ਦੀ ਪ੍ਰੈਸ ਰੀਲੀਜ਼ ਵਿਚ ਵਾਰਨਿੰਗ ਦਿਤੀ ਗਈ ਹੈ ਕਿ ਪੁਲਸ ਦੇ ਸੂਹੀਆ, ਜਾਲਮ ਪੁਲਸ ਅਫਸਰਾਂ ਤੇ ਸਿਖ ਵਿਰੋਧੀ ਲੋਕਾਂ ਨਾਲ ਟਾਂਡਾ ਬੱਸ ਕਾਂਡ ਵਾਲਾ ਸਲੂਕ ਕੀਤਾ ਜਾਵੇਗਾ। ਰੀਲੀਜ਼ ਵਿਚ ਕਿਹਾ ਗਿਆ ਹੈ ਕਿ ਇਹ ਕਤਲ ਕਾਂਡ ਵਰਿਆਮ ਸਿੰਘ ਖਾਪਿਆਂਵਾਲੀ ਦੇ ਕਤਲ ਦਾ ਬਦਲਾ ਲੈਣ ਲਈ ਕੀਤਾ ਗਿਆ ਹੈ। ਇਹ ਮੁਕਤਸਰ ਨੇੜੇ ਜੁਲਾਈ 'ਚ 13ਮੁਸਾਫਰਾਂ ਦੇ ਕੀਤੇ ਗਏ ਕਤਲ ਕਾਂਡ ਵਿਚ ਮੁਖ ਦੋਸ਼ੀ ਸੀ, ਜਿਹੜਾ ਕਿ ਅਕਤੂਬਰ ਮਹੀਨੇ ਦੀਵਾਲੀ ਦੇ ਮੌਕੇ ਤੇ ਇਕ ਪੁਲਸ ਮੁਕਾਬਲੇ ਵਿਚ ਮਾਰਿਆ ਗਿਆ ਸੀ।

ਪ੍ਰੈਸ ਰੀਲੀਜ਼ ਵਿਚ ਬਟਾਲਾ ਨੇੜੇ ਕਲ ਕਿਲਾ ਗਿੱਲਾਂਵਾਲੀ ਦੀ ਇਕ ਮਿਲਕ ਡੇਅਰੀ ਵਿਖੇ ਕਸ਼ਮੀਰਾ ਸਿੰਘ ਨੂੰ ਮਾਰਨ ਦਾ ਦਾਅਵਾ ਵੀ ਕੀਤਾ ਗਿਆ ਹੈ। ਪ੍ਰੈਸ ਰੀਲੀਜ਼ ਵਿਚ ਕਸ਼ਮੀਰਾ ਸਿੰਘ ਨੂੰ ਪੁਲਸ ਦਾ ਸੂਹੀਆ ਦਸਿਆ ਗਿਆ ਹੈ। ਖਾਲਿਸਤਾਨ ਮੁਕਤੀ ਫੌਜ ਦੇ 29ਨਵੰਬਰ ਨੂੰ ਅੰਮ੍ਰਿਤਸਰ ਵਿਖੇ ਜਾਰੀ ਕੀਤੇ ਗਏ ਪ੍ਰੈਸ ਰੀਲੀਜ਼ ਵਿਚ ਦਾਅਵਾ ਕੀਤਾ ਗਿਆ ਸੀ ਕਿ 6 ਅਤਵਾਦੀ ਗਰੁੱਪ ਜਿਵੇਂ ਕਿ ਦਸਮੇਸ਼ ਰਜਮੈਂਟ, ਖਾਲਿਸਤਾਨ ਆਰਮਡ ਪੁਲੀਸ ਤੇ ਤਤ ਖਾਲਸਾ ਨੇ ਖਾਲਿਸਤਾਨ ਮੁਕਤੀ ਫੌਜ ਦੇ ਝੰਡੇ ਹੇਠਾਂ ਅਰੂੜ ਸਿੰਘ ਜਿਨ੍ਹਾਂ ਨੂੰ ਦੀਵਾਲੀ ਵਾਲੇ ਦਿਨ ਸਰਬੱਤ ਖਾਲਸਾ ਦੌਰਾਨ ਪੰਜ ਮੈਂਬਰੀ ਪੰਥਕ ਕਮੇਟੀ ਤੋਂ ਲਾਹਿਆ ਗਿਆ ਸੀ, ਦੀ ਅਗਵਾਈ ਹੇਠਾਂ ਕੰਮ ਕਰੇਗੀ।

## ਡਾਕਟਰਾਂ ਦੀ ਹੜਤਾਲ ਜਾਰੀ

ਜਲੰਧਰ, 1 ਦਸੰਬਰ—ਜੂਨੀਅਨ ਡਾਕਟਰਾਂ ਦੀ ਹੜਤਾਲ ਅੱਜ 15 ਵੇਂ ਦਿਨ ਵਿਚ ਦਾਖਲ ਹੋ ਗਈ।

ਅੱਜ ਜੂਨੀਅਰ ਡਾਕਟਰਜ਼ ਐਸੋਸੀਏਸ਼ਨ ਦੀ ਐਕਸ਼ਨ ਕਮੇਟੀ ਦੇ ਨੁਮਾਇੰਦੇ ਡਾ: ਪਰਮਵੀਰ ਸਿੰਘ ਰਾਹਲ ਨੇ ਦਸਿਆ ਕਿ ਪੰਜਾਬ ਹਾਊਸਿੰਗ ਬੋਰਡ ਦੇ ਚੇਅਰਮੈਨ ਅਤੇ ਉਘੇ ਅਕਾਲੀ ਨੇਤਾ ਜਥੇਦਾਰ ਦਰਸ਼ਨ ਸਿੰਘ ਈਸਾਪੁਰ ਵੀ ਅੱਜ ਜੂਨੀਅਰ ਡਾਕਟਰਾਂ ਦੇ ਨਾਲ ਆ ਕੇ ਧਰਨੇ ਤੇ ਬੈਠੇ ਅਤੇ ਪੂਰੀ ਹਮਦਰਦੀ ਨਾਲ ਉਹਨਾ ਦੀਆਂ ਮੰਗਾਂ ਸੁਣੀਆਂ। ਉਹਨਾਂ ਡਾਕਟਰਾਂ ਦੀਆਂ ਮੰਗਾਂ ਨੂੰ ਜਾਇਜ਼ ਕਰਾਰ ਦਿੰਦੇ ਹੋਏ ਕਿਹਾ ਕਿ ਉਹ ਆਪਣੇ ਤੌਰ ਤੇ ਸਿਹਤ ਮੰਤਰੀ ਸ: ਢਿਲੋਂ ਅਤੇ ਸ: ਨਥਾ ਸਿੰਘ ਦਾਲਮ ਨੂੰ ਮਿਲਣਗੇ ਅਤੇ ਪੂਰਾ ਜ਼ੋਰ ਪਾ ਕੇ ਜੂਨੀਅਰ ਡਾਕਟਰਾਂ ਦੀਆਂ ਮੰਗਾਂ ਨੂੰ ਮਨਵਾਣਗੇ। ਉਹਨਾਂਕਿਹਾਕਿ ਜੇ ਡਾਕਟਰ ਆਪ ਹੀ ਦੁਖੀ ਅਤੇ ਮੁਸੀਬਤ ਵਿਚ ਹੋਣਗੇ ਤਾਂ ਉਹ ਮਰੀਜ਼ਾਂ ਦੇ ਦੁਖ ਤੇ ਮੁਸੀਬਤ ਦੂਰ ਕਿਵੇਂ ਕਰਨਗੇ।



ਪੁਲਿਸ ਅਧਿਕਾਰੀ ਟਾਂਡਾ ਨੇੜੇ ਹੋਏ ਬੱਸ ਕਾਂਡ ਸਬੰਧੀ ਮੌਕੇ ਦਾ ਜਾਇਜ਼ਾ ਲੈਂਦੇ ਹੋਏ। —ਫੋਟੋ : ਰੂਪ ਤਾਰਾ



ਗੋਲੀ ਕਾਂਡ ਵਿਚ ਵਰਤੇ ਗਏ ਸਕੂਟਰ ਜੋਕਿ ਥਾਣਾ ਟਾਂਡਾ ਵਿਚ ਪਏ ਹਨ—ਫੋਟੋ ਪਿਆਰੇ ਲਾਲ

## ਟਾਂਡਾ ਬੱਸ ਕਾਂਡ ਦੇ ਦੋਸ਼ੀ ਨਾਮਜ਼ਦ ਭਾਲ ਜ਼ੋਰਾਂ ਤੇ—ਦਸੂਹੇ 'ਚ ਕਰਫ਼ਿਊ

ਟਾਂਡਾ ਉੜਮੁੜ, 1 ਦਸੰਬਰ——(ਰੂਪਤਾਰਾ) ਪੁਲਸ ਨੇ ਬੀਤੇ ਦਿਨ ਟਾਂਡਾ ਵਿਖੇ ਹੋਏ ਬੱਸ ਕਾਂਡ ਦੇ ਮੁਖ ਦੋਸ਼ੀ ਦੀ ਮਨਜੀਤ ਸਿੰਘ ਖਜਾਲਾ ਕਹਿਕੇ ਪਹਿਚਾਨ ਕੀਤੀ ਹੈ ਅਤੇ ਕਿਹਾ ਹੈ ਕਿ ਇਹ ਕੰਮ ਇਸ ਗੈਂਗ ਦੇ ਪੰਜ ਬੰਦਿਆਂ ਦਾ ਹੈ ਜੋ ਕਿ ਵਾਰਦਾਤ ਕਰਨ ਤੋਂ ਬਾਦ ਕੁਝ ਰਾਹ ਗੁਜਰੂਆਂ ਦੇ 4 ਸਕੂਟਰ ਖੋਹਕੇ ਫਰਾਰ ਹੋ ਗਏ ਸਨ ਅਤੇ ਇਹ ਸਕੂਟਰ ਬਾਦ ਵਿਚ ਪੁਲਸ ਨੂੰ ਟਾਂਡਾ ਤੋਂ ਦਸ ਕਿਲੋਮੀਟਰ ਦੂਰ ਘੋੜਾਵਾਹਾ ਪਿੰਡ ਦੇ ਨੇੜਿਓਂ ਲਵਾਰਸ ਪਏ ਹੋਏ ਮਿਲੇ। ਪ੍ਰਾਪਤ ਜਾਣਕਾਰੀ ਮੁਤਾਬਕ ਦੋਸ਼ੀਆਂ ਨੇ ਸਟੇਨ ਅਤੇ ਰੀਵਾਲਵਰ ਦੇ ਕਿਸਮ ਦੇ ਹਥਿਆਰ ਹੀ ਵਰਤੇ ਸਨ। ਅਜ ਸਵੇਰੇ ਪੁਲੀਸ ਨੇ ਬੱਸ ਵਿਚੋਂ ਬਰਾਮਦ ਬਾਈ ਲਾਸ਼ਾਂ ਵਿਚੋਂ ਕੁਝ ਦਾ ਪੋਸਟ ਮਾਰਟਮ ਕਰਕੇ ਵਾਰਸਾਂ ਦੇ ਹਵਾਲੇ ਕਰ ਦਿਤੀਆਂ ਅਤੇ ਕੁਝ ਅਣਪਛਾਤੀਆਂ ਲਾਸ਼ਾਂ ਦਾ ਫੋਟੋ ਖਿਚਵਾ ਕੇ ਸਸਕਾਰ ਕਰ ਦਿਤਾ। ਦਸੂਹੇ ਜਦੋਂ ਹਾਲਾਤ ਤਨਾਅਪੂਰਨ ਹੁੰਦੇ ਦੇਖੇ ਤਾਂ ਅਧਿਕਾਰੀਆਂ ਨੇ ਅਣਮਿਥੇ ਸਮੇਂ ਦਾ ਕਰਫਿਊ ਲਗਾ ਦਿਤਾ। ਗਿਆਰਾਂ ਵਜੇ ਦੇ ਕਰੀਬ ਸ਼ਹਿਰੀਆਂ ਦਾ ਇਕ ਵਫਦ ਸ੍ਰੀ ਰਮੇਸ਼ ਡੋਗਰਾ ਐਮ ਐਲ ਏ ਦਸੂਹਾ ਦੀ ਅਗਵਾਈ ਹੇਠ ਜਲੰਧਰ ਰੇਂਜ ਦੇ ਡੀ. ਆਈ. ਜੀ. ਸ੍ਰੀ ਡੋਗਰਾ ਨੂੰ ਮਿਲਿਆ ਅਤੇ ਇਸ ਕੇਸ ਨਾਲ ਸਬੰਧਤ ਪੁਲੀਸ ਵਧੀਕੀਆਂ ਤੇ ਅਣਗਹਿਲੀਆਂ ਦੀ ਸ਼ਕਾਇਤ ਕੀਤੀ। ਹੁਸ਼ਿਆਰਪੁਰ ਦੇ ਐਸ. ਐਸ. ਪੀ. ਸ੍ਰੀ ਜੈਨ ਨੇ ਵਫਦ ਨੂੰ ਤਫਤੀਸ਼ ਕਰਨ ਦਾ ਭਰੋਸਾ ਦਵਾਇਆ।

**ਗ੍ਰਹਿ ਮੰਤਰੀ ਦਾ ਬਿਆਨ**

ਬਾਦ ਦੁਪਹਿਰ ਟਾਂਡਾ ਦੇ ਰੈਸਟ ਹਾਊਸ ਵਿਖੇ ਪੰਜਾਬ ਦੇ ਗ੍ਰਹਿ ਰਾਜ ਮੰਤਰੀ ਕੈਪਟਨ ਕੰਵਲਜੀਤ ਸਿੰਘ ਨੇ ਇਕ ਪ੍ਰੈਸ ਕਾਨਫਰੰਸ ਨੂੰ ਸੰਬੋਧਨ ਕਰਦੇ ਹੋਏ ਮ੍ਰਿਤਕਾਂ ਦੇ ਪ੍ਰੀਵਾਰਾਂ ਨਾਲ ਹਮਦਰਦੀ ਜਾਹਰ ਕੀਤੀ ਅਤੇ ਕਿਹਾ ਕਿ ਪੰਜਾਬ ਸਰਕਾਰ ਹਰ ਮਿਰਤਕ ਦੇ ਪ੍ਰੀਵਾਰ ਨੂੰ 20-20 ਹਜ਼ਾਰ ਰੁਪੈ ਦੀ ਨਕਦ ਸਹਾਇਤਾਂ, ਪ੍ਰੀਵਾਰ ਦੇ ਕਿਸੇ ਇਕ ਮੈਂਬਰ ਨੂੰ ਨੌਕਰੀ, ਜਖਮੀਆਂ ਦਾ ਇਲਾਜ ਦਾ ਖਰਚਾ ਅਤੇ ਪੈਪਸੂ ਰੋਡਵੇਜ਼ ਮ੍ਰਿਤਕਾਂ ਦੇ ਪਰਿਵਾਰਾਂ ਨੂੰ ਦੋ ਹਜ਼ਾਰ ਰੁਪਿਆ ਦੇਵੇਗੀ। ਇਕ ਸਵਾਲ ਦੇ ਜਵਾਬ ਵਿਚ ਕੈਪਟਨ ਸਾਹਿਬ ਨੇ ਕਿਹਾ ਕਿ ਫੌਜ ਇਸ ਮਸਲੇ ਦਾ ਹਲ ਨਹੀਂ ਕਿਉਂਕਿ ਫੌਜ ਸਾਹਮਣੇ ਖੜੇ ਦੁਸ਼ਮਨ ਨਾਲ ਹੀ ਟੱਕਰ ਲੈ ਸਕਦੀ ਹੈ ਵਾਰ ਕਰਕੇ ਭੱਜ ਜਾਣ ਵਾਲੇ ਦੋਸ਼ੀ ਨਾਲ ਨਹੀਂ। ਉਨ੍ਹਾਂ ਇਹ ਵੀ ਮੰਨਿਆ ਕਿ ਪੰਜਾਬ ਦੇ ਹਾਲਾਤ ਪੰਜਾਬ ਸਮਝੌਤਾ ਲਾਗੂ ਨਾ ਹੋਣ ਕਰਕੇ ਹੀ ਬਦਤਰ ਹੋਏ ਹਨ। ਉਨ੍ਹਾਂ ਇਹ ਵੀ ਆਖਿਆ ਕਿ ਸ੍ਰੀ ਰਾਜੀਵ ਗਾਂਧੀ ਪੰਜਾਬ ਸਮਝੌਤੇ ਪ੍ਰਤੀ ਇਮਾਨਦਾਰ ਹਨ ਜਦਕਿ ਉਨ੍ਹਾਂ ਦੇ ਹੇਠ ਵਾਲੇ ਨਹੀਂ।

ਇਹ ਪੁਛੇ ਜਾਣ ਤੇ ਕਿ ਕੁਝ ਸ਼ਰਾਰਤੀ ਫਿਰਕੂ ਅਨਸਰ ਪਗੜੀਆਂ ਬੰਨ੍ਹ ਕੇ ਅਤਿਵਾਦੀਆਂ ਦੇ ਨਾਮ ਹੇਠ ਵਾਰਦਾਤਾਂ ਕਰ ਰਹੇ ਹਨ ਅਤੇ ਜੋ ਪਹਿਚਾਣੇ ਵੀ ਗਏ ਪ੍ਰੰਤੂ ਪੰਜਾਬ ਸਰਕਾਰ ਉਹਨਾਂ ਪ੍ਰਤੀ ਨਰਮ ਵਤੀਰਾ ਧਾਰੀ ਰਖੇ। ਕੈਪਟਨ ਸਾਹਿਬ ਨੇ ਕਿਹਾ ਕਿ ਅਗੇ ਤੋਂ ਅਜਿਹਾ ਨਹੀਂ ਹੋਵੇਗਾ। ਡੇਰਾ ਬਾਬਾ ਨਾਨਕ ਅਤੇ ਹੋਰ ਥਾਵਾਂ ਤੇ ਬੀ ਐਸ ਐਫ ਅਤੇ ਸੀ ਆਰ ਪੀ ਹਥੋਂ ਮਾਰੇ ਜਾਂਦੇ ਨਿਰਦੋਸ਼ ਸਿੱਖ ਨੌਜਵਾਨਾਂ ਪ੍ਰਤੀ ਬੀ ਐਸ ਐਫ ਦੇ ਇਨਸਪੈਕਟਰ ਜਨਰਲ ਸ੍ਰੀ ਭਟਨਾਗਰ ਦੇ ਪੰਜਾਬ ਸਰਕਾਰ ਵਲੋਂ ਕਲੀਨ ਚਿਟ ਵਾਲੇ ਬਿਆਨ ਬਾਰੇ ਕੈਪਟਨ ਸਾਹਿਬ ਨੇ ਕਿਹਾ ਕਿ ਅਸੀਂ ਆਪਣਾ ਪ੍ਰਤੀਕਰਮ ਕੇਂਦਰ ਨੂੰ ਭੇਜ ਦਿਤਾ ਹੈ ਜਦੋਂ ਫਿਰ ਪੁਛਿਆ ਗਿਆ ਕਿ ਪੰਜਾਬ ਸਰਕਾਰ ਦਾ ਕੀ ਪ੍ਰਤੀਕਰਮ ਸੀ ਤਾ ਕੈਪਟਨ ਸਾਹਿਬ ਨੇ ਕੋਈ ਜਵਾਬ ਨਾ ਦਿਤਾ।

(ਸਫਾ 4 ਤੇ)

## ਰੇਅ ਅਤੇ ਸ: ਬਰਨਾਲਾ ਦੀ ਰਾਜੀਵ ਗਾਂਧੀ ਨਾਲ ਮੁਲਾਕਾਤ

ਚੰਡੀਗੜ੍ਹ, 1 ਦਸੰਬਰ—(ਯੂ. ਹ.ਸ) ਕਲ ਰਾਤ ਟਾਂਡਾ ਨੇੜੇ 24 ਬਗੁਨਾਹ ਵਿਅੱਕਤੀਆਂ ਦੇ ਕਤਲ ਕਾਂਡ ਦੇ ਮਾਮਲੇ ਤੇ ਪਦਾ ਹੋਈ ਸਥਿਤੀ ਤੇ ਵਿਚਾਰ ਵਟਾਂਦਰਾ ਕਰਨ ਲਈ ਪੰਜਾਬ ਦੇ ਮੁੱਖ ਮੰਤਰੀ ਸ: ਸੁਰਜੀਤ ਸਿੰਘ ਬਰਨਾਲਾ ਅਤੇ ਖਜਾਨਾ ਮੰਤਰੀ ਸ: ਬਲਵੰਤ ਸਿੰਘ ਹਵਾਈ ਜਹਾਜ਼ ਰਾਹੀਂ ਨਵੀਂ ਦਿੱਲੀ ਪੁੱਜ ਗਏ। ਉਕਤ ਦੋਨੋਂ ਨੇਤਾ ਪੰਜਾਬ ਵਿਚ ਪੈਦਾ ਹੋਈ ਵਰਤਮਾਨ ਸਥਿਤੀ ਬਾਰੇ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਅਤੇ ਕੇਂਦਰੀ ਗ੍ਰਹਿ ਮੰਤਰੀ ਸ: ਬੂਟਾ ਸਿੰਘ ਨਾਲ ਮੁਲਾਕਾਤ ਕਰਨਗੇ। ਇਹ ਵਰਨਣਯੋਗ ਹੈ ਕਿ ਪੰਜਾਬ ਦੇ ਰਾਜਪਾਲ ਸ੍ਰੀ ਸਿਧਾਰਥ ਸ਼ੰਕਰ ਰੇਅ ਅਤੇ ਪੰਜਾਬ ਪੁਲਿਸ ਦੇ ਡਾਇਰੈਕਟਰ ਜਨਰਲ ਸ੍ਰੀ ਜੇ. ਐਫ. ਰਿਬੇਰੋ ਪਹਿਲੇ ਹੀ ਦਿੱਲੀ ਵਿਚ ਹਨ। ਇਕ ਹੋਰ ਇਤਲਾਹ ਮੁਤਾਬਕ ਰਾਜਪਾਲ ਸ੍ਰੀ ਸਿਧਾਰਥ ਸ਼ੰਕਰ ਰੇਅ ਨੇ ਅਜ ਦਿੱਲੀ ਵਿਖੇ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਨੇ ਮੁਲਾਕਾਤ ਕੀਤੀ ਤੇ ਟਾਂਡਾ ਨੇੜੇ ਹੋਈਆਂ 24 ਹੱਤਿਆ ਪਿੱਛੋਂ ਪੰਜਾਬ ਦੇ ਹਾਲਾਤ ਬਾਰੇ ਜਾਣਕਾਰੀ ਦਿੱਤੀ। ਸ੍ਰੀ ਰੇਅ ਨੂੰ ਕੇਂਦਰ ਨੇ ਬੁਲਾਇਆ ਸੀ, ਉਹ ਸ੍ਰੀ ਬੂਟਾ ਸਿੰਘ ਨੂੰ ਵੀ ਮਿਲ ਰਹੇ ਹਨ।

## 22 ਬੰਦਿਆਂ ਦੇ ਕਤਲ ਦੀ ਸੰਸਦ ਵਿਚ ਗੂੰਜ-ਮੈਂਬਰਾਂ ਵਲੋਂ ਸਰਕਾਰ ਤੇ ਹਮਲੇ

### ਕੇਂਦਰ ਦੇ ਪੰਜਾਬ ਚ ਦਖਲ ਲਈ ਪਾਰਲੀਮੈਂਟ ਸਰਕਾਰ ਨੂੰ ਵਿਸ਼ੇਸ਼ ਅਧਿਕਾਰ ਦੇਵੇ-ਰਾਜੀਵ

ਨਵੀਂ ਦਿੱਲੀ. 1 ਦਸੰਬਰ (ਯੂ. ਐਨ. ਆਈ.)—ਪੰਜਾਬ ਵਿਚ ਵਾਪਰੇ ਸਜਰੇ ਟਾਂਡਾ ਬੱਸ ਕਾਂਡ ਨੂੰ ਲੈ ਕੇ ਅਜ ਇਥੇ ਲੋਕ ਸਭਾ ਵਿਚ ਭਾਰੀ ਸ਼ੋਰ ਸ਼ਰਾਬਾ ਹੋਇਆ ਅਤੇ ਮੈਂਬਰਾਂ ਨੇ ਕੇਂਦਰੀ ਗ੍ਰਹਿ ਮੰਤਰੀ ਅਤੇ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਨੂੰ ਲੰਬੇ ਹੱਥੀਂ ਲਿਆ। ਸਿਟੇ ਵਜੋਂ ਲੋਕ ਸਭਾ ਦੇ ਸਪੀਕਰ ਬਲਰਾਮ ਜਾਖੜ ਨੂੰ ਅੱਧੇ ਘੰਟੇ ਲਈ ਹਾਊਸ ਨੂੰ ਮੁਲਤਵੀ ਕਰਨਾ ਪਿਆ। ਜਿਉਂ ਹੀ ਸਭਾ ਦੀ ਕਾਰਵਾਈ ਚਲਾਉਣ ਲਈ ਲੋਕ ਸਭਾ ਦੇ ਸਪੀਕਰ ਸ੍ਰੀ ਬਲਰਾਮ ਜਾਖੜ ਆਪਣੀ ਕੁਰਸੀ ਤੇ ਬਿਰਾਜੇ ਤਾਂ ਲੋਕ ਸਭਾ ਦੇ ਬਹੁਤ ਸਾਰੇ ਮੈਂਬਰਾਂ ਜਿਨ੍ਹਾਂ ਵਿਚ ਸਤਾਧਾਰੀ ਪਾਰਟੀ ਅਤੇ ਵਿਰੋਧੀ ਦਲਾਂ ਦੇ ਮੈਂਬਰ ਸ਼ਾਮਿਲ ਸਨ ਨੇ ਇਕ ਆਵਾਜ਼ ਹੋ ਕੇ ਮੰਗ ਕੀਤੀ ਕਿ ਸਭਾ ਦੀ ਕਾਰਵਾਈ ਰੋਕ ਕੇ ਪੰਜਾਬ ਵਿਚ ਟਾਂਡਾ ਬੱਸ ਦੁਰਘਟਨਾ ਬਾਰੇ ਬਿਆਨ ਦੇਵੇ। ਉਨ੍ਹਾਂ ਕਿਹਾਕਿ ਅਸੀਂ ਇਸ ਘਟਨਾ ਦੇ ਸਬੰਧ ਵਿਚ ਐਕਸ਼ਨ ਕੀਤੇ ਜਾਣ ਦੀ ਮੰਗ ਕਰਦੇ ਹਾਂ। ਉਨ੍ਹਾਂ ਮੰਗ ਕੀਤੀ ਕਿ ਗ੍ਰਹਿ ਮੰਤਰੀ ਬੂਟਾ ਸਿੰਘ ਨੂੰ ਇਸ ਘਟਨਾ ਪਿੱਛੋਂ ਤਿਆਗ ਪੱਤਰ ਦੇ ਦੇਣਾ ਚਾਹੀਦਾ ਹੈ ਅਤੇ ਹਾਊਸ ਨੂੰ ਮੁਲਤਵੀ ਕੀਤਾ ਜਾਵੇ। ਰੋਹ ਭਰੇ ਕਾਂਗਰਸ (ਆਈ) ਦੇ ਮੈਂਬਰਾਂ ਨੇ ਵੀ ਉਪਰੋਕਤ ਮੰਗਾ ਦਾ ਉਚੀ ਆਵਾਜ਼ ਵਿਚ ਸਮਰਥਨ ਕੀਤਾ।

ਭਰੇ ਰੋਹ ਵਿਚ ਆਏ ਵਿਰੋਧੀ ਅਤੇ ਸੱਤਾਧਾਰੀ ਮੈਂਬਰਾਂ ਨੇ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਤੇ ਬੂਟਾ ਸਿੰਘ ਦੀ ਕੋਈ ਗੱਲ ਸੁਣਨ ਤੋਂ ਇਨਕਾਰ ਕਰ ਦਿੱਤਾ। ਅਤੇ ਗ੍ਰਹਿ ਮੰਤਰੀ ਨੂੰ ਤੁਰੰਤ ਤਿਆਗ ਪੱਤਰ ਦੇਣ ਤੇ ਜ਼ੋਰ ਦਿੱਤਾ।

ਮੈਂਬਰਾਂ ਦੇ ਰੋਹ ਨੂੰ ਵੇਖਦਿਆਂ ਸਪੀਕਰ ਨੇ ਮੈਂਬਰਾਂ ਨੂੰ ਸ਼ਾਂਤ ਕਰਨ ਦੇ ਯਤਨਾਂ ਵਿਚ ਕਿਹਾਕਿ ਉਹ ਉਨ੍ਹਾਂ ਦੇ ਜਜ਼ਬਾਤਾਂ ਨੂੰ ਚੰਗੀ ਤਰ੍ਹਾਂ ਸਮਝਦੇ ਹਨ।

ਉਹ ਉਹੀ ਗੱਲ ਕਰਨਗੇ ਜੋ ਮੈਂਬਰ ਚਾਹੁੰਦੇ ਹਨ। ਉਨ੍ਹਾਂ ਕਿਹਾਕਿ ਕੋਈ ਮਨੁਖ ਜਿਹੜਾ ਆਪਣੇ ਆਪ ਨੂੰ ਮਨੁਖ ਸਮਝਦਾ ਹੈ ਉਸਦਾ ਦਿਲ ਇਸ ਦੁਖਾਤ ਨੂੰ ਵੇਖ ਕੇ ਭੜਕ ਸਕਦਾ ਹੈ।

ਸ: ਜਾਖੜ ਨੇ ਕਿਹਾਕਿ ਉਨ੍ਹਾਂ ਵਿਅਕਤੀਗਤ ਤੌਰ ਤੇ ਅਜਿਹੀਆਂ ਕੁਝ ਘਟਨਾਵਾਂ ਨੂੰ ਆਪਣੀਆਂ ਅੱਖਾਂ ਨਾਲ ਵੇਖਿਆ ਹੈ ਅਤੇ ਉਹ ਗ੍ਰਹਿ ਮੰਤਰੀ ਨੂੰ ਬਿਆਨ ਦੇਣ ਲਈ ਕਹਿਣਗੇ।

ਇਸ ਪਿਛੋਂ ਗ੍ਰਹਿ ਮੰਤਰੀ ਬੂਟਾ ਸਿੰਘ ਉਠੇ ਅਤੇ ਕਿਹਾਕਿ ਪੰਜਾਬ ਵਿਚ ਇਸ ਦੁਖਾਂਤ ਤੇ ਸਮੁਚਾ ਭਾਰਤ ਗਮ ਦੇ ਡੂੰਘੇ ਸਾਗਰ ਵਿਚ ਡੁਬ ਗਿਆ ਹੈ। ਉਨ੍ਹਾਂ ਸ੍ਰੀ ਬਲਰਾਮ ਜਾਖੜ ਵਲੋਂ ਪ੍ਰਗਟਾਈਆਂ ਭਾਵਨਾਵਾਂ ਦਾ ਸਤਿਕਾਰ ਕਰਦਿਆਂ ਕਿਹਾਕਿ ਉਨ੍ਹਾਂ ਪੰਜਾਬ ਦੇ ਮੁਖ ਮੰਤਰੀ ਸ: ਸੁਰਜੀਤ ਸਿੰਘ ਬਰਨਾਲਾ ਨੂੰ ਗੱਲਬਾਤ ਲਈ ਬੁਲਾਇਆ ਹੈ।

ਗ੍ਰਹਿ ਮੰਤਰੀ ਬੂਟਾ ਸਿੰਘ ਨੇ ਕਿਹਾ ਉਹ ਇਸ ਸਬੰਧੀ ਅਜ ਬਿਆਨ ਦੇਣਗੇ ਅਤੇ ਫਿਰ ਉਸ ਤੇ ਬਹਿਸ ਕੀਤੀ ਜਾਵੇਗੀ

ਬੂਟਾ ਸਿੰਘ ਜਦੋਂ ਇਹ ਗਲ ਆਖ ਰਹੇ ਸਨ ਤਾਂ ਉਹਨਾ ਨੂੰ ਮੈਂਬਰਾਂ ਵਲੋਂ ਬਾਰ ਬਾਰ ਟੋਕਿਆ ਗਿਆ। ਮੈਂਬਰ ਇਹ ਗਲ ਵੀ ਸੁਣਨ ਲਈ ਤਿਆਰ ਨਹੀਂ ਸਨ ਕਿ ਉਹ ਇਸ ਸਬੰਧ ਵਿਚ ਲੋੜੀਂਦੀ ਕਾਰਵਾਈ ਕਰਨਗੇ। ਉਹਨਾਂ ਦਾ ਕਹਿਣਾ ਸੀ ਕਿ ਇਹ ਗਲ ਅਸੀਂ ਬੀਤੇ ਦੋ ਸਾਲਾਂ ਤੋਂ ਸੁਣਦੇ ਆ ਰਹੇ ਹਾਂ।

ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਨੇ ਅਜ ਲੋਕ ਸਭਾ ਤੇ ਜ਼ੋਰ ਦਿਤਾ ਕਿ ਉਹ ਪੰਜਾਬ ਵਿਚ ਅਮਨ ਕਾਨੂੰਨ ਦੀ ਵਿਗੜਦੀ ਸਥਿਤੀ ਤੇ ਕਾਬੂ ਪਾਉਣ ਲਈ ਸਿਧਾ ਦਖਲ ਦੇਣ ਲਈ ਲੋੜੀਂਦੇ ਅਧਿਕਾਰ ਦੇਵੇ ਹਿੰਸਕ ਘਟਨਾ ਬਾਰੇ ਲੋਕ ਸਭਾ ਵਿਚ ਬਿਆਨ ਦਿੰਦਿਆਂ ਸ੍ਰੀ ਰਾਜੀਵ ਗਾਂਧੀ ਨੇ ਪੇਸ਼ਕਸ਼ ਕੀਤੀ ਕਿ ਉਹ ਦਹਿਸ਼ਤਗਰਦਾ ਨਾਲ ਟਕੱਰਨ ਲਈ ਦਹਿਸ਼ਤਗਰਦੀ ਵਿਰੁਧ ਪਾਸ ਕੀਤੇ ਐਕਟ ਵਿਚ ਲੋੜੀਂਦੀ ਸੋਧ ਕਰਨ ਲਈ ਤਿਆਰ ਹਨ।

ਉਹਨਾਂ ਕਿਹਾ ਕਿ ਇਹ ਬੜੀ ਅਜੀਬ ਗਲ ਹੈ ਕਿ ਕੇਂਦਰ ਸਰਕਾਰ ਨੂੰ ਬਿਨਾ ਕੋਈ ਵਿਸ਼ੇਸ਼ ਲੋੜੀਂਦੇ ਅਧਿਕਾਰ ਦਿਤੇ ਬਿਨਾ ਉਸ ਨੂੰ ਸੌਂਪਿਆ ਜਾ ਰਿਹਾ ਹੈ। ਉਹਨਾ ਕਿਹਾ ਕਿ ਹਾਊਸ ਸਰਕਾਰ ਨੂੰ ਵਿਸ਼ੇਸ਼ ਅਧਿਕਾਰ ਦੇਵੇ ਤਾਂ ਅਸੀਂ ਫਿਰ ਕੋਈ ਕਾਰਵਾਈ ਨਾ ਕਰੀਏ ਤਾ ਹਾਊਸ ਨੂੰ ਜੋ ਜੀ ਚਾਹੇ ਸਰਕਾਰ ਨੂੰ ਕਹਿਣ ਦਾ ਅਧਿਕਾਰ ਹੈ, ਇਸ ਤੇ ਸੱਤਾਧਾਰੀ ਮੈਂਬਰਾਂ ਨੇ ਡੈਸਕ ਥਪਥਪਾਏ। ਵਿਰੋਧੀ ਮੈਂਬਰ ਰਾਜੀਵ ਗਾਂਧੀ ਦੇ ਇਸ ਸੁਝਾਅ ਨਾਲ ਸਹਿਮਤ ਨਹੀਂ ਸਨ। ਦਹਿਸ਼ਤਪਸੰਦ ਐਕਟ ਵਿਚ ਕੋਈ ਸੋਧ ਕੀਤੀ ਜਾਵੇ, ਪਰੰਤੂ ਤੇਲਗੂ ਦੇਸ਼ਮ ਦੇ ਆਨੰਦ ਰਾਜਾਪੱਥੀ ਰਾਨੂੰ ਨੇ ਪ੍ਰਧਾਨ ਮੰਤਰੀ ਨੇ ਇਸ ਸੁਝਾਅ ਦਾ ਸਵਾਗਤ ਕੀਤਾ, ਪਰ ਇਸ ਦੇ ਨਾਲ ਹੀ ਮੰਗ ਕੀਤੀ ਕਿ ਇਸ ਉਤੇ ਤੁਰੰਤ ਅਮਲ ਕੀਤਾ ਜਾਵੇ।

(ਬਾਕੀ ਸਫਾ 6 ਤੇ)

## ਪੰਜਾਬ ਅਤੇ ਚੰਡੀਗੜ੍ਹ ਬੰਦ ਦੌਰਾਨ ਦੁਕਾਨਾਂ ਅਤੇ ਵਿਦਿਅਕ ਅਦਾਰਿਆਂ ਚ ਹੜਤਾਲ ਰਹੀ

ਚੰਡੀਗੜ੍ਹ, 1 ਦਸੰਬਰ (ਯੂ.ਹ.ਸ.)—ਬੀਤੀ ਰਾਤ ਪੰਜਾਬ 'ਚ ਜ਼ਿਲਾ ਹੁਸ਼ਿਆਰਪੁਰ ਦੇ ਪਿੰਡ ਖੁੱਡਾ ਕੁਰਾਲਾ ਨੇੜੇ ਚਾਰ ਅੱਤਵਾਦੀਆਂ ਵਲੋਂ ਬੱਸ ਵਿਚ ਸਵਾਰ 24 ਵਿਅਕਤੀਆਂ ਦੀ ਹਤਿਆ ਕਰਨ ਦੇ ਸੰਬਧ ਵਿਚ ਹਿੰਦੂ ਸੁਰਕਸ਼ਾ ਸੰਮਤੀ ਵਲੋਂ ਪੰਜਾਬ ਤੇ ਚੰਡੀਗੜ੍ਹ ਬੰਦ ਕਰਨ ਦੀ ਦਿਤੀ ਗਈ ਕਾਲ ਤੇ ਅਜ ਲਗਪਗ ਸਭ ਥਾਵਾਂ ਤੇ ਬੰਦ ਰਹਿਣ ਦੀਆਂ ਸੂਚਨਾਵਾਂ ਮਿਲੀਆਂ। ਹਨ।

ਅੱਜ ਚੰਡੀਗੜ੍ਹ ਵਿਚ ਤਕਰੀਬਨ ਸਭ ਮਾਰਕੀਟਾਂ ਬੰਦ ਹਨ ਤੇ ਕੋਈ ਦੁਕਾਨ ਖੁਲ੍ਹੀ ਨਹੀਂ ਦਿਖਾਈ ਦਿਤੀ ਹੈ।

ਜਲੰਧਰ ਵਿਚ ਜਦ ਪਤਰਕਾਰਾਂ ਨੇ ਵਖ-ਵਖ ਬਜ਼ਾਰਾਂ ਦਾ ਦੌਰਾ ਕੀਤਾ ਤਾਂ ਉਹਨਾਂ ਨੇ ਦੇਖਿਆ ਕਿ ਸਭ ਬਜ਼ਾਰ ਬੰਦ ਸਨ ਪਰੰਤੂ ਸਬਜੀ ਮੰਡੀ ਵਿਚ ਲੋਕਾਂ ਨੂੰ ਸਬਜੀ ਖਰੀਦ ਕਰਦੇ ਹੋਏ ਜ਼ਰੂਰ ਦੇਖਿਆ ਗਿਆ।

ਅੱਜ ਜੀ. ਟੀ. ਰੋਡ, ਮਿਲਾਪ ਚੌਂਕ, ਫਗਵਾੜਾ ਗੇਟ, ਭਗਤ ਸਿੰਘ ਚੌਕ, ਖਿੰਗਰਾਂ ਗੇਟ, ਅੱਡਾ ਹੁਸ਼ਿਆਰਪੁਰ, ਟਾਂਡਾ ਰੋਡ, ਮਾਈਹੀਰਾਂ ਗੇਟ, ਪਟੇਲ ਚੌਕ, ਜੇਲ ਰੋਡ, ਬਸਤੀ ਅੱਡਾ ਸ਼ੇਖਾਂ ਬਜ਼ਾਰ, ਕਲਾਂ ਬਜ਼ਾਰ, ਨੌਹਰੀਆਂ ਬਜ਼ਾਰ, ਮਿੱਠਾ ਬਜ਼ਾਰ, ਭੈਰੋ ਬਜ਼ਾਰ ਰੈਣਕ ਬਜ਼ਾਰ, ਸੈਦਾ ਗੇਟ, ਮੀਨਾ ਬਜ਼ਾਰ ਵਿਚ ਪੂਰਨ ਤੌਰ ਤੇ ਬੰਦ ਰਿਹਾ ਤੇ ਕਿਸੇ ਨੇ ਵੀ ਅੱਜ ਮ੍ਰਿਤਕਾਂ ਦੇ ਸੋਗ ਵਜੋਂ ਕੋਈ ਦੁਕਾਨ ਨਾ ਖੋਲ੍ਹੀ।

ਦੁਪਹਿਰ ਤਕ ਸ਼ਹਿਰ ਵਿਚ ਕੋਈ ਵੀ ਅਣਸੁਖਾਂਵੀ ਘਟਨਾ ਹੋਣ ਦੀ ਸੂਚਨਾ ਨਹੀਂ ਮਿਲੀ ਹੈ ਅਤੇ ਨਾ ਹੀ ਕਿਤੇ ਤਨਾਓ ਦਿਖਾਈ ਦਿਤਾ ਹੈ।

ਅੰਮ੍ਰਿਤਸਰ ਤੋਂ ਪ੍ਰਾਪਤ ਸੂਚਨਾ ਅਨੁਸਾਰ ਹਾਲ ਬਜ਼ਾਰ, ਕਟੜਾ ਅਹਲੂਵਾਲੀਆਂ, ਪ੍ਰਤਾਪ ਬਜ਼ਾਰ, ਮਜੀਠਾ ਮੰਡੀ, ਸ਼ਾਸਤਰੀ ਮਾਰਕੀਟ ਆਦਿ ਲਗਪਗ ਸਭ ਬਜ਼ਾਰ ਬੰਦ ਰਹੇ ਤੇ ਕਿਸੇ ਵੀ ਥਾਂ ਤੇ ਕੋਈ ਅਣਸੁਖਾਂਵੀ ਘਟਨਾ ਹੋਣ ਦੀ ਸੂਚਨਾ ਨਹੀਂ ਹੈ।

ਸ਼ਹਿਰ ਵਿਚ ਆਮ ਆਵਾਜਾਈ ਬਕਾ-

(ਬਾਕੀ ਸਫਾ 4 ਤੇ)

## ਬੱਸ ਕਾਂਡ 'ਚ 22 ਬੰਦੇ ਹਲਾਕ ਹੋਏ ਨੇੜੇ ਤੋਂ ਗੋਲੀਆਂ ਮਾਰੀਆਂ—ਡੀ. ਆਈ. ਜੀ.

ਜਲੰਧਰ, 1 ਦਸੰਬਰ—(ਯੂ.) ਥਾਣਾ ਟਾਂਡਾ ਦੇ ਖੜਾ ਪਿੰਡ ਨੇੜੇ ਵਾਪਰੀ ਘਟਨਾ ਵਿਚ ਕੁਲ 22 ਮੁਸਾਫਰਾਂ ਦੀ ਹਤਿਆ ਕੀਤੀ ਗਈ ਤੇ 9 ਫੱਟੜ ਕੀਤੇ ਗਏ ਇਹ ਜਾਣਕਾਰੀ ਅਜ ਇਥੇ ਡੀ. ਆਈ. ਜਲੰਧਰ ਰੇਂਜ ਸ੍ਰੀ ਪੀ. ਸੀ. ਡੋਗਰਾ ਨੇ ਦਿਤੀ। ਉਨ੍ਹਾਂ ਦਸਿਆ ਕਿ ਪੂਰੀ ਤਰ੍ਹਾਂ ਗਿਣਮਿਥ ਕੇ ਬੇਗੁਨਾਹਾਂ ਦਾ ਕਤਲੇਆਮ ਕੀਤਾ ਗਿਆ। ਫੱਟੜਾਂ ਵਿਚ ਇਕ ਔਰਤ ਤੇ ਬੱਚਾ ਵੀ ਸ਼ਾਮਲ ਹੈ। ਜਲੰਧਰ ਹਸਪਤਾਲ ਵਿਚ ਦਾਖਲ ਕਰਵਾਏ ਗਏ ਦੋ ਮੁਸਾਫਰਾਂ ਦੀ ਹਾਲਤ ਨਾਜ਼ਕ ਹੈ ਜਦੋਂ ਕਿ ਬਾਕੀ ਖਤਰੇ ਤੋਂ ਬਾਹਰ ਹਨ। ਜਿਨ੍ਹਾਂ ਨੂੰ ਜਲੰਧਰ ਹਸਪਤਾਲ ਵਿਚ ਲਿਆਂਦਾ ਗਿਆ ਸੀ। ਉਨ੍ਹਾਂ ਨੂੰ ਵੀ ਗਲਤੀ ਨਾਲ ਮ੍ਰਿਤਕਾਂ ਦੀ ਸੂਚੀ ਵਿਚ ਸ਼ਾਮਲ ਕਰ ਲਿਆ ਗਿਆ ਸੀ ਸਾਰੇ ਮਿਰਤਕ ਬਾਲਗ ਸਨ ਜਿਨ੍ਹਾਂ ਵਿਚ ਇਕ ਰਿਟਾਇਰਡ ਫੌਜੀ ਕੈਪਟਨ ਵੀ ਸ਼ਾਮਲ ਹੈ। ਮਰਨ ਵਾਲਿਆਂ ਵਿਚ ਕੋਈ ਔਰਤ ਸ਼ਾਮਲ ਨਹੀਂ 22 ਮਿਰਤਕਾਂ ਦੀਆਂ ਲਾਸ਼ਾਂ ਪਛਾਣ ਲਈ ਅਰਜੁਨਾ ਹਸਪਤਾਲ ਵਿਚ ਰਖੀਆਂ ਗਈਆਂ ਸਨ। ਸ੍ਰੀ ਡੋਗਰਾ ਨੇ ਦਸਿਆ ਕਿ 15 ਮੁਸਾਫਰਾਂ ਨੂੰ ਬੱਸ ਦੇ ਅੰਦਰ ਮਾਰਿਆ ਗਿਆ ਜਦੋਂ ਕਿ ਸਤ ਨੂੰ ਬਾਹਰ ਕਢ ਕੇ ਗੋਲੀਆਂ ਮਾਰੀਆਂ ਗਈਆਂ ਇਹਨਾ ਨੇ ਦੌੜਨ ਦਾ ਵੀ ਯਤਨ ਕੀਤਾ। ਦਸੂਹਾ ਹਸਪਤਾਲ ਵਿਚ ਫੱਟੜ ਪਏ ਇਕ ਨੌਜਵਾਨ ਦੇ ਦਸਿਆ ਕਿ ਮਿਤਕਾਂ ਦੇ ਸਿਰ ਵਿਚ ਇਕ ਇਕ ਗੋਲੀ ਬਹੁਤ ਨਜ਼ਦੀਕ ਤੋਂ ਮਾਰਕੇ ਮਾਰਿਆ ਗਿਆ। ਦਹਿਸ਼ਤਵਾਦੀ ਇਕ ਸਟੇਨਗੰਨ ਤੇ ਤਿੰਨ ਰਿਵਾਲਵਰਾਂ ਨਾਲ ਲੈਸ ਸਨ। ਬੱਸ ਦੇ ਟੁਟੇ ਸ਼ੀਸ਼ਿਆਂ ਤੋਂ ਪਤਾ ਲਗਦਾ ਹੈ ਕਿ ਸਟੇਨਗੰਨ ਬੱਸ ਦੇ ਅੰਦਰ ਚਲਾਈ ਗਈ ਬੱਸ ਵਿਚ ਕੇਵਲ ਤਿੰਨ ਗੋਲੀਆਂ ਲਗੀਆਂ ਪੁਲਿਸ ਸੂਤਰਾਂ ਅਤੇ ਬਚ ਗਏ ਵਿਅਕਤੀਆਂ ਨੇ ਦਸਿਆ ਕਿ ਇਹ ਦਹਿਸ਼ਤਵਾਦੀ ਟਾਂਡਾ ਬਾਈਪਾਸ ਤੋਂ ਬੱਸ ਵਿਚ ਸਵਾਰ ਹੋਏ ਸਨ। ਦੋ ਸਕੂਟਰ ਸਵਾਰਾਂ ਨੇ ਟਾਂਡਾ ਬਾਈਪਾਸ ਤੋਂ ਹੀ ਬੱਸ ਦਾ ਪਿੱਛਾ ਕੀਤਾ ਤੇ ਇਥੋਂ ਹੀ ਬੱਸ ਦੇ ਡਰਾਈਵਰ ਨੂੰ ਬੱਸ ਬਗੋਲ ਕਲਾਂ ਵੱਲ ਮੋੜਨ ਲਈ ਕਿਹਾ। ਇਹ ਘਟਨਾ ਮੁਖ ਸੜਕ ਤੋਂ ਇਕ ਪਾਸੇ ਇਕ ਕਿਲੋਮੀਟਰ ਤਕ ਦੀ ਦੂਰੀ ਤੇ ਵਾਪਰੀ। ਦਹਿਸ਼ਤਵਾਦੀਆਂ ਨੇ ਪਿੰਡ ਤੋਂ ਦੋ ਸੌ ਮੀਟਰ ਦੇ ਫਾਸਲੇ ਤੇ ਬੱਸ ਰੋਕ ਲਈ ਤੇ

(ਬਾਕੀ ਸਫਾ 4 ਤੇ)

## ਜਲੰਧਰ ਚ ਭੂਤਰੇ ਗੁੰਡਿਆਂ ਬੱਸ ਸਾੜ ਦਿਤੀ ਗੁਰਦੁਆਰਾ ਸਾਹਿਬ ਅਤੇ ਦੁਕਾਨਾਂ ਤੇ ਪਥਰਾਓ

### ਪੁਲਸ ਨੇ ਹਵਾ ਚ ਗੋਲੀ ਚਲਾਈ—ਰਾਹ ਜਾਂਦੇ ਸਿੱਖਾਂ ਨੂੰ ਵੀ ਕੁਟਿਆ

ਜਲੰਧਰ, 1 ਦਸੰਬਰ (ਯੂ)—ਅਜ ਮੰਡੀ ਰੋਡ ਤੇ ਸਾਤਫੂਕ ਤੇ ਭੰਨਤੋੜ ਕਰ ਰਹੀ ਹਿੰਦੂ ਸ਼ਿਵ ਸੈਨਕਾਂ ਦੀ ਇਕ ਭੀੜ ਨੂੰ ਖਿੰਡਾਉਣ ਲਈ ਪੁਲਸ ਇੰਸਪੈਕਟਰ ਨੇ ਹਵਾ ਵਿਚ ਗੋਲੀ ਚਲਾਈ। ਭੜਕੀ ਹੋਈ ਭੀੜ ਦੁਕਾਨਾਂ ਬੰਦ ਕਰਵਾਉਣ ਲਈ ਪਥਰਾਓ ਕਰ ਰਹੀ ਸੀ। ਇਸ ਭੀੜ ਨੇ ਨਗਰ ਨਿਗਮ ਦੀ ਇਕ ਬੱਸ ਨੂੰ ਅੱਗ ਲਾਕੇ ਸਾੜ ਦਿਤਾ ਅਤੇ ਇਕ ਟਰੱਕ ਦੇ ਸ਼ੀਸ਼ੇ ਤੋੜ ਦਿਤੇ। ਇਹਨਾਂ ਗੁੰਡਿਆਂ ਨੇ ਰਾਹ ਵਿਚ ਆਉਂਦੇ ਸਿੱਖਾਂ ਨੂੰ ਵੀ ਮਾਰਕੁਟ ਕੀਤੀ। ਇਕ ਸਿਖ ਨੌਜਵਾਨ ਦਾ ਸਿਰ ਪਾੜ ਦਿਤਾ। ਕੰਪਨੀ ਬਾਗ ਚੌਕ ਵਿਚ ਟਰੈਕਟਰ ਤੇ ਜਾ ਰਹੇ ਇਕ ਸਿਖ ਨੌਜਵਾਨ ਨੂੰ ਵੀ ਬੁਰੀ ਤਰ੍ਹਾਂ ਮਾਰਿਆ ਗਿਆ। ਇਸ ਤੋਂ ਪਹਿਲਾਂ ਜ਼ਿਲਾ ਪ੍ਰਸ਼ਾਸਨ ਦੇ ਹੁਕਮ ਮੁਤਾਬਕ ਅਜ ਸਾਰੇ ਕਾਲਜ ਬੰਦ ਕਰ ਦਿਤੇ ਗਏ ਸਨ।

ਸ਼ਹਿਰ ਵਿਚ ਸ਼ਰਾਰਤੀਆਂ ਨੇ ਪੀ ਯੂ ਕਿਊ-5348 ਬੱਸ ਨੂੰ ਅਗ ਲਾਕੇ ਸਾੜਨ ਪਿਛੋਂ ਅਗ ਬੁਝਾਉਣ ਆਏ ਫਾਇਰ ਬਰਗੇਡ ਤੇ ਵੀ ਪਥਰਾਓ ਕੀਤਾ ਗਿਆ। ਪ੍ਰਾਪਤ ਜਾਣਕਾਰੀ ਅਨੁਸਾਰ ਸ਼ਿਵ ਸੈਨਾ ਦੇ ਇਹ ਹੁਲੜਬਾਜ਼ ਡੀ.ਸੀ. ਨੂੰ ਮੈਮੋਰੰਡਮ ਦੇਕੇ ਵਾਪਸ ਗੁੰਡਾਗਰਦੀ ਕਰਦੇ ਆ ਰਹੇ ਸਨ। ਇਹਨਾਂ ਸ਼ਰਾਰਤੀਆਂ ਨੇ ਗੁਰਦਵਾਰਾ ਦੀਵਾਨ ਅਸਥਾਨ ਸੈਂਟਰਲ ਟਾਊਨ ਉਤੇ ਵੀ ਪਥਰਾਓ ਕੀਤਾ ਤੇ ਦੁਕਾਨਦਾਰਾਂ ਨੂੰ ਮਾਰਕੁਟ ਕੀਤੀ। ਇਹਨਾ ਇਕ ਦਰਜੀ ਦੀ ਦੁਕਾਨ ਵਿਚ ਜਾਕੇ ਕਾਫੀ ਨੁਕਸਾਨ ਕੀਤਾ। ਇਸ ਗੁੰਡਾਗਰਦੀ ਸਮੇਂ ਸੀ. ਆਰ. ਪੀ. ਦੇ ਜਵਾਨਾ ਕੋਲ ਖੜੇ ਤਮਾਸ਼ਾ ਵੇਖ ਰਹੇ ਸਨ।

ਜਲੰਧਰ—24 ਬੱਸ ਯਾਤਰੀਆ ਦੇ ਕਤਲ ਦੇ ਵਿਰੋਧ ਵਿਚ ਸਥਾਨਕ ਪ੍ਰਤਾਪ ਬਾਗ ਵਿਚ ਇਕ ਮੀਟਿੰਗ ਕੀਤੀ ਜਿਸ ਵਿਚ ਉਕਤ ਕਤਲ ਕਾਂਡ ਲਈ ਦੋਸ਼ੀਆਂ ਨੂੰ ਫੜਨ ਦੀ ਮੰਗ ਕੀਤੀ ਗਈ। ਮੀਟਿੰਗ ਸੰਮਤੀ ਦੀ ਜਲੰਧਰ ਸ਼ਾਖਾ ਦੇ ਕਨਵੀਨਰ ਹੀ ਅਰੁਨ ਹਾਂਡਾ ਦੀ ਪ੍ਰਧਾਨਗੀ ਹੇਠ ਹੋਈ। ਬਾਅਦ ਵਿਚ ਜਲੂਸ ਦੀ ਸ਼ਕਲ ਵਿਚ ਸੁਰਖਿਆ ਸੰਮਤੀ ਦੇ ਵਰਕਰਾਂ ਨੇ ਡਿਪਟੀ ਕਮਿਸ਼ਨਰ ਦੇ ਦਫਤਰ ਪੁਜ ਕੇ ਡਿਪਟੀ ਕਮਿਸ਼ਨਰ ਨੂੰ ਇਕ ਮੰਗ ਪੱਤਰ ਦਿੱਤਾਂ ਜਿਸ ਵਿਚ ਪੰਜਾਬ ਨੂੰ ਫੌਜ ਦੇ ਹਵਾਲੇ ਕਰਨ ਤੇ ਪੰਜਾਬ ਸਰਕਾਰ ਨੂੰ ਬਰਖਾਸਤ ਕਰਨ ਦੀ ਮੰਗ ਕੀਤੀ ਗਈ ਹੈ।

ਹ. ਸ. ਅਨੁਸਾਰ ਅੱਜ ਸਵੇਰੇ ਲਗਪਗ ਸਾਢੇ 11 ਵਜੇ ਕੁਝ ਸ਼ਰਾਰਤੀ ਅਨਸਰਾਂ ਵਲੋਂ ਜੀ. ਟੀ. ਰੋਡ ਤੇ ਸਥਿਤ ਕੁਝ ਦੁਕਾਨਾਂ ਤੇ ਪਥਰਾਓ ਕੀਤਾ ਜਿਸ ਕਾਰਨ ਰਾਹ ਚਲਦੇ ਲੋਕਾਂ ਵਿਚਕਾਰ ਭੱਜ ਦੌੜ ਸ਼ੁਰੂ ਹੋ ਗਈ। ਜਿਸ ਦੇ ਸਿੱਟੇ ਵਜੋਂ ਕਈ ਲੋਕ ਦੌੜਦੇ ਹੋਏ ਡਿਗ ਪਏ ਤੇ ਉਹਨਾਂ ਨੂੰ ਮਾਮੂਲੀ ਸੱਟਾਂ ਵੀ ਲਗੀਆਂ।

ਦਸਿਆ ਜਾਂਦਾ ਹੈ ਕਿ ਡਿਪਟੀ ਕਮਿਸ਼ਨਰ ਦੇ ਦਫਤਰ ਵਲ ਕੁਝ ਸ਼ਰਾਰਤੀ ਅਨਸਰ ਪੰਜਾਬ ਪੁਲਸ ਤੇ ਸਰਕਾਰ ਵਿਰੁਧ ਨਾਹਰੇਬਾਜ਼ੀ ਕਰਦੇ ਹੋਏ ਆ ਰਹੇ ਸਨ ਤੇ ਜਦ ਉਹ ਕੰਪਨੀ ਬਾਗ ਵਲ ਵਧੇ ਤਾਂ ਉਹਨਾਂ ਨੇ ਬੰਦ ਦੁਕਾਨਾਂ ਦੇ ਸਾਈਨ ਬੋਰਡਾਂ ਤੇ ਪਥਰਾਓ ਕਰਕੇ ਉਨ੍ਹਾਂ ਨੂੰ ਨੁਕਸਾਨ ਪਹੁੰਚਾਇਆ ਜਿਸ ਕਾਰਨ ਸੜਕ ਤੇ ਚਲਦੇ ਲੋਕ ਦੌੜਨ ਲਗੇ। ਜਦੋਂ ਉਕਤ ਨੌਜਵਾਨ ਪਥਰਾਓ ਕਰ ਰਹੇ ਸਨ ਤਾਂ ਉਹਨਾ ਤੋਂ ਕੋਈ 30-35 ਗਜ ਦੀ ਦੂਰੀ ਤੇ ਪੰਜਾਬ ਪੁਲਸ ਦੇ ਸਿਪਾਹੀ ਇਕ ਇਕ ਪੁਲਸ ਅਧਿਕਾਰੀ ਨਾਲ ਚਲ ਰਹੇ ਸਨ ਤੇ ਉਹਨਾਂ ਦੇ ਪਿਛੇ ਸੀ. ਆਰ. ਪੀ. ਦੇ ਜਵਾਨ ਵੀ ਚਲ ਰਹੇ ਸਨ। ਜਦ ਸ਼ਰਾਰਤੀ ਅਨਸਰ ਪਥਰਾਓ ਕਰਦੇ ਹੋਏ ਕੰਪਨੀ ਬਾਗ ਤੋਂ ਮਿਲਾਪ ਚੌਂਕ ਵਲ ਮੁੜੇ ਤਾਂ ਉਹਨਾਂ ਨੇ ਉਥੇ ਵੀ ਨਾਅਰੇਬਾਜ਼ੀ ਕੀਤੀ ਤੇ ਪਥਰਾਓ ਕੀਤਾ। ਇਸ ਦੌਰਾਨ ਉਹ ਅਗੇ ਨਿਕਲ ਗਏ। ਜਦੋਂ ਉਹ ਮਿਲਾਪ ਚੌਂਕ ਨੇੜੇ ਪਜੇ ਤਾਂ ਇਕ ਸੀ. ਆਰ. ਪੀ. ਦੀ ਜੀਪ ਜਿਸ ਵਿਚ ਇਕ ਪੁਲਸ ਅਧਿਕਾਰੀ ਬੈਠਾ ਹੋਇਆ ਸੀ, ਨੇ ਪਿਛੇ ਚਲ ਰਹੀ ਪੰਜਾਬ ਪੁਲਸ ਤੇ ਸੀ ਆਰ ਪੀ ਦੇ ਜਵਾਨਾਂ ਨੂੰ ਛੇਤੀ ਦੌੜਨ ਦਾ ਇਸ਼ਾਰਾ ਕੀਤਾ ਜਿਸ ਤੇ ਜਵਾਨ ਦੌੜਦੇ ਹੋਏ ਅਗੇ ਵਧੇ ਜਦ ਕਿ ਸ਼ਰਾਰਤੀ ਅਨਸਰ ਕਾਫੀ ਅਗੇ ਨਿਕਲ ਗਏ। ਹੁਣ ਤਕ ਪ੍ਰਾਪਤ ਸੂਚਨਾ ਅਨੁਸਾਰ ਪੁਲਸ ਨੇ ਅਜੇ ਤਕ ਕੋਈ ਗ੍ਰਿਫਤਾਰੀ ਨਹੀਂ ਕੀਤੀ ਹੈ।

## ਸ਼ਿਵ ਸੈਨਾ ਦੀ ਗੁੰਡਾਗਰਦੀ ਦੀ ਨਿਖੇਧੀ

ਜਲੰਧਰ, 1 ਦਸੰਬਰ——ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਜ਼ਿਲਾ ਜਲੰਧਰ ਦੇ ਪ੍ਰਧਾਨ ਰਣਬੀਰ ਸਿੰਘ ਖਾਲਸਾ, ਗਿਆਨ ਸਿੰਘ, ਮਨਦੀਪ ਸਿੰਘ ਜੋਗਾ ਸਿੰਘ, ਜਰਨੈਲ ਸਿੰਘ, ਬਲਬੀਰ ਸਿੰਘ, ਕੁਲਵਿੰਦਰ ਸਿੰਘ ਨੇ ਸਾਂਝੇ ਬਿਆਨ ਵਿਚ ਸ਼ਿਵ ਸੈਨਾ ਦੇ ਗੁੰਡਿਆਂ ਵਲੋਂ ਜਲੰਧਰ ਵਿਚ ਕੀਤੀ ਹੁਲੜਬਾਜ਼ੀ ਦੀ ਨਿੰਦਾ ਕੀਤੀ। ਉਹਨਾ ਚਿਤਾਵਨੀ ਦਿਤੀ ਕਿ ਸ਼ਿਵ ਸੈਨਾ ਦੇ ਗੁੰਡੇ ਜੇਕਰ ਹੁਲੜਬਾਜ਼ੀ ਤੋਂ ਬਾਜ ਨਾ ਆਏ ਤਾਂ ਉਸਦਾ ਤਿੱਖਾ ਪ੍ਰਤੀਕਰਮ ਹੋ ਸਕਦਾ ਹੈ।

## ਦਿੱਲੀ ਚ ਗੜਬੜ—ਹਵਾਈ ਫਾਇਰਿੰਗ—ਮੋਟਰਾਂ ਤੇ ਪਥਰਾਅ—ਸਿੱਖਾਂ ਤੇ ਹਮਲੇ

ਨਵੀਂ ਦਿਲੀ. 1 ਦਸੰਬਰ—(ਯੂ) ਪੰਜਾਬ ਵਿਚ ਟਾਂਡਾ ਨੇੜੇ 24 ਬਸ ਮੁਸਾਫਰਾਂ ਦੀ ਹਤਿਆ ਵਿਰੁਧ ਦਿਲੀ ਵਿਚ ਮੋਟਰਾਂ ਤੇ ਪਥਰਾਓ ਤੇ ਸਿਖਾਂ ਨੂੰ ਮਾਰਕੁਟ ਕੀਤੇ ਜਾਣ ਪਿਛੋਂ ਪੁਲਸ ਵਲੋਂ ਹਵਾਈ ਫਾਇਰਿੰਗ, ਅਥਰੂਗੈਸ ਛਡਣ ਤੇ ਲਾਠੀਚਾਰਜ ਕੀਤੇ ਜਾਣ ਦਾ ਸਮਾਚਾਰ ਮਿਲਿਆ ਹੈ। ਅਜ ਸਵੇਰੇ ਤਿੰਨ ਹਜ਼ਾਰ ਲੋਕਾਂ ਦੀ ਇਕ ਭੀੜ ਜੋ ਕਿ ਨੰਗਲੋਈ ਨੇੜੇ ਪੀਰਾਂ ਨਦੀ ਪਿੰਡ ਵਿਚ ਇਕਠੇ ਹੋਏ ਸਨ ਨੇ ਮੋਟਰਾਂ ਤੇ ਕਾਰਾਂ ਰੋਕ ਲਈਆਂ ਤੇ ਜ਼ੋਰਦਾਰ ਪਥਰਾਓ ਕੀਤਾ। ਪੁਲਸ ਨੇ ਮੌਕੇ ਤੇ ਪਹੁੰਚਕੇ ਲੋਕਾਂ ਨੂੰ ਖਿੰਡਾਉਣ ਲਈ ਪਥਰਾਓ ਕੀਤਾ ਜਦੋਂ ਇਹ ਕਾਰਵਾਈ ਅਸਫਲ ਰਹੀ ਤਾਂ ਹਵਾ ਵਿਚ ਗੋਲੀ ਚਲਾਈ ਗਈ। ਇਲਾਕੇ ਵਿਚ ਹੋਰ ਫੋਰਸ ਭੇਜ ਦਿਤੀ ਗਈ ਹੈ ਇਹ ਪਤਾ ਨਹੀਂ ਲਗ ਸਕਿਆ ਕਿ ਕੋਈ ਜਾਨੀ ਨੁਕਸਾਨ ਹੋਇਆ ਹੈ ਜਾ ਨਹੀਂ ਪੁਲਸ ਬੁਲਾਰੇ ਅਨੁਸਾਰ ਸਥਿਤੀ ਕਾਬੂ ਹੇਠ ਹੈ। ਹਵਾਈ ਫਾਇਰਿੰਗ ਦੌਰਾਨ ਇਕ ਦਰਜਨ ਦੇ ਕਰੀਬ ਗੋਲੀਆਂ ਚਲਾਈਆਂ ਗਈਆਂ। ਪੁਲਸ ਕਮਿਸ਼ਨਰ ਵੇਦ ਮਰਵਾਹਾ ਨੇ ਦਸਿਆ ਕਿ ਦਿਲੀ ਵਿਚ ਚਾਰ ਦਿਨ ਲਈ ਧਾਰਾ 144 ਲਾਗੂ ਕਰ ਦਿਤੀ ਗਈ ਹੈ। ਕਿਸੇ ਵੀ ਮਾੜੀ ਘਟਨਾ ਨੂੰ ਰੋਕਣ ਲਈ ਵਡੀ ਗਿਣਤੀ ਵਿਚ ਪੁਲਸ ਤੇ ਸੁਰਖਿਆ ਫੋਰਸ ਤਾਇਨਾਤ ਕਰ ਦਿਤੀ ਗਈ ਹੈ। ਅੰਤਰ, ਰਾਸ਼ਟਰੀ ਬਸ ਅੱਡੇ ਤੇ ਮੰਦਰ ਮਾਰਗ ਨੇੜੇ ਰਿਫਊਜੀ ਕੈਂਪਾਂ ਚੋਂ ਬਹੁਤ ਸਾਰੇ ਬੰਦੇ ਸੜਕ ਤੇ ਆ ਗਏ ਤੇ ਰੋਸ ਪ੍ਰਗਟ ਕੀਤਾ ਪਰ ਪੁਲਸ ਨੇ ਛੇਤੀ ਹੀ ਇਹਨਾ ਨੂੰ ਖਿੰਡਾ ਦਿਤਾ ਪੁਲਸ ਅਨੁਸਾਰ ਇਨਾ ਵਿਅਕਤੀਆਂ ਨੇ ਪੰਜਾਬ ਸਰਕਾਰ ਵਿਰੁਧ ਸ਼ਾਂਤੀ ਪੂਰਵਕ ਰਹਿਕੇ ਨਾਅਰੇਬਾਜ਼ੀ ਵੀ ਕੀਤੀ। ਸੀਨੀਅਰ ਪੁਲਸ ਅਧਿਕਾਰੀ ਅਨੁਸਾਰ ਸਥਿਤੀ ਤਨਾਅ ਵਾਲੀ ਪਰ ਕਾਬੂ ਹੇਠ ਹੈ। ਦਿੱਲੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਸਕੂਲ ਤੇ ਬਹੁਤ ਸਾਰੀਆਂ ਦੁਕਾਨਾ ਬੰਦ ਰਹੀਆਂ। ਭਾਰਤੀਆ ਜਨਤਾ ਪਾਰਟੀ ਦੇ ਦਿੱਲੀ ਯੂਨਿਟ ਨੇ ਕੱਲ 2 ਦਸੰਬਰ ਨੂੰ ਪੰਜਾਬ ਬੰਦ ਦਾ ਸੱਦਾ ਦਿੱਤਾ ਹੈ।

—ਮਦਰਾਸ ਸੜਕ ਹਾਦਸੇ ਵਿਚ 1 ਹਲਾਕ, 2 ਜਖਮੀ, 1 ਦੀ ਹਾਲਤ ਗੰਭੀਰ। ਜਖਮੀਆਂ ਨੂੰ ਤੁਰੰਤ ਨੇੜੇ ਦੇ ਹਸਪਤਾਲ ਪਹੁੰਚਾਇਆ ਗਿਆ। ਜਿਥੇ ਇਨ੍ਹਾਂ ਨੂੰ ਡਾਕਟਰੀ ਸਹਾਇਤੀ ਦਿੱਤੀ।

(ਬਾਕੀ ਸਫਾ 4 ਤੇ)

ਬਸੰਤ ਸਿੰਘ ਖਾਲਸਾ ਅਤੇ ਕਿਰਪਾਲ ਸਿੰਘ ਰਾਣੋਂ ਨੂੰ ਵਜ਼ਾਰਤ ਵਿਚੋਂ ਕਢ ਦਿਤਾ ਗਿਆ

# ਅਕਾਲੀ ਪੱਤ੍ਰਕਾ

ਫਾਊਂਡਰ—ਸਵ: ਸ: ਅਮਰ ਸਿੰਘ ਦੁਸਾਂਝ ਫੋਨ ਘਰ 2522, 3239
ਸਥਾਪਤ 1920
ਰਜਿਸਟਰਡ ਨੰ: NW,JL24
ਮੁੱਖ ਸੰਪਾਦਕ : ਨਿਰੰਜਨ ਸਿੰਘ ਮਿੱਠਾ ਐਮ.ਏ. ਐਲ. ਐਲ. ਬੀ.
ਬੁੱਧਵਾਰ 3 ਦਸੰਬਰ 1986 ਮੁ: 18 ਮੱਘਰ 2043
ਫੋਨ : 72697, 73979
ਜਿਲਦ ਨੰ: 71
ਡਾਇਰੈਕਟਰ ਐਡੀਟਰ—ਸਵ: ਗਿ: ਸਾਧੂ ਸਿੰਘ ਫੋਨ ਘਰ 2708
ਕੀਮਤ 75 ਪੈਸੇ ਹਵਾਈ ਜਹਾਜ਼ ਰਾਹੀਂ 85 ਪੈਸੇ
ਅੰਕ 232



## ਬਾਦਲ, ਟੌਹੜਾ, ਵਡਾਲਾ ਤੇ ਕਈ ਸਰਗਰਮ ਵਰਕਰ ਗ੍ਰਿਫਤਾਰ

ਚੰਡੀਗੜ੍ਹ, 2 ਦਸੰਬਰ (ਯੂ. ਐਨ. ਆਈ.)—ਸ਼ਰੋਮਣੀ ਕਮੇਟੀ ਦੀ ਚੋਣ ਹਾਰ ਜਾਣ ਅਤੇ ਟਾਂਡਾ ਬਸ ਕਾਂਡ ਪਿਛੋਂ ਸਰਕਾਰ ਵਲੋਂ ਜੋ ਫੌਰੀ ਕਾਰਵਾਈ ਕੀਤੀ ਗਈ ਉਸ ਅਧੀਨ ਬਾਗੀ ਅਕਾਲੀ ਦਲ ਦੇ ਪ੍ਰਧਾਨ ਤੇ ਸਾਬਕਾ ਮੁਖ ਮੰਤਰੀ ਸ: ਪ੍ਰਕਾਸ਼ ਸਿੰਘ ਬਾਦਲ ਅਤੇ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਵੇਂ ਚੁਣੇ ਗਏ ਪ੍ਰਧਾਨ ਸ: ਗੁਰਚਰਨ ਸਿੰਘ ਸਿੰਘ ਟੌਹੜਾ ਨੂੰ ਅਜ ਤੜਕੇ ਗਰਿਫਤਾਰ ਕਰ ਲਿਆ ਗਿਆ ਹੈ।

ਸਰਕਾਰੀ ਸੂਤਰਾਂ ਅਨੁਸਾਰ ਇਹ ਗਰਿਫਤਾਰੀਆਂ, ਅਤਿਵਾਦੀ ਅਸੰਰਾਂ ਨੂੰ ਸਹਿ ਅਤੇ ਪਨਾਹ ਦੇਣ ਅਤੇ ਮਾਰੇ ਗਏ "ਅਤਿਵਾਦੀਆਂ" ਦੇ ਭੋਗ ਸਮਾਗਮਾਂ ਤੇ ਸ਼ਰਧਾਂਜਲੀਆਂ ਭੇਟ ਕਰਨ ਜਾਣਦੇ ਦੋਸ਼ਾਂ ਅਧੀਨ ਅਕਾਲੀ ਦਲ ਬਾਦਲ, ਸੰਯੁਕਤ ਅਕਾਲੀ ਦਲ ਅਤੇ ਆਲ ਇੰਡੀਆ ਸਿਖ ਸਟੂਡੈਂਟ ਫੈਡਰੇਸ਼ਨ ਵਿਰੁਧ ਕਾਰਵਾਈ ਕੀਤੀ ਜਾ ਰਹੀ ਹੈ। ਸਰਕਾਰੀ ਸੂਤਰਾਂ ਅਨੁਸਾਰ ਇਸ ਕਾਰਵਾਈ ਨਾਲ 'ਅਤਿਵਾਦ' ਨੂੰ ਖਤਮ ਕਰਨ ਵਿਚ ਮਦਦ ਮਿਲੇਗੀ। ਪਤਾ ਲਗਾ ਹੈ ਕਿ ਪੰਜਾਬ ਸਰਕਾਰ ਨੇ ਤਕਰੀਬਨ ਇਕ ਸੌ ਤੋਂ ਵਧ ਬਾਗੀ ਅਕਾਲੀ ਲੀਡਰਾਂ ਤੇ ਵਰਕਰਾਂ ਦੀ ਲਿਸਟ ਤਿਆਰ ਕੀਤੀ ਹੈ ਜਿਹਨਾਂ ਨੂੰ ਉਪਰੋਕਤ ਦੋਸ਼ਾਂ ਅਧੀਨ ਗਰਿਫਤਾਰ ਕੀਤਾ ਜਾਵੇਗਾ।

ਸਰਕਾਰੀ ਸੂਤਰਾਂ ਅਨੁਸਾਰ ਭਾਈ ਸਮਿੰਦਰ ਸਿੰਘ ਐਮ. ਪੀ. ਅਤੇ ਸੁਖਦੇਵ ਸਿੰਘ ਢੀਂਡਸਾ ਜਨਰਲ ਸੈਕਟਰੀ ਅਕਾਲੀ ਦਲ (ਬਾਦਲ) ਵੀ ਸਰਕਾਰ ਦੀ ਲਿਸਟ ਵਿਚ ਹਨ।

ਸਰਕਾਰੀ ਰਿਪੋਰਟਾਂ ਅਨੁਸਾਰ ਸ: ਬਾਦਲ ਨੂੰ ਉਨ੍ਹਾਂ ਦੀ ਚੰਡੀਗੜ੍ਹ ਕੋਠੀ ਤੋਂ ਤੜਕੇ ਗਰਿਫਤਾਰ ਕੀਤਾ ਗਿਆ, ਜਦਕਿ ਸ: ਗੁਰਚਰਨ ਸਿੰਘ ਟੌਹੜਾ ਨੂੰ ਉਨ੍ਹਾਂ ਦੇ ਜੱਦੀ ਪਿੰਡ ਟੌਹੜਾ ਵਿਖੇ ਗਰਿਫਤਾਰ ਕੀਤਾ ਗਿਆ।

ਜਲੰਧਰ ਤੋਂ ਮਿਲੀਆਂ ਰਿਪੋਰਟਾਂ 'ਚ ਕਿਹਾ ਗਿਆ ਹੈ ਕਿ ਬਾਦਲ ਅਕਾਲੀ ਦਲ ਦੇ ਚੀਫ ਵਿਪ ਜ: ਕੁਲਦੀਪ ਸਿੰਘ ਵਡਾਲਾ ਨੂੰ ਉਹਨਾਂ ਦੇ ਪਿੰਡ 'ਵਡਾਲਾ' ਤੋਂ ਗਰਿਫਤਾਰ ਕੀਤਾ ਗਿਆ। ਬਾਕੀ ਗਰਿਫਤਾਰੀਆਂ ਦੇ ਵੇਰਵੇ ਦੀ ਉਡੀਕ ਕੀਤੀ ਜਾ ਰਹੀ ਹੈ।

ਆਪਣੀ ਗਰਿਫਤਾਰੀ ਤੋਂ ਪਹਿਲਾ ਸ: ਪ੍ਰਕਾਸ਼ ਸਿੰਘ ਬਾਦਲ ਨੇ ਯੂ.ਐਨ.ਆਈ. ਨੂੰ ਟੈਲੀਫੂਨ ਤੇ ਦਸਿਆ ਕਿ ਉਹ ਕਲ ਦੀਆਂ ਸਰਗਰਮੀਆਂ ਤੋਂ ਇਸ ਗਲ ਨੂੰ ਭਾਂਪ ਗਏ ਸਨ ਕਿ ਉਨ੍ਹਾਂ ਨੂੰ ਕਿਸੇ ਵੀ ਪਲ ਗਰਿਫਤਾਰ ਕੀਤਾ ਜਾ ਸਕਦਾ ਹੈ।

ਉਨ੍ਹਾਂ ਕਿਹਾ ਕਿ ਉਨ੍ਹਾਂ ਦੀ ਗ੍ਰਿਫਤਾਰੀ ਸ਼ਰੋਮਣੀ ਕਮੇਟੀ ਦੀ ਪ੍ਰਧਾਨਗੀ ਚੋਣ ਵਿਚ ਬਰਨਾਲਾ ਸਰਕਾਰ ਨੂੰ ਲੱਕ ਤੋੜਵੀਂ ਹਾਰ ਕਾਰਨ ਕੀਤੀ ਜਾ ਰਹੀ ਹੈ ਅਤੇ ਬਰਨਾਲਾ ਸਰਕਾਰ ਨੇ ਇਹ ਗਰਿਫਤਾਰੀ ਬਦਲਾ ਲਊ ਭਾਵਨਾ ਅਧੀਨ ਕੀਤੀ ਹੈ।

ਉਹਨਾਂ ਆਪਣੇ ਧੜੇ ਦੇ ਵਰਕਰਾਂ ਨੂੰ ਅਪੀਲ ਕੀਤਾ ਹੈ ਕਿ ਉਹ ਇਕਮੁਠ ਹੋ ਕੇ ਜੇਲਾਂ ਵਿਚ ਬੰਦ ਨੌਜਵਾਨਾਂ ਨੂੰ ਰਿਹਾ ਕਰਨ ਧਰਮੀ ਫੌਜੀਆਂ ਦੀ ਰਿਹਾਈ ਅਤੇ ਉਹਨਾਂ ਨੂੰ ਨੌਕਰੀ ਤੇ ਮੁੜ ਬਹਾਲ ਕਰਨ ਅਤੇ ਝੂਠੇ ਪੁਲਸ ਮੁਕਾਬਲਿਆਂ ਵਿਚ ਨੌਜਵਾਨਾਂ ਨੂੰ ਸ਼ਹੀਦ ਕਰਨ ਵਿਰੁਧ ਲਾਮਬੰਦ ਹੋ ਜਾਣ।

ਅੰਮ੍ਰਿਤਸਰ ਤੋਂ ਮਿਲੀ ਇਤਲਾਹ ਮੁਤਾਬਕ ਅਕਾਲੀ ਦਲ (ਲੌਂਗੋਵਾਲ) ਦੇ ਮਜ਼ਦੂਰ ਵਿੰਗ ਦੇ ਜਨਰਲ ਸੈਕਟਰੀ ਹਰਭਜਨ ਸਿੰਘ ਬਰਾੜ ਨੂੰ ਉਸ ਦੇ ਘਰੋਂ ਅਜ ਸਵੇਰੇ ਗ੍ਰਿਫਤਾਰ ਕਰ ਲਿਆ ਗਿਆ। ਸ: ਬਰਾੜ ਪਹਿਲਾ ਸੰਯੁਕਤ ਅਕਾਲੀ ਦਲ ਦੇ ਜਿਲਾ ਪ੍ਰਧਾਨ ਸਨ ਅਤੇ 6 ਮਹੀਨੇ ਪਹਿਲਾ ਹੀ ਉਹ ਲੌਂਗੋਵਾਲ ਅਕਾਲੀ ਦਲ ਵਿਚ ਸ਼ਾਮਲ ਹੋਏ ਸਨ।

ਗੁਰਦਾਸਪੁਰ ਜਿਲੇ ਵਿਚ ਹੁਣ ਤਕ 13 ਗਰਮ ਖਿਆਲੀ ਵਰਕਰਾਂ ਨੂੰ ਗ੍ਰਿਫਤਾਰ ਕੀਤਾ ਹੈ।

### ਜ: ਵਡਾਲਾ ਦੀ ਗ੍ਰਿਫਤਾਰੀ

ਬਾਗੀ ਅਕਾਲੀ ਦਲ ਦੇ ਚੀਫ ਵਿਪ ਸ: ਕੁਲਦੀਪ ਸਿੰਘ ਵਡਾਲਾ ਨੂੰ ਉਨ੍ਹਾਂ ਦੇ ਘਰੋਂ ਪਿੰਡ ਵਡਾਲਾ ਵਿਖੇ ਗ੍ਰਿਫਤਾਰ ਕੀਤਾ ਗਿਆ।

ਜਦੋਂ ਉਹਨਾਂ ਨਾਲ ਟੈਲੀਫੂਨ ਤੇ ਸੰਪਰਕ ਪੈਦਾ ਕੀਤਾ ਗਿਆ ਤਾਂ ਉਹਨਾਂ ਯੂ. ਐਨ. ਆਈ. ਨੂੰ ਦਸਿਆ ਕਿ ਉਨ੍ਹਾਂ ਨੂੰ ਧਾਰਾ 107/51 ਅਧੀਨ ਗ੍ਰਿਫਤਾਰ ਕੀਤਾ ਗਿਆ ਹੈ। ਉਹਨਾਂ ਖਦਸ਼ਾ ਜ਼ਾਹਿਰ ਕੀਤਾ ਕਿ ਸ਼ਾਇਦ ਉਹਨਾਂ ਨੂੰ ਨੈਸ਼ਨਲ ਸਕਿਓਰਟੀ ਐਕਟ ਅਧੀਨ ਨਜ਼ਰਬੰਦ ਕਰ ਦਿਤਾ ਜਾਵੇ।

ਸ: ਵਡਾਲਾ ਸ: ਗੁਰਚਰਨ ਸਿੰਘ ਟੌਹੜਾ ਦੇ ਬੜੇ ਨਜ਼ਦੀਕੀ ਦਸੇ ਜਾਂਦੇ ਹਨ।

ਹ. ਸ. ਅਨੁਸਾਰ ਪੰਜਾਬ ਦੇ ਮੁਖ ਮੰਤਰੀ ਸ: ਸੁਰਜੀਤ ਸਿੰਘ ਬਰਨਾਲਾ ਨੇ ਸ: ਬਾਦਲ ਦੀ ਗਰਿਫਤਾਰੀ ਬਾਰੇ ਪਤਰਕਾਰਾਂ ਨੂੰ ਜਾਣਕਾਰੀ ਦਿੰਦਿਆਂ ਦਸਿਆ ਕਿ ਉਹਨਾਂ ਨੂੰ ਪੰਜਾਬ ਵਿਚ ਵਧ ਰਹੀਆਂ ਅਤਿਵਾਦੀਆਂ ਦੀਆਂ ਸਰਗਰਮੀਆਂ ਦੀ ਹਮਾਇਤ ਕਰਨ ਕਰਕੇ ਗਰਿਫਤਾਰ ਕੀਤਾ ਗਿਆ ਹੈ। ਇਕ ਗੈਰ ਸਰਕਾਰੀ ਸੂਤਰਾਂ ਤੋਂ ਪਤਾ ਲਗਾ ਹੈ ਕਿ ਸ: ਬਾਦਲ ਨੂੰ ਗਰਿਫਤਾਰ ਕਰਨ ਦਾ ਫੈਸਲਾ ਪੰਜਾਬ ਸਰਕਾਰ ਨੇ ਉਦੋਂ ਹੀ ਕਰ ਲਿਆ ਸੀ ਜਦੋਂ ਸ਼ਰੋਮਣੀ ਗੁ: ਪ੍ਰਬੰਧਕ ਕਮੇਟੀ ਦੇ ਪਰਧਾਨ ਦੀ ਚੋਣ ਵਿਚ ਬਾਦਲ ਦਲ ਦੇ ਉਮੀਦਵਾਰ ਸ: ਟੌਹੜਾ ਦੇ ਹਥੋਂ ਸੱਤਾਧਾਰੀ ਬਰਨਾਲਾ ਅਕਾਲੀ ਦਲ ਦੇ ਉਮੀਦਵਾਰ ਸਰਦਾਰ ਕਾਬਿਲ ਸਿੰਘ ਦੀ ਹਾਰ ਹੋਈ ਸੀ। ਪਰ ਰਾਜਨੀਤਕ ਹਲਕਿਆਂ ਦਾ ਕਹਿਣਾ ਹੈ ਕਿ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਨਾਲ ਮੁਖ ਮੰਤਰੀ ਸ: ਸੁਰਜੀਤ ਸਿੰਘ ਬਰਨਾਲਾ ਨਾਲ ਹੋਈ ਮੀਟਿੰਗ ਵਿਚ ਸ: ਬਾਦਲ ਨੂੰ ਗਰਿਫਤਾਰ ਕਰਨ ਦਾ ਫੈਸਲਾ ਕੀਤਾ ਗਿਆ।

ਸ: ਬਾਦਲ ਦੀ ਗਰਿਫਤਾਰੀ ਤੋਂ ਪਿਛੋਂ ਬਾਦਲ ਅਕਾਲੀ ਦਲ ਦੇ ਸੀਨੀਅਰ ਨੇਤਾ ਵਰਕਰ ਤੇ ਵਿਧਾਇਕ ਰੂਪੋਸ਼ ਹੋ ਗਏ ਹਨ। ਪੰਜਾਬ ਪੁਲਸ ਨੇ ਨੀਮ ਫੌਜੀ ਦਸਤਿਆਂ ਨਾਲ ਸਾਂਝੀ ਮੁਹਿੰਮ ਦੇ ਅਧੀਨ ਅਜ ਰਾਤ ਕਈ ਵਰਕਰਾਂ ਦੇ ਘਰਾਂ ਤੇ ਛਾਪੇ ਮਾਰੇ ਪਰ ਅਜੇ ਤਕ ਕਿੰਨਿਆਂ ਨੂੰ ਗਰਿਫਤਾਰ ਕੀਤਾ ਗਿਆ ਹੈ। ਇਹ ਪਤਾ ਨਹੀਂ ਚਲ ਸਕਿਆ।

(ਬਾਕੀ ਸਫਾ 6 ਤੇ)



ਸ: ਪ੍ਰਕਾਸ਼ ਸਿੰਘ ਬਾਦਲ



ਜਥੇਦਾਰ ਗੁਰਚਰਨ ਸਿੰਘ ਟੌਹੜਾ



ਜ: ਕੁਲਦੀਪ ਸਿੰਘ ਵਡਾਲਾ

## ਜਿੰਦਾ ਦਿੱਲੀ ਪਹੁੰਚ ਗਿਆ

ਨਵੀਂ ਦਿੱਲੀ, 2 ਦਸੰਬਰ (ਯੂ.)—ਦਿੱਲੀ ਪੁਲਿਸ ਨੂੰ ਸੂਚਨਾ ਮਿਲੀ ਹੈ ਕਿ ਅਤਿਵਾਦੀ ਹਰਜਿੰਦਰ ਸਿੰਘ ਉਰਫ ਜਿੰਦਾ ਅਤੇ ਅਰਵਿੰਦਰ ਸਿੰਘ ਉਰਫ ਮਥਰਾ ਸਿੰਘ ਦਿੱਲੀ ਪੁੱਜ ਗਏ ਹਨ। ਪੁਲਿਸ ਨੇ ਲੋਕਾਂ ਨੂੰ ਅਪੀਲ ਕੀਤੀ ਹੈ ਕਿ ਜੇਕਰ ਉਹ ਇਹਨਾਂ ਅਤਿਵਾਦੀਆਂ ਨੂੰ ਕਿਧਰੇ ਵੇਖਣ ਤਾਂ ਇਸ ਬਾਰੇ ਪੁਲਿਸ ਨੂੰ ਸੂਚਿਤ ਕਰ ਦੇਣ। ਮਥਰਾ ਸਿੰਘ ਬਟਾਲੇ ਦਾ ਹੈ। ਉਸ ਦਾ ਕੱਦ 5 ਫੁੱਟ 8 ਇੰਚ ਅਤੇ ਉਸ ਦੀ ਉਮਰ 20 ਸਾਲ ਹੈ। ਕਲੀਨ ਸ਼ੇਵਡ ਜਿੰਦਾ ਦਾ ਕੱਦ 5 ਫੁੱਟ 7 ਇੰਚ ਹੈ। ਪੁਲਿਸ ਨੇ ਲੋਕਾਂ ਨੂੰ ਇਹ ਵੀ ਕਿਹਾ ਹੈ ਕਿ ਉਹ ਇਧਰ-ਉਧਰ ਪਏ ਟਰਾਂਜਿਸਟਰ, ਬਰੀਫ ਕੇਸ, ਖਿਡਾਉਣੇ ਅਤੇ ਕਿਤਾਬਾਂ ਨਾ ਚੁੱਕਣ।

## ਟਾਂਡਾ ਬਸ ਕਾਂਡ ਦੇ ਜਖਮੀਆਂ ਨੂੰ ਮਾਲੀ ਸਹਾਇਤਾ ਦਾ ਐਲਾਨ

ਹੁਸਿਆਰਪੁਰ 2 ਦਸੰਬਰ—(ਪ੍ਰਦੁਮਣ) ਅਜ ਇਥੇ ਜਿਲਾ ਹੁਸ਼ਿਆਰਪੁਰ ਦੇ ਜਿਲਾ ਮਜਿਸਟਰੇਟ ਸ੍ਰੀ ਐਮ. ਐਸ. ਕਲੇਰ ਨੇ ਟਾਂਡਾ ਬੱਸ ਕਾਂਡ ਦੇ ਜਖਮੀਆਂ ਬਚਿਤਰ ਸਿੰਘ ਨੂੰ 5 ਹਜਾਰ ਜੇ. ਆਰ. ਨੂੰ 5 ਹਜਾਰ ਪ੍ਰਤਾਪ ਚੰਦ ਨੂੰ 5000 ਰੁ: ਅਜੀਤ ਸਿੰਘ ਨੂੰ 1000/ਰੁਪੈ ਤੇ ਹਰੀਮਿੱਤਰ ਨੂੰ 500/ਰੁਪੈ ਦੇਣ ਦਾ ਐਲਾਨ ਕੀਤਾ। ਦਸੂਹੇ ਦੇ ਸਰਕਾਰੀ ਮੁਲਾਜਮ ਪ੍ਰਤਾਪ ਚੰਦ ਦੀ ਪਤਨੀ ਨੂੰ ਉਸਦੀ ਥਾਂ ਨੌਕਰੀ ਦੇਣ ਜਾਂ ਉਸਦੀ ਪਤਨੀ ਨੂੰ ਤਨਖਾਹ ਦੇਣ ਦਾ ਐਲਾਨ ਕੀਤਾ ਗਿਆ।

## ਸੜਕ ਹਾਦਸੇ 'ਚ ਇਕਲੌਤਾ ਪੁੱਤਰ ਹਲਾਕ

ਬੱਸੀ ਪਠਾਣਾ, 2 ਦਸੰਬਰ (ਰੂਪਾਲ)—ਸੋਮਵਾਰ ਇਥੋਂ 17 ਕਿਲੋ ਮੀਟਰ ਦੂਰ ਸਰਹਿੰਦ-ਪਟਿਆਲਾ ਰੋਡ ਤੇ ਇਕ ਸੜਕ ਹਾਦਸੇ ਵਿਚ ਦੋ ਭੈਣਾਂ ਦਾ ਇਕਲੌਤਾ ਵੀਰ ਮਾਰਿਆ ਗਿਆ।

ਦੱਸਿਆ ਗਿਆ ਹੈ ਕਿ ਮਰਨ ਵਾਲਾ ਆਪਣੇ ਪਿਓ ਨਾਲ ਟਰੈਕਟਰ ਤੇ ਬੈਠਾ ਜਾ ਰਿਹਾ ਸੀ ਕਿ ਪਿੰਡ ਖਰੌੜੀ ਲਾਗੇ ਇਕ ਮੁਸਾਫਿਰ ਬੱਸ ਨਾਲ ਜਾ ਟਕਰਾਇਆ ਅਤੇ ਉਲਟ ਕੇ ਖਤਾਨਾਂ 'ਚ ਜਾ ਡਿਗਿਆ। ਮਿਤਕ ਦੇ ਪਿਤਾ ਨੇ ਕਿਸੇ ਕਿਸਮ ਦੀ ਕਾਰਵਾਈ ਕਰਨਾ ਉੱਚਿਤ ਨਹੀਂ ਸਮਝਿਆ।

## ਨਵ ਵਿਆਹੁਤਾ ਵਲੋਂ ਆਤਮ ਹਤਿਆ

ਹੁਸਿਆਰਪੁਰ, 2 ਦਸੰਬਰ (ਪ੍ਰਦੁਮਣ) ਇਥੋਂ 20 ਕਿਲੋਮੀਟਰ ਦੂਰ ਪਿੰਡ ਟਿਟਵਾਲੀ ਦੀ ਇਕ ਨਵ ਵਿਆਹੁਤਾ ਰਕਸ਼ਾ ਦੇਵੀ ਦਾਜ ਦੀ ਬਲੀ ਚੜ੍ਹ ਗਈ ਉਸ ਦੇ ਪਤੀ ਜਸਬੀਰ ਸਿੰਘ ਤੇ ਉਸ ਦੀ ਮਾਂ ਵਿਰੁਧ ਧਾਰਾ 306 ਅਧੀਨ ਕੇਸ ਰਜਿਸਟਰਡ ਕਰ ਲਿਆ ਹੈ। ਲੜਕੀ ਦੇ ਬਾਪ ਲਛਮਣ ਦਾਸ ਨੇ ਮੁਢਲੀ ਰਿਪੋਰਟ ਵਿਚ ਦਸਿਆ ਹੈ ਕਿ ਰਕਸ਼ਾ ਦੇਵੀ ਦਾ ਵਿਆਹ 8-9 ਮਹੀਨੇ ਪਹਿਲਾ ਕੀਤਾ ਸੀ ਤੇ ਉਸ ਦੇ ਸਹੁਰੇ ਵਧੇਰੇ ਦਾਜ ਲਿਆਉਣ ਲਈ ਉਸਤੇ ਦਬਾਅ ਪਾ ਰਹੇ ਸਨ। ਜਿਸ ਨੂੰ ਨਾ ਸਹਾਰਦਿਆਂ ਰਕਸ਼ਾ ਦੇਵੀ ਨੇ ਜ਼ਹਿਰ ਖਾ ਲਈ।

## ਅਕਾਲੀ ਮੀਟਿੰਗਾਂ ਵੀਰ, ਸ਼ੁਕਰਵਾਰ ਨੂੰ

ਚੰਡੀਗੜ੍ਹ, 2 ਦਸੰਬਰ (ਯੂ)—ਸ: ਸੁਰਜੀਤ ਸਿੰਘ ਬਰਨਾਲਾ ਅਤੇ ਸ: ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਹੇਠਲੇ ਅਕਾਲੀ ਦਲਾਂ ਦੀਆਂ ਹੰਗਾਮੀ ਮੀਟਿੰਗਾਂ ਸ਼ੁਕਰਵਾਰ ਨੂੰ ਬੁਲਾ ਲਈਆਂ ਗਈਆਂ ਹਨ। ਬਾਦਲ ਦਲ ਦੀ ਮੀਟਿੰਗ ਅੰਮ੍ਰਿਤਸਰ ਜਦ ਕਿ ਲੌਂਗੋਵਾਲ ਦਲ ਦੀ ਮੀਟਿੰਗ ਚੰਡੀਗੜ੍ਹ ਵਿਖੇ ਹੋਵੇਗੀ। ਲੌਂਗੋਵਾਲ ਦਲ ਦੀ ਮੀਟਿੰਗ ਵਿਚ ਸੂਬੇ ਵਿਚ ਲਾਅ ਐਂਡ ਆਰਡਰ ਦੀ ਹਾਲਤ ਤੇ ਵਿਚਾਰ ਹੋਵੇਗੀ ਜਦਕਿ ਬਾਦਲ ਦਲ ਅਗਲੇ ਪ੍ਰੋਗਰਾਮ ਬਾਰੇ ਫੈਸਲਾ ਕਰੇਗਾ।

ਇਕ ਹੋਰ ਸੂਚਨਾ ਮੁਤਾਬਕ ਬਰਨਾਲਾ ਅਕਾਲੀ ਦਲ ਦੀ ਮੀਟਿੰਗ 4 ਦਸੰਬਰ ਨੂੰ ਹੋਵੇਗੀ। ਇਹ ਮੀਟਿੰਗ ਪਾਰਟੀ ਦੇ ਸਬ ਆਫਿਸ-9 ਐਮ. ਐਲ. ਏ. ਫਲੈਟ ਵਿਚ ਹੋਵੇਗੀ।



ਦਿੱਲੀ ਵਿਚ ਪੁਲਸ ਫੋਰਸ ਹਾਲਾਤ ਦੇ ਟਾਕਰੇ ਲਈ ਪੂਰੀ ਤਰ੍ਹਾਂ ਤਿਆਰ ਖੜ੍ਹੀ ਨਜ਼ਰ ਆ ਰਹੀ ਹੈ।

## ਦਿੱਲੀ ਬੰਦ ਦੌਰਾਨ ਇਕ ਫ਼ਿਰਕੇ ਦੇ ਲੋਕਾਂ ਤੇ ਹਮਲੇ ਤੇ ਲੁੱਟਮਾਰ

### ਜਮਨਾ ਪਾਰ ਇਲਾਕੇ 'ਚ ਭਾਰੀ ਗੜਬੜ— ਫੌਜ ਚੌਕਸ ਤੇ

ਨਵੀਂ ਦਿੱਲੀ, 2 ਦਸੰਬਰ (ਯੂ.ਐਨ. ਆਈ.)— ਪੰਜਾਬ ਵਿਚ ਕਤਲਾਂ ਵਿਰੁਧ ਦਿੱਲੀ ਬੰਦ ਦੁਰਾਨ ਪੂਰਬੀ ਤੇ ਪਛਮੀ ਦਿੱਲੀ ਵਿਚ ਹਿੰਸਾ ਸਾੜਫੂਕ ਤੇ ਪਥਰਾਉ ਦੀਆਂ ਘਟਨਾਵਾਂ ਹੋਈਆਂ। ਭਾਰਤੀ ਜਨਤਾ ਪਾਰਟੀ ਵਲੋਂ ਬੰਦ ਦੇ ਸੱਦੇ ਦੁਰਾਨ ਪੂਰਬੀ ਦਿੱਲੀ ਦੇ ਗਾਂਧੀ ਨਗਰ ਕ੍ਰਿਸ਼ਨਾ ਨਗਰ ਤੇ ਭੋਲ ਇਲਾਕੇ ਵਿਚ ਗੁੰਡਿਆਂ ਨੇ ਦੋ ਮੋਟਾਡੋਰ, ਇਕ ਸਕੂਟਰ ਤੇ ਇਕ ਕਾਰ ਨੂੰ ਅੱਗ ਲਾ ਕੇ ਸਾੜ ਦਿਤਾ, ਪਛਮੀ ਦਿੱਲੀ ਦੀ ਰਿਪੋਰਟ ਅਨੁਸਾਰ ਵੈਸਟ ਪਟੇਲ ਨਗਰ ਵਿਚ ਇਕ ਟੈਕਸੀ ਸਟੈਂਡ ਤੇ ਕੁਝ ਦੁਕਾਨਾਂ ਨੂੰ ਅੱਗ ਲਗਾ ਦਿਤੀ ਗਈ।

ਪੁਲਸ ਨੇ 600 ਦੇ ਕਰੀਬ ਵਿਅਕਤੀਆਂ ਨੂੰ ਗ੍ਰਿਫਤਾਰ ਕੀਤਾ ਹੈ। ਲਾਹੌਰੀ ਗੇਟ ਦੇ ਬਾਹਰ ਇਕ ਸਿਨਮਾ ਹਾਲ ਤੇ ਪਥਰਾਓ ਕਰਨ ਸਮੇਂ ਏ. ਐਮ. ਆਈ. ਫਟੜ ਹੋ ਗਿਆ।

ਬਹੁਤ ਸਾਰੀਆਂ ਥਾਵਾਂ ਤੇ ਲੋਕ ਗਰੁਪਾਂ ਵਿਚ ਇਕੱਠੇ ਹੋ ਗਏ ਅਤੇ ਟਰੈਫਿਕ ਠਪ ਕਰ ਦਿਤਾ। ਬਹੁਤੀਆਂ ਗ੍ਰਿਫਤਾਰੀਆਂ ਧਾਰਾ-144 ਅਧੀਨ ਕੀਤੀਆਂ ਗਈਆਂ ਹਨ, ਸੀਨੀਅਰ ਪੁਲਸ ਅਧਿਕਾਰੀਆਂ ਅਨੁਸਾਰ ਪਛਮੀ ਦਿੱਲੀ ਵਿਚ 100 ਤੇ ਸੈਂਟਰਲ ਦਿੱਲੀ ਵਿਚ 70 ਦੇ ਕਰੀਬ ਬੰਦੇ ਫੜੇ ਗਏ ਦਖਣੀ ਦਿੱਲੀ ਪੁਲਸ ਦੇ ਮੁਖੀ ਮੰਕਸਵੈਲ ਪਰੇਰਾ ਨੇ ਕਿਹਾ ਕਿ 32 ਵਿਅਕਤੀਆਂ ਨੂੰ ਗ੍ਰਿਫਤਾਰ ਕੀਤਾ ਗਿਆ ਹੈ ਨਿਜਾਮੁਦੀਨ ਲਾਜਪਤ ਨਗਰ ਤੇ ਛਾਉਣੀ ਇਲਾਕੇ ਦੇ ਕੌਂਸਲਰਾਂ ਨੂੰ ਵੀ ਗ੍ਰਿਫਤਾਰ ਕਰ ਲਿਆ ਗਿਆ ਹੈ ਬੀ. ਜੇ. ਪੀ ਹਿੰਦੂ ਮੰਚ ਤੇ ਹਿੰਦੂ ਸ਼ਿਵ ਸੈਨਾ ਦੇ ਲੀਡਰਾਂ ਨੇ ਟਰੈਫਿਕ ਠਪ ਕੀਤਾ। ਸ਼ਹਿਰ ਵਿਚ ਸਾਰੀਆਂ ਮਾਰਕੀਟਾਂ ਬੰਦ ਸਨ। ਪੁਲਸ ਸੂਤਰਾਂ ਅਨੁਸਾਰ ਪੁਰਾਣੀ ਦਿੱਲੀ ਰੇਲਵੇ ਸਟੇਸ਼ਨ ਨੇੜੇ ਕੁਝ ਲੋਕਾਂ ਨੇ ਦੁਕਾਨਾਂ ਅਤੇ ਮੋਟਰਾਂ ਤੇ ਪਥਰਾਓ ਕੀਤਾ। ਪੁਲਸ ਦੇ ਪਹੁੰਚਣ ਤੇ ਲੋਕ ਤਿਤਰ ਬਿਤਰ ਹੋ ਗਏ ਪੂਰਬੀ ਦਿੱਲੀ ਵਿਚ ਕ੍ਰਿਸ਼ਨਾ ਨਗਰ ਯਮੁਨਾ ਵਿਹਾਰ ਅਤੇ ਦਖਣੀ ਦਿੱਲੀ ਦੇ ਨੰਗਲ ਆਦਿ ਇਲਾਕੇ ਵਿਚ ਆਵਾਜਾਈ ਠਪ ਕਰਨ ਦੀਆਂ ਰਿਪੋਰਟਾਂ ਮਿਲੀਆਂ ਹਨ।

ਡੀ. ਟੀ. ਸੀ. ਬਸਾਂ ਦੀ ਆਵਾਜਾਈ ਮੁਕੰਮਲ ਤੌਰ ਤੇ ਠਪ ਹੋਣ ਕਾਰਨ ਬਹੁਤੇ ਸਕੂਲ ਬੰਦ ਹਨ। ਕੇਂਦਰੀ ਦਿੱਲੀ ਵਿਚ ਫੈਜ਼ ਰੋਡ ਤੇ 500 ਲੋਕਾਂ ਦੀ ਇਕ ਭੀੜ ਨੇ ਮੋਟਰਾਂ ਤੇ ਹੋਰ ਵਹੀਕਲਾਂ ਦੇ ਟਾਇਰਾਂ ਦੀ ਹਵਾ ਕਢ ਦਿਤੀ। ਨਬੀ ਕਰੀਮ ਯਮਨਾ ਵਿਹਾਰ ਤੇ ਨੰਗਲ ਵਿਚ ਵੀ ਆਵਾਜਾਈ ਠੱਪ ਰਹੀ। ਯਮਨਾ ਵਿਹਾਰ ਵਿਚ 50 ਔਰਤਾਂ ਨੇ ਵੀ ਟਰੈਫਿਕ ਠੱਪ ਕੀਤਾ।

### ਦੁਕਾਨਾਂ ਲੁਟੀਆਂ

ਦੇਸ਼ ਬੰਧੂ ਗੁਪਤਾ ਰੋਡ ਤੇ ਬਹੁਤ ਸਾਰੀਆਂ ਦੁਕਾਨਾਂ ਲੁਟਣ ਦਾ ਵੀ ਸਮਾਚਾਰ ਮਿਲਿਆ ਹੈ।

### 5 ਹਜ਼ਾਰ ਬੱਸਾਂ ਬੰਦ

ਦਿੱਲੀ ਵਿਚ ਡੀ. ਟੀ. ਸੀ. ਦੀਆਂ 5 ਹਜਾਰ ਬੱਸਾਂ ਦੀ ਹੜਤਾਲ ਕਾਰਨ ਰਾਜਧਾਨੀ ਵਿਚ ਜਨਜੀਵਨ ਠੱਪ ਹੋ ਗਿਆ। ਦਫਤਰਾਂ ਵਿਚ ਜਾਣ ਵਾਲਿਆਂ ਨੂੰ ਵੀ ਪੈਦਲ ਜਾਣਾ ਪਿਆ।

ਬੀ.ਜੇ ਪੀ ਲੀਡਰ ਮਦਨ ਲਾਲ ਖੁਰਾਣਾ ਨੇ ਕਿਹਾ ਕਿ ਬੰਦ ਸ਼ਾਂਤੀ ਪੂਰਬਕ ਰਿਹਾ। ਜਦੋਂ ਕਿ ਜਰੂਰੀ ਸੇਵਾਵਾਂ ਨੂੰ ਬੰਦ ਤੋਂ ਛੋਟ ਦੇ ਦਿਤੀ ਗਈ ਸੀ। ਪੁਲਸ ਦਾ ਦਾਅਵਾ ਹੈ ਕਿ ਖਿਚਾਅ ਵਾਲੇ ਇਲਾਕਿਆਂ ਵਿਚ ਪੁਲਸ ਦੀ ਗਸ਼ਤ ਵਧਾ ਦਿਤੀ ਗਈ ਹੈ। ਇਸ ਬੰਦ ਲਈ ਅਕਾਲੀ ਦਲ (ਲੌਂਗੋਵਾਲ) ਦਿੱਲੀ ਯੂਨਿਟ ਨੇ ਵੀ ਹਮਾਇਤ ਦਾ ਐਲਾਨ ਕੀਤਾ ਸੀ।

### ਵਕੀਲਾਂ ਦੀ ਹੜਤਾਲ

ਦਿੱਲੀ ਵਿਚ ਸੁਪਰੀਮਕੋਰਟ ਹਾਈ ਕੋਰਟ ਤੇ ਹੋਰਨਾਂ ਅਦਾਲਤਾਂ ਵਿਚ ਕੰਮ ਕਾਜ ਵੀ ਠਪ ਰਿਹਾ। ਵਕੀਲਾਂ ਨੇ ਵੀ ਇਸ ਮਾਮਲੇ ਤੇ ਹੜਤਾਲ ਕਰਨ ਦਾ ਨਿਰਨਾ ਕੀਤਾ ਸੀ।

## ਸਰਕਾਰ ਨੌਜੁਆਨਾਂ ਨਾਲ ਗੱਲਬਾਤ ਕਰੇ ਮਾਸਟਰ ਦਲ

ਜਲੰਧਰ, 2 ਦਸੰਬਰ—ਜ: ਮੋਹਣ ਸਿੰਘ ਸੀਨੀਅਰ ਮੀਤ ਪ੍ਰਧਾਨ, ਜਥੇਦਾਰ ਗੁਰਬਚਨ ਸਿੰਘ ਖੇੜਾ ਜਨਰਲ ਸਕੱਤਰ, ਜ: ਅਮਰੀਕ ਸਿੰਘ ਪ੍ਰੈੱਸ ਸਕੱਤਰ ਸ਼੍ਰੋ: ਅਕਾਲੀ ਦਲ (ਮਾਸਟਰ ਤਾਰਾ ਸਿੰਘ) ਨੇ ਪ੍ਰੈੱਸ ਦੇ ਨਾਂ ਇਕ ਸਾਂਝੇ ਬਿਆਨ ਵਿਚ, ਪੰਜਾਬ ਵਿਚ ਵਧ ਰਹੀ ਬਦ-ਅਮਨੀ ਅਤੇ ਬੇ-ਗੁਨਾਹਾਂ ਦੇ ਕਤਲਾਂ ਤੇ ਗਹਿਰੀ ਚਿੰਤਾ ਦਾ ਪ੍ਰਗਟਾਵਾ ਕੀਤਾ ਹੈ। ਇਸ ਸਬੰਧ 'ਚ ਜਲੰਧਰ ਅਤੇ ਦਿੱਲੀ ਵਿਚ ਅਤੇ ਹੋਰ ਦੂਜੇ ਥਾਵਾਂ ਤੇ ਹੁੱਲੜਬਾਜਾਂ ਵਲੋਂ ਕੀਤੀ ਗਈ ਹੁੱਲੜਬਾਜ਼ਾ ਅਤੇ ਫਿਰਕਾਪ੍ਰਸਤੀ ਦੇ ਨੰਗੇ ਨਾਚ ਦੀ ਸਖਤ ਸ਼ਬਦਾਂ ਵਿਚ ਨਿਖੇਧੀ ਕੀਤੀ ਅਤੇ ਸਰਕਾਰ ਤੋਂ ਮੰਗ ਕੀਤੀ ਹੈ ਕਿ ਇਹਨਾਂ ਤੇ ਕਰੜੀ ਨਿਗਰਾਨੀ ਰੱਖੀ ਜਾਵੇ ਅਤੇ ਸਖਤ ਕਾਰਵਾਈ ਕਰਨ ਦੀ ਮੰਗ ਕੀਤੀ। ਆਪ ਨੇ ਅੱਗੇ ਚੱਲ ਕੇ ਕੇਂਦਰ ਤੋਂ ਮੰਗ ਕੀਤੀ ਕਿ ਦੇਸ਼ ਦੀ ਅਖੰਡਤਾ ਨੂੰ ਕਾਇਮ ਰੱਖਣ ਲਈ ਪੰਜਾਬ ਮਸਲੇ ਲਈ ਨੌਜਵਾਨ ਜਥੇਬੰਦੀਆਂ ਨਾਲ ਤੁਰਤ ਗੱਲਬਾਤ ਕੀਤੀ ਜਾਵੇ ਅਤੇ ਪਿਛਲੇ ਕਈ ਸਾਲਾਂ ਤੋਂ, ਜੋ ਬੇ-ਗੁਨਾਹ ਜੇਲ੍ਹਾਂ 'ਚ ਬੰਦ ਹਨ, ਤੁਰਤ ਰਿਹਾ ਕੀਤਾ ਜਾਵੇ। ਸਮੂਹ ਪੰਜਾਬੀਆਂ ਨੂੰ ਪੁਰਅਮਨ ਤੇ ਏਕਤਾ ਰੱਖਣ ਦੀ ਅਪੀਲ ਕੀਤੀ ਅਤੇ ਵਿਦੇਸ਼ੀਆਂ ਦੀਆਂ ਸਾਜ਼ਿਸ਼ਾਂ ਅਤੇ ਨਾਪਾਕ ਇਰਾਦਿਆਂ ਨੂੰ ਫੇਲ੍ਹ ਕੀਤਾ ਜਾਵੇ।

## ਗ੍ਰਿਫਤਾਰੀਆਂ ਦੀ ਨਿੰਦਾ-ਧਰਨੇ-ਟਰੈਫਿਕ ਜਾਮ

ਅੰਮ੍ਰਿਤਸਰ, 2 ਦਸੰਬਰ (ਹ.ਸ.)—ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਨੇਤਾਵਾਂ ਦੀ ਅੰਨ੍ਹੇਵਾਹ ਗ੍ਰਿਫਤਾਰੀਆਂ ਦੀ ਜ਼ੋਰਦਾਰ ਨਿੰਦਾ ਕੀਤੀ ਤੇ ਚਿਤਾਵਨੀ ਦਿਤੀ ਕਿ ਜੇ 8 ਦਸੰਬਰ ਤਕ (ਪਹਿਲਾ ਦਿਤੇ ਅਲਟੀਮੇਟਮ ਅਨੁਸਾਰ) ਗ੍ਰਿਫਤਾਰ ਸਾਰੇ ਫੈਡਰੇਸ਼ਨ ਦੇ ਨੇਤਾਵਾਂ ਤੇ ਵਰਕਰਾਂ ਨੂੰ ਰਿਹਾ ਨਾ ਕੀਤਾ ਤਾਂ ਫੈਡਰੇਸ਼ਨ ਵਲੋਂ ਜੋ ਸਖਤ ਪ੍ਰੋਗਰਾਮ ਦਿੱਤਾ ਜਾਏਗਾ ਉਸ ਤੋਂ ਪੈਦਾ ਹੋਣ ਵਾਲੇ ਸਿੱਟਿਆਂ ਲਈ ਸਰਕਾਰ ਖੁਦ ਜੁੰਮੇਵਾਰ ਹੋਵੇਗੀ। ਜਾਰੀ ਬਿਆਨ ਵਿਚ ਆਖਿਆ ਗਿਆ ਹੈ ਕਿ ਸਰਕਾਰ ਜਿੰਨੀ ਸਖਤੀ ਬੇਕਸੂਰ ਲੋਕਾਂ ਤੇ ਖਾਸ ਕਰਕੇ ਸਿੱਖ ਨੌਜਵਾਨਾਂ ਤੇ ਕਰੇਗੀ, ਉਨਾ ਹੀ ਅਤਿਵਾਦ ਨੂੰ ਬਲ ਮਿਲੇਗਾ। ਬਿਆਨ ਵਿਚ ਧਮਕੀ ਦਿਤੀ ਗਈ ਹੈ ਕਿ ਸਰਕਾਰ ਫੈਡਰੇਸ਼ਨ ਦੇ ਅਲਟੀਮੇਟਮ ਨੂੰ ਪੂਰੀ ਤਰ੍ਹਾਂ ਧਿਆਨ ਵਿਚ ਰਖੇ। ਜਦ ਤਕ ਸਰਕਾਰ ਉਸ ਦੀਆਂ ਮੰਗਾਂ ਨੂੰ ਸਵੀਕਾਰ ਨਹੀਂ ਕਰਦੀ। ਉਦੋਂ ਉਸਦੇ ਵਰਕਰ ਨਾ ਤਾਂ ਖੁਦ ਚੈਨ ਨਾਲ ਬੈਠਣਗੇ ਤੇ ਨਾ ਹੀ ਸਰਕਾਰ ਨੂੰ ਬੈਠਣ ਦੇਣਗੇ।

ਚੇਤੇ ਰਹੇ 8 ਦਸੰਬਰ ਨੂੰ ਜੋ ਹੜਤਾਲ ਦੀ ਕਾਲ ਦਿਤੀ ਗਈ ਹੈ ਉਸ ਦਾ ਉਦੇਸ਼ ਦੇਸ਼ ਭਰ ਦੀਆਂ ਜੇਲ੍ਹਾਂ ਵਿਚ ਬੰਦ ਸਮੂਹ ਸਿੱਖ ਨੌਜਵਾਨਾਂ, ਸਿੱਖ ਫੌਜੀਆਂ ਤੇ ਬੀਬੀਆਂ ਦੀ ਰਿਹਾਈ ਦੀ ਮੰਗ ਤੇ ਜ਼ੋਰ ਦੇਣਾ ਹੈ।

ਅੰਮ੍ਰਿਤਸਰ, (ਹ. ਸ.)—ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ: ਹਰਿੰਦਰ ਸਿੰਘ ਤੇ ਜੂਨੀਅਰ ਮੀਤ ਪ੍ਰਧਾਨ ਸ: ਉਜਾਗਰ ਸਿੰਘ ਅਤੇ ਬਾਦਲ ਅਕਾਲੀ ਦਲ ਜਨਰਲ ਸਕੱਤਰ ਸ: ਮਨਜੀਤ ਸਿੰਘ ਨੇ ਪੰਜਾਬ ਸਰਕਾਰ ਵਲੋਂ ਸ਼ਰੋਮਣੀ ਕਮੇਟੀ ਦੇ ਪ੍ਰਧਾਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਤੇ ਅਕਾਲੀ ਦਲ (ਬਾਦਲ) ਦੇ ਪ੍ਰਧਾਨ ਸ੍ਰੀ ਪ੍ਰਕਾਸ਼ ਸਿੰਘ ਬਾਦਲ ਤੇ ਮੀਤ ਪ੍ਰਧਾਨ ਸ੍ਰੀ ਕੁਲਦੀਪ ਸਿੰਘ ਵਡਾਲਾ ਦੀ ਗ੍ਰਿਫਤਾਰੀ ਦੀ ਸਖਤ ਸ਼ਬਦਾਂ ਵਿਚ ਨਿਖੇਧੀ ਕੀਤੀ ਹੈ।

ਇਥੇ ਜਾਰੀ ਇਕ ਸਾਂਝੇ ਬਿਆਨ ਵਿਚ ਇਹਨਾਂ ਨੇਤਾਵਾਂ ਨੇ ਕਿਹਾ ਹੈ ਕਿ ਪੰਜਾਬ ਸਰਕਾਰ ਆਪਣੀ ਕਮਜ਼ੋਰੀ ਨੂੰ ਛੁਪਾਉਣ ਲਈ ਅਜਿਹਾ ਕਰ ਰਹੀ ਹੈ। ਉਕਤ ਨੇਤਾਵਾਂ ਨੇ ਸ੍ਰੀ ਟੌਹੜਾ ਦੀ ਗ੍ਰਿਫਤਾਰੀ ਨੂੰ ਸ਼ਰੋਮਣੀ ਕਮੇਟੀ ਦੀ ਖੁਦ ਮੁਖਤਾਰੀ ਨੂੰ ਖਤਮ ਕਰਨ ਦਾ ਦੋਸ਼ ਲਗਾਇਆ ਹੈ ਕਿਹਾ ਹੈ ਕਿ ਸਰਕਾਰ ਅਜਿਹਾ ਕਰਕੇ ਸਿੱਖਾਂ ਦੀ ਆਵਾਜ਼ ਨੂੰ ਖਤਮ ਕਰਨਾ ਚਾਹੁੰਦੀ ਹੈ।

ਫਗਵਾੜਾ, (ਯੂ)—ਬਾਦਲ ਅਕਾਲੀ ਦਲ ਅਤੇ ਫੈਡਰੇਸ਼ਨ ਦੇ ਵਰਕਰਾਂ ਨੇ ਸਥਾਨਕ ਥਾਣੇ ਦੇ ਬਾਹਰ 2 ਘੰਟੇ ਧਰਨਾ ਮਾਰਿਆ ਅਤੇ ਫਗਵਾੜਾ ਨਵਾ ਸ਼ਹਿਰ ਸੜਕ ਤੇ ਟਰੈਫਿਕ ਜਾਮ ਕੀਤਾ। ਅਜਿਹਾ ਲੋਕਲ ਲੀਡਰ ਸ੍ਰੀ ਅਜੈਬ ਸਿੰਘ ਅਤੇ ਫੈਡਰੇਸ਼ਨ ਦੇ ਸਰਗਰਮ ਵਰਕਰਾਂ ਦੀ ਗ੍ਰਿਫਤਾਰੀ ਵਿਰੁਧ ਕੀਤਾ ਗਿਆ। ਧਰਨਾ ਦਿਨ ਦੇ ਇਕ ਵਜੇ ਦੇ ਕਰੀਬ ਉਠਾ ਲਿਆ। ਇਹ ਇਸ ਯਕੀਨਦਹਾਨੀ ਦੇ ਬਾਦ ਹੋਇਆ ਕਿ ਗ੍ਰਿਫਤਾਰਾਂ ਨੂੰ ਜਮਾਨਤਾਂ ਤੇ ਰਿਹਾ ਕਰ ਦਿਤਾ ਜਾਵੇਗਾ।

### ਲੁਧਿਆਣਾ

ਬਾਦਲ ਅਕਾਲੀ ਦਲ (ਯੂਥ) ਦੇ ਪ੍ਰਧਾਨ ਸ: ਅਮਰੀਕ ਸਿੰਘ ਅਲੀਵਾਲ ਨੇ ਸ: ਬਾਦਲ, ਜਥੇਦਾਰ ਟੌਹੜਾ ਅਤੇ ਹੋਰ ਲੀਡਰਾਂ ਦੀ ਗ੍ਰਿਫਤਾਰੀ ਦੀ ਨਿੰਦਾ ਕੀਤੀ ਹੈ ਅਤੇ ਉਹਨਾਂ ਨੇ ਬਰਨਾਲਾ ਸਰਕਾਰ ਤੋਂ ਅਸਤੀਫੇ ਦੀ ਮੰਗ ਕੀਤੀ ਹੈ।

## ਸ਼ਿਵਸੈਨਾ ਗੁੰਡਿਆਂ ਵਲੋਂ ਬੀ. ਐੱਸ.ਐੱਫ਼.ਦਾ ਜਵਾਨ ਹਲਾਕ

ਬਟਾਲਾ, 2 ਦਸੰਬਰ (ਵਿਸ਼ੇਸ਼ ਪ੍ਰਤੀਨਿਧ)—ਬੀਤੇ ਰਾਤ ਸ਼ਿਵ ਸੈਨਾ ਦੇ ਕੁਤਰੇ ਗੁੰਡਿਆਂ ਨੇ ਬੀ. ਐੱਸ. ਐੱਫ. ਦੇ ਜਵਾਨ ਜਤਿੰਦਰ ਸਿੰਘ ਨੂੰ ਗੋਲੀ ਮਾਰਕੇ ਹੱਤਿਆ ਕਰ ਦਿੱਤੀ। ਦੱਸਿਆ ਜਾਂਦਾ ਹੈ ਕਿ ਜਤਿੰਦਰ ਸਿੰਘ ਆਪਣੇ ਭਰਾ ਦੇ ਵਿਆਹ ਤੇ ਦੋ ਦਿਨ ਦੀ ਛੁੱਟੀ ਲੈ ਕੇ ਬਟਾਲੇ ਆ ਰਿਹਾ ਸੀ ਕਿ ਬੱਸਾਂ ਦੀ ਆਵਾਜਾਈ ਵਿਚ ਰੁਕਾਵਟ ਪੈ ਜਾਣ ਕਾਰਨ ਉਹ ਕਾਦੀਆਂ ਚੁੰਗੀ ਤੇ ਉਤਰ ਗਿਆ। ਜਦੋਂ ਉਹ ਪੈਦਲ ਆਪਣੇ ਪਿੰਡ ਸੇਖੂਪੁਰ ਜਾ ਰਿਹਾ ਸੀ ਤਾਂ ਰਾਹ ਵਿਚ ਸ਼ਿਵ ਸੈਨਾ ਵਰਕਰਾਂ, ਜਿਹਨਾਂ ਮੂੰਹ-ਸਿਰ ਢਕੇ ਹੋਏ ਸਨ, ਨੇ ਉਸ ਨੂੰ ਘੇਰ ਲਿਆ ਅਤੇ ਜਾਨੋਂ ਮਾਰ ਦਿੱਤਾ ਗਿਆ।

ਜਤਿੰਦਰ ਸਿੰਘ 6-7 ਮਹੀਨੇ ਪਹਿਲਾਂ ਹੀ ਬੀ. ਐੱਸ. ਐੱਫ. ਵਿਚ ਭਰਤੀ ਹੋਇਆ ਸੀ।

ਜਤਿੰਦਰ ਸਿੰਘ ਦਾ ਉਸ ਦੇ ਪਿੰਡ ਸੇਖੂਪੁਰ ਵਿਖੇ ਸਰਕਾਰੀ ਸਨਮਾਨਾਂ ਨਾਲ ਸਸਕਾਰ ਕਰ ਦਿੱਤਾ ਗਿਆ ਹੈ।

ਸ਼ਹਿਰ ਬਟਾਲੇ ਵਿਚ ਅੱਜ ਦੂਜੇ ਦਿਨ ਵੀ ਹੜਤਾਲ ਰਹੀ ਅਤੇ ਸਾਰੇ ਅਦਾਰੇ ਤੇ ਦੁਕਾਨਾਂ ਮੁਕੰਮਲ ਤੌਰ ਤੇ ਬੰਦ ਰਹੇ। ਪੁਲਿਸ ਸ਼ਹਿਰ ਦੇ ਮੁੱਖ ਬਜ਼ਾਰਾਂ ਵਿਚ ਗਸ਼ਤ ਕਰ ਰਹੀ ਹੈ। ਸ਼ਿਵ ਸੈਨਾ ਨੇ ਅੱਜ ਜਲੂਸ ਕੱਢ ਕੇ ਟਾਂਡਾ ਬੱਸ ਕਾਂਡ ਦੇ ਦੋਸ਼ੀਆਂ ਨੂੰ ਗ੍ਰਿਫਤਾਰ ਕਰਨ ਦੀ ਮੰਗ ਕੀਤੀ ਹੈ।

ਬਾਦਲ ਧੜੇ ਦੇ ਸਾਬਕਾ ਮੰਤਰੀ ਜ: ਸੁੱਚਾ ਸਿੰਘ ਛੋਟੇਪੁਰ, ਅਕਾਲੀ ਵਿਧਾਇਕ ਸ: ਬਲਵੰਤ ਸਿੰਘ ਰੰਧਾਵਾ ਅਤੇ ਕਸ਼ਮੀਰ ਸਿੰਘ ਮੈਂਬਰ ਸ਼ਰੋਮਣੀ ਕਮੇਟੀ ਨੇ ਅੱਜ ਇਥੇ ਸਾਂਝੇ ਬਿਆਨ ਵਿਚ ਸਰਦਾਰ ਬਾਦਲ ਜਥੇਦਾਰ ਟੌਹੜਾ ਅਤੇ ਸ: ਕੁਲਦੀਪ ਸਿੰਘ ਵਡਾਲਾ ਦੀ ਗ੍ਰਿਫਤਾਰੀ ਦੀ ਸਖਤ ਸ਼ਬਦਾਂ ਵਿਚ ਨਿਖੇਧੀ ਕੀਤੀ ਅਤੇ ਇਸ ਨੂੰ ਲੋਕਤੰਤਰੀ ਪ੍ਰੰਪਰਾਵਾਂ ਦਾ ਕਤਲ ਦੱਸਿਆ।

## ਪਤਨੀ ਹੱਥੋਂ ਪਤੀ ਦਾ ਕਤਲ

ਕਾਹਨੂੰਵਾਨ, 2 ਦਸੰਬਰ (ਬਾਹੀਆ)—ਇਥੋਂ ਦੇ ਇਕ 28 ਸਾਲਾ ਔਰਤ ਭੋਲੀ ਨੇ ਆਪਣੇ ਪਤੀ ਨੂੰ ਕੁਝ ਖੁਆ ਕੇ ਮਾਰ ਦਿੱਤਾ ਹੈ। ਦੱਸਿਆ ਹੈ ਕਿ ਉਸ ਦੇ ਕਿਸੇ ਨਾਲ ਨਜਾਇਜ਼ ਸਬੰਧ ਸਨ। ਪੁਲਿਸ ਨੇ ਭੋਲੀ ਅਤੇ ਉਸ ਦੇ ਪ੍ਰੇਮੀ ਨੂੰ ਗ੍ਰਿਫਤਾਰ ਕਰ ਲਿਆ ਹੈ।

## ਟੌਹੜਾ ਚੰਡੀਗੜ੍ਹ ਤੇ ਬਾਦਲ ਪਟਿਆਲਾ ਜੇਹਲ ਵਿਚ ਰਖੇ

ਪਟਿਆਲਾ 2 ਦਸੰਬਰ—(ਹੈਰਾਨ) ਜਥੇਦਾਰ ਗੁਰਚਰਨ ਸਿੰਘ ਟੌਹੜਾ ਪ੍ਰਧਾਨ ਸ਼ਰੋਮਣੀ ਕਮੇਟੀ ਨੂੰ ਬੁੜੈਲ ਜੇਹਲ ਚੰਡੀਗੜ੍ਹ ਜੇਹਲ ਲਿਜਾਇਆ ਗਿਆ ਹੈ ਉਹਨਾਂ ਨੂੰ 10 ਹਜਾਰ ਰੁਪਏ ਦੀ ਜਮਾਨਤ ਤੇ ਰਿਹਾ ਹੋਣ ਲਈ ਕਿਹਾ ਗਿਆ ਪਰ ਉਹਨਾ ਨੇ ਜਮਾਨਤ ਤੇ ਰਿਹਾ ਹੋਣ ਤੋਂ ਇਨਕਾਰ ਕਰ ਦਿਤਾ। ਸ: ਬਾਦਲ ਨੂੰ ਪਟਿਆਲਾ ਸੈਂਟਰਲ ਜੇਹਲ ਵਿਚ ਲਿਜਾਇਆ ਗਿਆ ਹੈ।

ਪੰਜਾਬ ਬਾਰੇ ਲੋਕ ਸਭਾ ਵਿਚ ਮੁੜ ਹੰਗਾਮਾ

## ਮੈਂਬਰਾਂ ਵਲੋਂ ਬੂਟਾ ਸਿੰਘ ਤੋਂ ਅਸਤੀਫੇ ਦੀ ਮੰਗ

### ਅਤਿਵਾਦ ਦੇ ਖਾਤਮੇ ਲਈ ਲੋੜੀਂਦੀ ਕਾਰਵਾਈ ਸ਼ੁਰੂ—ਗ੍ਰਹਿ ਮੰਤਰੀ

ਨਵੀਂ ਦਿੱਲੀ, 2 ਦਸੰਬਰ—(ਯੂ. ਐਨ. ਆਈ.) ਟਾਂਡਾ ਬਸ ਹੱਤਿਆ ਕਾਂਡ ਨੂੰ ਲੈ ਕੇ ਅੱਜ ਫਿਰ ਲੋਕ ਸਭਾ ਵਿਚ ਭਾਰੀ ਸ਼ੋਰ ਸ਼ਰਾਬਾ ਵੇਖਣ ਸੁਣਨ ਨੂੰ ਮਿਲਿਆ ਹੈ। ਜਿਉਂ ਹੀ ਸਵੇਰੇ ਹਾਉਸ ਦੀ ਕਾਰਵਾਈ ਸ਼ੁਰੂ ਹੋਈ ਵਿਰੋਧੀ ਧਿਰ ਨੇ ਇਸ ਮਾਮਲੇ ਨੂੰ ਫਿਰ ਉਠਾਇਆ। ਜਨਤਾ ਪਾਰਟੀ ਦੇ ਲੀਡਰ ਸ੍ਰੀ ਜੇਪਾਲ ਰੈਡੀ ਨੇ ਆਖਿਆ ਕਿ 22 ਨਿਰਦੋਸ਼ ਵਿਅਕਤੀਆਂ ਦੀ ਸਮੂਹਿਕ ਹਤਿਆ ਦੇ ਦੂਜੇ ਦਿਨ ਹੋਰ 10 ਵਿਅਕਤੀਆਂ ਨੂੰ ਮੌਤ ਦੇ ਘਾਟ ਉਤਾਰ ਦਿਤਾ ਗਿਆ। ਆਖਿਰ ਸਾਨੂੰ ਪਤਾ ਲੱਗੇ ਕਿ ਸਰਕਾਰ ਕੀ ਕਰ ਰਹੀ ਹੈ। ਇਸ ਮਾਮਲੇ ਤੇ (ਸੀ. ਪੀ. ਆਈ. ਐਮ.) ਦੇ ਬਾਸੂ ਦੇਵ ਅਚਾਰੀਆ ਅਤੇ ਹੋਰ ਮੈਂਬਰਾਂ ਸੈਫੂਦੀਨ ਚੌਧਰੀ, ਸ੍ਰੀ ਯੋਗਾ ਨਾਥ ਚੈਟਰਜੀ ਤੁਲਸੀ ਰਾਮ (ਤੇਲਗੂ ਦੇਸਮ) ਡਾ: ਵੈਂਕਟੇਸ਼ (ਜਨਤਾ) ਅਤੇ ਮੁਹੰਮਦ ਮਹਿਫੂਜ਼ ਅਲੀ ਖਾਂ ਲੋਕ ਦਲ ਨੇ ਉਹਨਾ ਦਾ ਸਾਥ ਦਿਤਾ।

ਜਦੋਂ ਕਾਂਗਰਸ (ਆਈ) ਮੈਂਬਰ ਐਨ. ਜੀ. ਰੰਗਾ ਨੇ ਇਹ ਆਖਿਆ ਕਿ ਹਰ ਰੋਜ 'ਪ੍ਰਸ਼ਨ ਕਾਲ' ਸਮੇਂ ਨੂੰ ਖਰਾਬ ਨਾ ਕੀਤਾ ਜਾਵੇ ਤਾਂ ਰੋਹ ਭਰੇ ਆਪੋਜ਼ੀਸ਼ਨ ਮੈਂਬਰਾਂ ਨੇ ਇਕ ਆਵਾਜ਼ ਹੋਕੇ ਕਿਹਾ ਕਿ ਪ੍ਰਸ਼ਨ ਮਨੁਖੀ ਜਾਨਾਂ ਨਾਲੋਂ ਵਧੇਰੇ ਜਰੂਰੀ ਹਨ?

ਸਪੀਕਰ ਬਲਰਾਮ ਜਾਖੜ ਨੇ ਵਿਰੋਧੀ ਮੈਂਬਰਾਂ ਨੂੰ ਸ਼ਾਂਤ ਕਰਦਿਆ ਕਿਹਾ ਕਿ ਉਹ ਉਨ੍ਹਾਂ ਦੀਆਂ ਭਾਵਨਾਵਾਂ ਨੂੰ ਭਲੀਭਾਂਤ ਸਮਝਦੇ ਹਨ ਅਤੇ ਉਹਨਾਂ ਭਾਵਨਾਵਾਂ ਅਤੇ ਗਮ ਵਿਚ ਪੂਰੀ ਤਰ੍ਹਾਂ ਸ਼ਰੀਕ ਹਨ। ਸਮੁਚੇ ਹਾਉਸ ਇਸ ਗਲ ਤੇ ਬਜ਼ਿੱਦ ਸੀ ਕਿ ਦਹਿਸ਼ਤ ਗਰਦਾਂ ਨੂੰ ਕੁਚਲਣ ਲਈ ਕੋਈ ਉਚਿਤ ਅਤੇ ਠੋਸ ਕਾਰਵਾਈ ਕੀਤੀ ਜਾਵੇ। ਤਾਂ ਜੋ ਕਿਸੇ ਵੀ ਬੇਗੁਨਾਹ ਦਾ ਖੂਨ ਅਜਾਈ ਨਾ ਬਹਾਇਆ ਜਾ ਸਕੇ। ਬਲਰਾਮ ਜਾਖੜ ਨੇ ਦਸਿਆ ਕਿ ਸਰਕਾਰ ਨੇ ਦਹਿਸ਼ਤਵਾਦ ਨੂੰ ਖਤਮ ਕਰਨ ਲਈ ਪਹਿਲਾ ਹੀ ਕੁਝ ਕਦਮ ਉਠਾਏ ਹਨ। ਪ੍ਰੰਤੂ ਉਠਾਏ ਗਏ ਕਦਮ ਕੋਈ ਜਾਦੂ ਦੀ ਛੜੀ ਨਹੀਂ ਕਿ ਘੁਮਾਉਂਦਿਆਂ ਹੀ ਅਤਿਵਾਦ ਖਤਮ ਹੋ ਜਾਵੇ। ਉਹਨਾਂ ਤੇ ਅਮਲ ਅਤੇ ਸਿੱਟੇ ਨਿਕਲਣ ਵਿਚ ਕੁਝ ਤਾਂ ਸਮਾਂ ਲਗੇਗਾ ਹੀ।

ਉਹਨਾ ਮੈਂਬਰਾਂ ਨੂੰ ਵਿਸ਼ਵਾਸ ਦੁਆਇਆ ਕਿ ਜਿਉਂ ਹੀ ਗ੍ਰਹਿ ਮੰਤਰੀ ਬੂਟਾ ਸਿੰਘ ਹਾਉਸ ਵਿਚ ਆਉਂਦੇ ਹਨ, ਅਸੀਂ ਉਨ੍ਹਾਂ ਤੋਂ ਉਠਾਏ ਜਾ ਰਹੇ ਕਦਮਾਂ ਬਾਰੇ ਪੁਛਾਂਗੇ।

ਗ੍ਰਹਿ ਮੰਤਰੀ ਬੂਟਾ ਸਿੰਘ ਜਦੋਂ ਲੋਕ ਸਭਾ ਵਿਚ ਪੁਜੇ ਤਾਂ ਉਹਨਾ ਆਖਿਆ ਕਿ ਪੰਜਾਬ ਵਿਚ "ਲੋੜੀਂਦੀ ਕਾਰਵਾਈ" ਜਾਰੀ ਹੈ। ਇਸ ਤੇ ਸ੍ਰੀ ਜੇ ਪਾਲ ਰੈਡੀ ਨੇ ਪੁਛਿਆ ਕਿ "ਕੀ ਕਾਰਵਾਈ ਕੀਤ ਜਾ ਰਹੀ ਹੈ।" ਗ੍ਰਹਿ ਮੰਤਰੀ ਨੇ ਉਤਰ ਦਿਤਾ ਕਿ ਪੰਜਾਬ ਸਮਸਿਆ ਤੇ ਬਹਿਸ ਸਮੇਂ ਉਹ ਸਰਕਾਰ ਵਲੋਂ ਉਠਾਏ ਜਾ ਰਹੇ ਕਦਮਾਂ ਬਾਰੇ ਹਾਉਸ ਨੂੰ ਜਾਣਕਾਰੀ ਦੇਣਗੇ।

ਕੁਝ ਹੋਰ ਮੈਂਬਰ ਵੀ ਇਸ ਬਾਰੇ ਕੁਝ

(ਬਾਕੀ ਸਫਾ 6 ਤੇ)

## ਬਰਨਾਲਾ ਸਰਕਾਰ ਨੂੰ ਡਿਸਮਿਸ ਕਰੋ-ਕੈਪਟਨ

### ਗ੍ਰਿਫਤਾਰੀਆਂ ਨਾਲ ਹਾਲਾਤ ਹੋਰ ਵਿਗੜਣਗੇ

### ਸ਼ਰੋਮਣੀ ਕਮੇਟੀ ਦੀਆਂ ਚੋਣ ਵਿਚ ਹਾਰ ਕਾਰਣ ਸਰਕਾਰ ਬਖਲਾ ਗਈ

ਚੰਡੀਗੜ੍ਹ, 2 ਦਸੰਬਰ (ਯੂ. ਐਨ. ਆਈ.)—ਅਕਾਲੀ ਦਲ (ਬਾਦਲ) ਵਿਧਾਇਕ ਪਾਰਟੀ ਦੇ ਲੀਡਰ ਕੈਪਟਨ ਅਮਰਿੰਦਰ ਸਿੰਘ ਨੇ ਮੰਗ ਕੀਤੀ ਹੈ ਕਿ ਸੁਰਜੀਤ ਸਿੰਘ ਬਰਨਾਲਾ ਦੀ ਅਗਵਾਈ ਹੇਠਲੀ ਸਰਕਾਰ ਨੂੰ ਡਿਸਮਿਸ ਕੀਤਾ ਜਾਵੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਉਨ੍ਹਾਂ ਕਿਹਾ ਕਿ ਬਰਨਾਲਾ ਦੀ ਕੁਰਪਟ ਸਰਕਾਰ ਨਾ ਤਾਂ ਪੰਜਾਬ ਸਮੱਸਿਆ ਹੱਲ ਕਰ ਸਕੀ ਹੈ ਅਤੇ ਨਾ ਹੀ ਲੋਕਾਂ ਦੇ ਜਾਨ ਮਾਲ ਦੀ ਰਾਖੀ ਕਰ ਸਕੀ ਹੈ। ਉਨ੍ਹਾਂ ਸ: ਪ੍ਰਕਾਸ਼ ਸਿੰਘ ਬਾਦਲ ਤੇ ਸ: ਗੁਰਚਰਨ ਸਿੰਘ ਟੌਹੜਾ ਦੀ ਗ੍ਰਿਫਤਾਰੀ ਤੇ ਪ੍ਰਤੀਕ੍ਰਮ ਪ੍ਰਗਟ ਕਰਨ ਲਈ ਪ੍ਰੈਸ ਕਾਨਫਰੰਸ ਸਦੀ ਗਈ ਸੀ।

ਉਨ੍ਹਾਂ ਕਿਹਾ ਜਦੋਂ ਤੋਂ ਅਕਾਲੀ ਦਲ (ਬਾਦਲ) ਨੇ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਜਿੱਤੀਆਂ ਇਸ ਤੋਂ ਬੁਖਲਾ ਕੇ ਪਾਗਲਪਨ ਅਧੀਨ ਇਹ ਗ੍ਰਿਫਤਾਰੀਆਂ ਕੀਤੀਆਂ ਜਾ ਰਹੀਆਂ ਹਨ। ਕੈਪਟਨ ਅਮਰਿੰਦਰ ਸਿੰਘ ਨੇ ਕਿਹਾ ਕਿ ਬਰਨਾਲਾ ਸਰਕਾਰ ਕੇਂਦਰ ਦੇ ਰਹਿਮ ਤੇ ਕਾਇਮ ਹੈ ਇਸਨੂੰ ਤੁਰੰਤ ਡਿਸਮਿਸ ਕੀਤਾ ਜਾਣਾ ਚਾਹੀਦਾ ਹੈ। ਸ਼ਰੋਮਣੀ ਕਮੇਟੀ ਦੀਆਂ ਚੋਣਾਂ ਨੇ ਸਾਬਤ ਕਰ ਦਿਤਾ ਹੈ ਕਿ ਬਰਨਾਲਾ ਸਰਕਾਰ ਰਾਜ ਚਲਾਉਣ ਦੇ ਸਮਰਥ ਨਹੀਂ ਹੈ। ਮਹਾਰਾਜਾ ਪਟਿਆਲਾ ਨੇ ਕਿਹਾ ਕਿ ਸਾਰੇ ਭਾਰਤ ਨੂੰ ਇਹ ਜਾਣਕਾਰੀ ਹੋਣੀ ਚਾਹੀਦੀ ਹੈ ਕਿ ਅਸੀਂ ਦੇਸ਼ ਭਗਤ ਹਾਂ ਪਰ ਇਸ ਦਾ ਇਹ ਮਤਲਬ ਨਹੀਂ ਕਿ ਅਸੀਂ ਹਰ ਜ਼ੁਲਮ ਤੇ ਸ਼ਰੇਮਾਨ ਤੇ ਹਮਲੇ ਸਹਾਂਗੇ।

ਕੈਪਟਨ ਅਮਰਿੰਦਰ ਸਿੰਘ ਨੇ ਕਿਹ

(ਬਾਕੀ ਸਫਾ 6 ਤੇ)

## ਝੋਨੇ ਦੀ ਖ੍ਰੀਦ ਕੀਮਤ 'ਚ ਹੋਰ ਵਾਧਾ ਨਹੀਂ

ਨਵੀਂ ਦਿੱਲੀ, 2 ਦਸੰਬਰ (ਯੂ.ਐਨ. ਆਈ.)—ਖੇਤੀ ਮੰਤਰੀ ਗੁਰਦਿਆਲ ਸਿੰਘ ਢਿੱਲੋਂ ਨੇ ਅਜ ਲੋਕ ਸਭਾ ਵਿਚ ਦਸਿਆ ਕਿ ਸਾਰੇ ਧੰਗ ਆੜ੍ਹਤੀਆਂ (ਦਲਾਲਾਂ) ਵਲੋਂ ਡੂਘੀ ਸੋਚ ਵਿਚਾਰ ਪਿਛੋਂ ਸਰਕਾਰ ਇਸ ਸਿੱਟੇ ਤੇ ਪੁਜੀ ਹੈ, ਕਿ ਝੋਨੇ ਦੀ ਖਰੀਦ ਕੀਮਤ ਵਿਚ ਕੋਈ ਵਾਧਾ ਨਾ ਕੀਤਾ ਜਾਵੇ ਜਿਵੇਂ ਕਿ ਪਹਿਲਾ ਐਲਾਨ ਕੀਤਾ ਗਿਆ ਸੀ।

ਤਾਮਿਲਨਾਡੂ ਸਰਕਾਰ ਨੇ ਸੂਚਿਤ ਕੀਤਾ ਹੈ ਕਿ ਕੇਂਦਰ ਸਰਕਾਰ ਵਲੋਂ ਝੋਨੇ ਦੀ ਖਰੀਦ ਕੀਮਤ ਰਾਜ ਸਰਕਾਰ ਵਲੋਂ ਸਿਫਾਰਸ਼ ਕੀਮਤ ਨਾਲੋਂ ਘਟ ਹੈ, ਉਹਨਾ ਕਿਹਾ ਕਿ ਆਂਧਰਾ ਪ੍ਰਦੇਸ਼, ਕਰਨਾਟਕ ਅਤੇ ਕੇਰਲਾ ਸਰਕਾਰਾਂ ਦੀ ਟਿੱਪਣੀ ਦੀ ਉਡੀਕ ਕੀਤੀ ਜਾ ਰਹੀ ਹੈ।

## ਵੱਖ ਵੱਖ ਰਾਜਾਂ ਵਿਚ ਬੰਦ ਦੌਰਾਨ ਗੜਬੜ—ਹਮਲੇ—ਪਥਰਾਅ—ਲਾਠੀਚਾਰਜ

ਚੰਡੀਗੜ੍ਹ 2 ਦਸੰਬਰ—(ਯੂ. ਐਨ. ਆਈ.) ਇਥੇ ਪੁਜੀਆਂ ਰਿਪੋਰਟਾਂ ਅਨੁਸਾਰ ਪੰਜਾਬ 'ਚ ਹੁਸਿਆਰਪੁਰ ਜ਼ਿਲ੍ਹੇ ਵਿਚ ਟਾਂਡਾ ਲਾਗੇ ਦਹਿਸ਼ਤਵਾਦੀਆਂ ਹਥੋਂ ਬੱਸ ਮੁਸਾਫਰਾਂ ਦੇ ਹੋਏ ਕਤਲ ਵਿਰੁਧ ਰੋਸ ਪ੍ਰਗਟ ਕਰਨ ਲਈ ਹਰਿਆਣੇ 'ਚ ਮੁਕੰਮਲ ਬੰਦ ਰਿਹਾ।

ਹਰਿਆਣੇ ਵਿਚ ਬੰਦ ਦਾ ਸਦਾ ਵਿਰੋਧੀ ਪਾਰਟੀਆਂ ਸਮੇਤ ਲੋਕ ਦਲ, ਭਾਰਤੀ ਜਨਤਾ ਪਾਰਟੀ ਕਾਂਗਰਸ (ਐਸ) ਅਤੇ ਕੁਝ ਹੋਰ ਸਮਾਜਿਕ ਤੇ ਧਾਰਮਿਕ ਜਥੇਬੰਦੀਆਂ ਵਲੋਂ ਦਿਤਾ ਗਿਆ ਸੀ, ਰਾਜ ਵਿਚ ਅਜ ਸਾਰੀਆਂ ਮਾਰਕੀਟਾਂ ਤੇ ਸ਼ਾਪਿੰਗ ਸੈਂਟਰ ਬੰਦ ਰਹੇ।

ਹਰਿਆਣਾ ਸਰਕਾਰ ਨੇ ਅਜ ਬੰਦ ਦੇ ਸਦੇ ਨੂੰ ਮੁਖ ਰਖਦੇ ਹੋਏ ਰਾਜ ਵਿਚ ਅਤੇ ਅੰਤਰ-ਰਾਜੀ ਰੂਟਾਂ ਤੇ ਆਪਣੀਆਂ ਬੱਸਾਂ ਚਲਾਉਣੀਆਂ ਮੁਅੱਤਲ ਕਰ ਦਿਤੀਆਂ। ਅੰਬਾਲਾ ਤੋਂ ਦਿੱਲੀ ਤਕ ਜੀ. ਟੀ. ਰੋਡ ਤੇ ਕੋਈ ਵੀ ਵਾਹਣ ਨਾ ਚਲਿਆ। ਇਸ ਦੌਰਾਨ ਪ੍ਰਦੇਸ਼ ਦੇ ਮੁਖ ਮੰਤਰੀ ਸ੍ਰੀ ਬੰਸੀ ਲਾਲ ਨੇ ਪੱਤਰਕਾਰਾਂ ਨੂੰ ਦਸਿਆ ਕਿ ਸਾਰੇ ਰਾਜ ਵਿਚ ਗਸ਼ਤ ਤੇਜ ਕਰ ਦਿਤੀ ਗਈ ਹੈ।

### ਹਿਮਾਚਲ ਬੰਦ

ਸਿਮਲਾ—ਹਿਮਾਚਲ ਪ੍ਰਦੇਸ਼ ਦੀ ਰਾਜਧਾਨੀ ਸਿਮਲਾ ਵਿਚ ਮੁਕੰਮਲ ਬੰਦ ਰਿਹਾ। ਸਿਮਲਾ ਬੰਦ ਲਈ ਸੱਦਾ ਰਾਸ਼ਟਰੀਆ ਸੁਰਖਸ਼ਾ ਸੰਮਤੀ, ਹਿੰਦੂ, ਸ਼ਿਵ ਸੈਨਾ, ਰਾਸ਼ਟਰੀ ਏਕਤਾ ਮੰਚ ਅਤੇ ਕੁਝ ਹੋਰ ਧਾਰਮਿਕ ਤੇ ਸਮਾਜਿਕ ਜਥੇਬੰਦੀਆਂ ਵਲੋਂ ਐਤਵਾਰ ਨੂੰ ਪੰਜਾਬ ਦੇ ਜਿਲਾ ਹੁਸਿਆਰਪੁਰ ਵਿਚ ਅੱਤਵਾਦੀਆਂ ਵਲੋਂ ਬੱਸ ਮੁਸਾਫਰਾਂ ਦੇ ਕੀਤੇ ਗਏ ਕਤਲ ਵਿਰੁਧ ਰੋਸ ਤੇ ਦੁਖ ਪਰਗਟ ਕਰਨ ਲਈ ਦਿਤਾ ਗਿਆ ਸੀ। ਸਿਮਲਾ ਵਿਚ ਸਾਰੀਆਂ ਦੁਕਾਨਾਂ ਤੇ ਵਪਾਰਕ ਅਦਾਰਿਆਂ ਵਾਲਿਆਂ ਨੇ ਬੰਦ ਲਈ ਹੁੰਗਾਰਾ ਭਰਿਆ ਮਾਲ ਰੋਡ ਫੈਸ਼ਨਦਾਰ ਸ਼ਾਪਿੰਗ ਸੈਂਟਰ ਅਤੇ ਸ਼ਹਿਰ ਦੇ ਰੌਣਕ ਵਾਲੇ ਬਜ਼ਾਰ ਉਜਾੜ ਦਿਖਾਈ ਦਿੰਦੇ ਸਨ। ਰੈਸਟੋਰੈਂਟਾਂ, ਟੀ ਸਟਾਲਾਂ ਤੇ ਹੋਰ ਦੁਕਾਨਾਂ ਨੇ ਵੀ ਆਪਣੇ ਸਟਰ ਨੀਵੇਂ ਰਖੇ। ਬੰਦ ਦਾ ਸੱਦਾ ਦੇਣ ਵਾਲੀਆਂ ਪਾਰਟੀਆਂ ਦੇ ਲੀਡਰਾਂ ਤੇ ਸਵੈ ਸੇਵਕਾਂ ਵਲੋਂ ਜਲੂਸ ਕਢਿਆ ਗਿਆ ਸਾਰੀਆਂ ਜ਼ਰੂਰੀ ਸੇਵਾਵਾਂ ਆਮ ਵਾਂਗ ਕੰਮ ਕਰਦੀਆਂ ਰਹੀਆਂ।

ਇਕ ਰਿਪੋਰਟ ਅਨੁਸਾਰ ਹਿਮਾਚਲ ਪ੍ਰਦੇਸ਼ ਦਾ ਮੰਡੀ ਸ਼ਹਿਰ ਵੀ ਦਿਤੇ ਗਏ ਇਸ ਸਦੇ ਨੂੰ ਮੁਖ ਰਖਕੇ ਅਜ ਬੰਦ ਰਿਹਾ। ਧਰਮਸਾਲਾ ਤੋਂ ਇਕ ਰਿਪੋਰਟ 'ਚ ਦਸਿਆ ਗਿਆ ਕਿ ਪ੍ਰਦੇਸ਼ ਦੇ ਕਾਂਗੜਾ ਨੂਰਪੁਰ ਤੇ ਨਗਰੋਟਾ ਸ਼ਹਿਰਾਂ ਵਿਚ ਵੀ ਦੁਕਾਨਦਾਰਾਂ ਤੇ ਵਪਾਰੀਆਂ ਨੇ ਮੁਕੰਮਲ ਬੰਦ ਰਖਿਆ।

### ਜੰਮੂ ਬੰਦ

ਜੰਮੂ ਸ਼ਹਿਰ ਵਿਚ ਹੋਏ ਬਸ ਮੁਸਾਫਰਾਂ ਦੇ ਕਤਲ ਨੂੰ ਮੁਖ ਰਖਕੇ ਹੋਏ ਇਕ ਦਿਨ ਦੇ ਆਮ ਬੰਦ ਕਾਰਨ ਕੰਮਕਾਰ ਠਪ ਹੋਕੇ ਰਹਿ ਗਿਆ। ਸ਼ਹਿਰ ਉਜਾੜ ਦਿਖਾਈ ਦਿੰਦਾ ਸੀ ਕਿਉਂਕਿ ਸਾਰੀਆਂ ਦੁਕਾਨਾਂ ਬੰਦ ਰਹੀਆਂ ਤੇ ਸੜਕ ਤੇ ਕੋਈ ਵੀ ਵਾਹਣ ਨਾ ਚਲੀ। ਨਿਰਸੰਦੇਹ ਕੇਂਦਰੀ ਤੇ ਰਾਜ ਸਰਕਾਰ ਦੇ ਦਫਤਰ ਆਮ ਵਾਂਗ ਕੰਮ ਕਰਦੇ ਰਹੇ। ਇੰਡੀਅਨ ਏਅਰਲਾਈਨਜ਼ ਤੇ ਰੇਲਵੇ ਨੇ ਵੀ ਆਪਣੀਆਂ ਸੇਵਾਵਾਂ ਜਾਰੀ ਰਖੀਆਂ। ਬੰਦ ਦਾ ਸੱਦਾ ਭਾਰਤੀ ਜਨਤਾ ਪਾਰਟੀ, ਜਨਤਾ ਪਾਰਟੀ, ਸ਼ਿਵ ਸੈਨਾ ਤੇ ਪੈਂਥਰ ਪਾਰਟੀ ਵਲੋਂ ਦਿਤਾ ਗਿਆ ਸੀ।

### ਪੰਜਾਬ ਬੰਦ

ਚੰਡੀਗੜ੍ਹ—ਯੂ. ਐਨ. ਆਈ. (ਹਿੰ. ਸ.) ਪੰਜਾਬ ਵਿਚ ਅਜ ਦੂਜੇ ਦਿਨ ਵੀ ਪ੍ਰਦੇਸ਼ ਦੇ ਜਿਲ੍ਹਾ ਹੁਸਿਆਰਪੁਰ ਵਿਚ ਅਤਵਾਦੀਆਂ ਵਲੋਂ ਕੀਤੇ ਗਏ ਕਤਲ ਨੂੰ ਮੁਖ ਰਖਕੇ ਬੰਦ ਰਹਿਣ ਦੀਆਂ ਸੂਚਨਾਵਾਂ ਮਿਲੀਆਂ ਹਨ। ਇਸ ਬੰਦ ਦੀ ਕਾਲ ਵਖ ਵਖ ਸਿਆਸੀ ਪਾਰਟੀਆਂ ਅਤੇ ਧਾਰਮਿਕ ਤੇ ਸਮਾਜਿਕ ਜਥੇਬੰਦੀਆਂ ਵਲੋਂ ਦਿਤੀ ਗਈ ਸੀ।

ਅਜ ਪੰਜਾਬ ਦੇ ਜਲੰਧਰ ਸ਼ਹਿਰ ਵਿਚ ਜਰੂਰੀ ਸੇਵਾਵਾਂ ਜਿਵੇਂ ਕਿ ਹਸਪਤਾਲ, ਬੱਸ ਸੇਵਾ, ਬੈਂਕਾਂ ਤੇ ਸਰਕਾਰੀ ਦਫਤਰਾਂ ਨੂੰ ਛਡਕੇ ਬਾਕੀ ਸਭ ਦੁਕਾਨਾਂ ਤੇ ਕਾਰੋਬਾਰੀ ਅਦਾਰੇ ਦੂਜੇ ਦਿਨ ਵੀ ਬੰਦ ਰਹੇ, ਜੀ. ਟੀ. ਰੋਡ, ਰੈਣਕ ਬਜ਼ਾਰ, ਬਜ਼ਾਰ ਸੇਖਾਂ, ਬਜ਼ਾਰ ਕਲਾਂ, ਭੈਰੋਂ ਬਜ਼ਾਰ, ਨੇਹਰੀਆਂ ਬਜ਼ਾਰ, ਪਟੇਲ ਚੌਕ, ਅੱਡਾ ਹੁਸਿਆਰਪੁਰ ਮਾਈ ਹੀਰਾ ਗੇਟ, ਖਿੰਗਰਾਂਗੇਟ, ਪੰਜ ਪੀਰ, ਭਗਤ ਸਿੰਘ ਪਾਰਕ, ਫਗਵਾੜਾ ਗੇਟ ਤੇ ਮਿਲਾਪ ਚੌਕ ਆਦਿ ਬੰਦ ਰਹੇ, ਇਥੋਂ ਤਕ ਕਿ ਬੈਂਕਾਂ ਵਿਚ ਅਜ ਦੂਜੇ ਦਿਨ ਵੀ ਕੋਈ ਕੰਮ ਨਾ ਹੋ ਸਕਿਆ। ਸਭ ਕਾਰੋਬਾਰੀ ਅਦਾਰੇ ਬੰਦ ਰਹਿਣ ਕਾਰਨ ਬੈਂਕਾਂ ਵਿਚ ਲੋਕਾਂ ਦਾ ਰਸ਼ ਕਾਫੀ ਘਟ ਦੇਖਣ ਨੂੰ ਮਿਲਿਆ। ਅਜ ਪੰਜਾਬ ਬੰਦ ਹੋਣ ਦੀ ਕਾਲ ਨੂੰ ਮੁਖ ਰਖਦੇ ਹੋਏ ਸ਼ਹਿਰ ਦੇ ਲੋਕਾਂ ਨੇ ਆਪਣੇ ਬਚਿਆਂ ਨੂੰ ਸਕੂਲ ਨਾ ਭੇਜਿਆ ਅਤੇ ਸਕੂਲਾਂ ਵਿਚ ਬਹੁਤ ਘਟ ਬੱਚੇ ਆਏ, ਜਿਸ ਕਾਰਨ ਕੁਝ ਆਏ ਬੱਚੇ ਵੀ ਆਪਣੇ ਘਰਾਂ ਨੂੰ ਵਾਪਸ ਚਲੇ ਗਏ। ਦਸਿਆ ਜਾਂਦਾ ਹੈ ਕਿ ਕੁਝ ਲੋਕਾਂ ਨੇ ਗਲਤ ਅਫਵਾਹਾਂ ਕਾਰਨ ਆਪਣੇ ਬਚਿਆਂ ਨੂੰ ਸਕੂਲ ਨਾ ਭੇਜਿਆ। ਇਹ ਵਰਨਣ ਯੋਗ ਹੈ ਕਿ ਕਲ ਸ਼ਹਿਰ ਵਿਚ ਹੋਈਆਂ ਹਿੰਸਕ ਘਟਨਾਵਾਂ ਤੇ ਪੁਲਸ ਦਲੋਂ ਮੰਡੀ ਰੋਡ ਤੇ ਕੀਤੇ ਗਏ ਹਵਾਈ ਫਾਇਰ ਕਾਰਨ ਲੋਕਾਂ ਵਿਚ ਭਾਰੀ ਦਹਿਸ਼ਤ ਫੈਲ ਗਈ ਸੀ ਅਤੇ ਲੋਕ ਸਕੂਲਾਂ ਵਿਚ ਜਾਕੇ ਆਪਣੇ ਬਚਿਆਂ ਨੂੰ ਉਥੋਂ ਲੈ ਆਏ ਸਨ। ਅਜ ਕੁਝ ਦੁਕਾਨਾਂ ਸਵੇਰੇ ਸਵੇਰੇ ਖੁਲੀਆਂ ਵੀ ਰਹੀਆਂ ਪਰ ਬਾਦ 'ਚ ਬੰਦ ਹੋ ਗਈਆਂ। ਇਹ ਲੋਕ ਅਧ ਖੁਲੇ ਸਟਰ ਰਖਕੇ ਵੀ ਸੌਦਾ ਵੇਚਦੇ ਰਹੇ। ਦਵਾਈਆਂ ਦੀਆਂ ਕੁਝ ਦੁਕਾਨਾਂ ਹੀ ਖੁਲੀਆਂ ਦੇਖੀਆਂ ਗਈਆਂ ਜਿਥੋਂ ਲੋਕ ਮਰੀਜ਼ਾਂ ਲਈ ਦਵਾਈਆਂ ਖਰੀਦਦੇ ਰਹੇ।

ਅੰਮ੍ਰਿਤਸਰ ਤੋਂ ਪ੍ਰਾਪਤ ਹੋਈ ਜਾਣਕਾਰੀ ਦੇ ਅਨੁਸਾਰ ਇਥੇ ਵੀ ਪੂਰਨ ਬੰਦ ਰਿਹਾ ਅਤੇ ਦੁਕਾਨਾਂ ਨਾ ਖੁਲੀਆਂ ਹਾਲ ਬਜ਼ਾਰ, ਕਟੜਾ ਆਹਲੂਵਾਲੀਆਂ, ਕਟੜਾ ਜੈਮਲ ਸਿੰਘ, ਪ੍ਰਤਾਪ ਬਜ਼ਾਰ, ਗੁਰੂ ਬਜ਼ਾਰ, ਮਜੀਠਾ ਮੰਡੀ ਆਦਿ ਬਕਾਇਦਾ ਤੌਰਤੇ ਬੰਦ ਰਹੇ। ਅਜ ਇਥੇ ਜਿਲਾ ਕਚਹਿਰੀ ਵਿਚ ਵਕੀਲਾਂ ਨੇ ਪੂਰਨ ਹੜਤਾਲ ਰਖੀ ਅਤੇ ਕੋਈ ਕੰਮ ਨਾ ਕੀਤਾ। ਜਿਲਾ ਕਚਹਿਰੀ ਵਿਚੋਂ ਅੱਜ ਟਾਈਪਿਸਟ ਯੂਨੀਅਨ ਨੇ ਇਕ ਰੈਲੀ ਕੀਤੀ ਤੇ ਬੱਸ ਕਾਂਡ ਲਈ ਦੋਸ਼ੀਆਂ ਦੀ ਸਖਤ ਸ਼ਬਦਾਂ ਵਿਚ ਨਿਖੇਧੀ ਕੀਤੀ। ਅੰਮ੍ਰਿਤਸਰ ਸ਼ਹਿਰ ਤੋਂ ਬਿਨਾ ਜਿਲੇ ਦੇ ਸ਼ਹਿਰਾਂ ਤਰਨਤਾਰਨ, ਪੱਟੀ ਤੇ ਅਜਨਾਲਾ ਆਦਿ 'ਚ ਵੀ ਅੱਜ ਬੰਦ ਰਿਹਾ। ਇਥੇ ਬਹੁਤੀਆਂ ਮਾਰਕੀਟਾਂ ਬੰਦ ਰਹੀਆਂ। ਬਹੁਤੇ ਸਕੂਲ ਕਾਲਜ ਵੀ ਬੰਦ ਰਹੇ। ਅੰਮ੍ਰਿਤਸਰ ਦੇ ਜਿਲਾ ਮੈਜਿਸਟਰੇਟ ਨੇ ਪਹਿਲਾ ਹੀ ਜਿਲੇ ਵਿਚ ਅੱਜ ਕਾਲਜ ਤੇ ਆਈ. ਟੀ. ਆਈਜ਼ ਨੂੰ ਬੰਦ ਰੱਖਣ ਦਾ ਹੁਕਮ ਦੇ ਦਿਤਾ ਸੀ। ਨਿਰਸੰਦੇਹ ਸ੍ਰੀ ਦਰਬਾਰ ਸਾਹਿਬ ਦੇ ਆਲੇ ਦੁਆਲੇ ਦੁਕਾਨੀਆਂ ਖੁਲ੍ਹੀਆਂ ਰਹੀਆਂ ਤੇ ਬੱਸਾਂ ਆਮ ਵਾਂਗ ਚਲਦੀਆਂ ਰਹੀਆਂ। ਅੰਮ੍ਰਿਤਸਰ ਸ਼ਹਿਰ ਵਾਂਗ ਹੀ ਸਬ ਡਵੀਜ਼ਨ ਅਦਾਲਤਾਂ ਤਰਨਤਾਰਨ, ਪੱਟੀ ਤੇ ਅਜਨਾਲਾ ਵਿਖੇ ਵੀ ਬਾਰ ਐਸੋਸੀਏਸ਼ਨ ਨੇ ਅਦਾਲਤਾਂ ਦਾ ਬਾਈਕਾਟ ਕੀਤਾ।

(ਬਾਕੀ ਸਫਾ 6 ਤੇ)

### ਦਿੱਲੀ 'ਚ ਹਿੰਸਕ ਘਟਨਾਵਾਂ ਵਿਚ ਦਰਜਨਾਂ ਬੰਦੇ ਫੱਟੜ—ਤਿੰਨ ਮਕਾਨ, 8 ਮੋਟਰਾਂ ਸਾੜ ਦਿੱਤੀਆਂ—ਕਈ ਦੁਕਾਨਾਂ ਲੁਟਣ ਦੀਆਂ ਘਟਨਾਵਾਂ

# ਅਕਾਲੀ ਪੱਤ੍ਰਿਕਾ



ਫਾਊਂਡਰ ਸਵ: ਅਮਰ ਸਿੰਘ ਦੁਸਾਂਝ ਫੋਨ ਘਰ : 2522
ਰਜਿਸਟਰਡ ਨੰ: PBJL 24
ਜਿਲਦ ਨੰ: 73 ਅੰਕ 271
ਮੁੱਖ ਸੰਪਾਦਕ ਰਤਨੇਸ਼ ਸਿੰਘ ਸੌਂਧੀ ਫੋਨ : 73979
ਮੰਗਲਵਾਰ 17 ਜਨਵਰੀ 1989 ਮੁ: 5 ਮਾਘ 2045 (ਮੁੱਲ 80 ਪੈਸੇ)
ਫਾਊਂਡਰ ਐਡੀਟਰ-ਸਵ: ਗਿਆਨੀ ਸਾਦੀ ਸਿੰਘ ਫੋਨ ਘਰ 2708
ਸਥਾਪਤ : 1920
ਹਵਾਈ ਜਹਾਜ਼ ਰਾਹੀਂ ਇਕ ਰੁਪਇਆ

## ਪਠਾਨਕੋਟ-ਅੰਮ੍ਰਿਤਸਰ ਸੈਕਸ਼ਨ 'ਚ ਬੰਬ ਨਾਲ ਰੇਲ ਪਟੜੀ ਉਡਾ ਦਿਤੀ

### ਸ਼ੱਕੀ ਬੰਦੇ ਸਮੇਤ 4 ਹਤਿਆਵਾਂ—11 ਸ਼ੱਕੀ ਤੇ ਪਨਾਹ ਦੇਣ ਵਾਲੇ ਕਾਬੂ

ਚੰਡੀਗੜ੍ਹ, 16 ਜਨਵਰੀ (ਯੂ)—— ਪੰਜਾਬ ਵਿਚ ਪਿਛਲੇ 24 ਘੰਟਿਆਂ ਦੁਰਾਨ ਵਾਪਰੀਆਂ ਹਿੰਸਕ ਘਟਨਾਵਾਂ ਵਿਚ ਇਕ ਸ਼ੱਕੀ ਦਹਿਸ਼ਤਵਾਦੀ ਤੇ ਇਕ ਔਰਤ ਸਮੇਤ 4 ਵਿਅਕਤੀ ਹਲਾਕ ਹੋ ਗਏ ਜਦ ਕਿ ਸੁਰਖਿਆ ਫੋਰਸ ਨੇ 11 ਸ਼ੱਕੀ ਵਿਅਕਤੀਆਂ ਤੇ ਉਹਨਾਂ ਨੂੰ ਪਨਾਹ ਦੇਣ ਵਾਲਿਆਂ ਨੂੰ ਗ੍ਰਿਫਤਾਰ ਕੀਤਾ ਹੈ। ਬੀਤੀ ਰਾਤ ਜ਼ਿਲਾ ਜਲੰਧਰ ਦੇ ਫਤਹਿਪੁਰ ਪਿੰਡ ਨੇੜੇ ਪੁਲਿਸ ਨੇ ਮੁਕਾਬਲੇ ਵਿਚ ਇਕ ਅਣਪਛਾਤੇ ਵਿਅਕਤੀ ਨੂੰ ਹਲਾਕ ਕਰ ਦਿਤਾ ਇਸ ਕੋਲੋਂ ਇਕ ਏ. ਕੇ. 47, 303 ਬੋਰ ਦੀ ਪਸਤੌਲ ਅਤੇ ਕੁਝ ਅਸਲਾ ਬਰਾਮਦ ਹੋਇਆ ਦਸਿਆ ਜਾਂਦਾ ਹੈ। ਬਟਾਲਾ ਪੁਲਿਸ ਜ਼ਿਲੇ ਦੇ ਪਿੰਡ ਹਰਦੋਪੁਰੀ ਨੇੜੇ ਪੁਲਿਸ ਨੇ ਇਕ ਨੌਜਵਾਨ ਔਰਤ ਦੀ ਲਾਸ਼ ਬਰਾਮਦ ਕੀਤੀ ਹੈ। ਬੀਤੀ ਰਾਤ ਮਜੀਠਾ ਪੁਲਿਸ ਜ਼ਿਲੇ ਵਿਚ ਚਾਰ ਸ਼ੱਕੀ ਦਹਿਸ਼ਤਵਾਦੀਆਂ ਤੇ ਸਤ ਪਨਾਹ ਦੇਣ ਵਾਲਿਆਂ ਨੂੰ ਗ੍ਰਿਫਤਾਰ ਕੀਤਾ ਗਿਆ।

ਪ੍ਰਾਪਤ ਸੂਚਨਾ ਅਨੁਸਾਰ ਸ਼ੱਕੀ ਬੰਦਿਆਂ ਇਕ ਰੇਲਵੇ ਲਾਈਨ ਨੂੰ ਵੀ ਉਡਾ ਦਿਤਾ ਹੈ। ਕਪੂਰਥਲਾ ਸਦਰ ਪੁਲਸ ਦੇ ਪਿੰਡ ਰਸੂਲਪੁਰ ਬ੍ਰਾਹਮਣਾ ਦੇ ਖੇਤਾਂ 'ਚੋਂ ਇਕ ਅਣਪਛਾਤੇ ਵਿਅਕਤੀ ਦੀ ਲਾਸ਼ ਬਰਾਮਦ ਹੋਈ ਹੈ।

**ਰੇਲ ਲਾਈਨ ਬੰਬ ਧਮਾਕਾ**

ਪਠਾਨਕੋਟ-ਅੰਮ੍ਰਿਤਸਰ ਰੇਲ ਲਾਈਨ ਤੇ ਕਥੂਨੰਗਲ ਤੇ ਜੈਂਤੀਪੁਰ ਰੇਲਵੇ ਸਟੇਸ਼ਨਾ ਵਿਚਾਲੇ ਇਕ ਜ਼ੋਰਦਾਰ ਬੰਬ ਧਮਾਕਾ ਹੋਇਆ। ਇਹ ਧਮਾਕਾ ਰੇਲ ਲਾਈਨ ਤੋਂ ਮਾਲ ਗਡੀ ਦੇ ਲੰਘ ਜਾਣ ਪਿਛੋਂ ਹੋਇਆ 1.13 ਮੀਟਰ ਰੇਲ ਲਾਈਨ ਤਬਾਹ ਹੋ ਗਈ।

ਹਿ. ਸ. ਅਨੁਸਾਰ 7 ਮੀਟਰ ਦੇ ਰੇਲ ਟੁਕੜੇ ਨੂੰ ਨੁਕਸਾਨ ਪੁਜਾ ਜਿਸ ਨਾਲ ਰੇਲ ਆਵਾਜਾਈ ਠਪ ਹੋ ਗਈ ਪੰਜਾਬ ਵਿਚ ਰੇਲ ਲਾਈਨ ਉਡਾਉਣ ਦੀ ਹਫਤੇ ਦੁਰਾਨ ਇਹ ਦੂਜੀ ਘਟਨਾ ਹੈ।

ਘਟਨਾ ਦੀ ਸੂਚਨਾ ਮਿਲਦੇ ਹੀ ਉਤਰੀ ਰੇਲਵੇ ਦੇ ਸੀਨੀਅਰ ਅਧਿਕਾਰੀ ਮੌਕੇ ਤੇ ਪੁਜ ਗਏ ਅਤੇ ਉਹਨਾਂ ਨੇ ਖਰਾਬ ਹੋਏ ਰੇਲਵੇ ਟਰੈਕ ਨੂੰ ਮੁੜ ਚਾਲੂ ਕਰਨ ਲਈ ਜੰਗੀ ਪੱਧਰ ਤੇ ਕੰਮ ਸ਼ੁਰੂ ਕਰ ਦਿਤਾ ਹੈ।

ਇਹ ਵਰਨਣਯੋਗ ਹੈ ਕਿ ਇਸੇ ਹਫਤੇ ਦੌਰਾਨ ਲੁਧਿਆਣਾ-ਧੂਰੀ ਵਿਚਕਾਰ ਰੇਲਵੇ ਲਾਇਨ ਤੇ ਅਤਵਾਦੀਆਂ ਨੇ ਬੰਬਧਮਾਕਾ ਕਰਕੇ ਡੇਢ ਮੀਟਰ ਲੰਮੀ ਰੇਲਵੇ ਲਾਇਨ ਉਡਾ ਦਿਤਾ ਸੀ ਜਿਸਦੀ ਮੁਰੰਮਤ ਦਾ ਕੰਮ ਜਾਰੀ ਹੈ ਅਤੇ ਉਸ ਲਾਇਨ ਤੇ ਅਜੇ ਤਕ ਸਹੀ ਢੰਗ ਨਾਲ ਰੇਲਵੇ ਟਰੈਫਿਕ ਬਹਾਲ ਨਹੀਂ ਹੋ ਸਕਿਆ ਹੈ।

ਸਮਝਿਆ ਜਾਂਦਾ ਹੈ ਕਿ ਅਤਵਾਦੀਆਂ ਵਲੋਂ ਰੇਲਵੇ ਲਾਇਨਾ ਤੇ ਬੰਬ ਧਮਾਕੇ ਕਰਕੇ ਕੋਈ ਵਡਾ ਰੇਲ ਹਾਦਸਾ ਕੀਤੇ ਜਾਣ ਦੀ ਯੋਜਨਾ ਹੈ।

ਨਕੋਦਰ (ਪਾਪੀ)—ਇਸ ਥਾਣੇ ਦੇ ਪਿੰਡ ਫਤਿਹਪੁਰ ਨੇੜੇ ਅਜ ਸਵੇਰੇ 5-20 ਵਜੇ ਇਕ ਅਣਪਛਾਤਾ ਅੰਮ੍ਰਿਤਧਾਰੀ ਸਿੱਖ ਨੌਜਵਾਨ ਪੁਲਿਸ ਮੁਕਾਬਲੇ ਵਿਚ ਮਾਰਿਆ ਗਿਆ ਸ: ਓਂਕਾਰ ਸਿੰਘ ਇੰਸਪੈਕਟਰ ਇੰਚਾਰਜ ਥਾਣਾ ਨਕੋਦਰ ਅਨੁਸਾਰ ਇਕ ਗੁਪਤ ਸੂਚਨਾ ਤੇ ਉਹਨਾਂ ਦੀ ਅਗਵਾਈ ਹੇਠ ਜਦੋਂ ਭਾਰੀ ਪੁਲਿਸ ਫੋਰਸ ਨੇ ਪਿੰਡ ਫਤਿਹਪੁਰ ਦੇ ਇਤਹਾਸਕ ਗੁਰਦੁਆਰਾ ਛੇਵੀਂ ਪਾਤਸ਼ਾਹੀ (ਸਾਧਿਆਨਾ ਸਾਹਿਬ) ਦੀ ਪੜਤਾਲ ਦਾ ਕੰਮ ਅਰੰਭਿਆ ਤਾਂ ਇਹ ਨੌਜਵਾਨ ਭਜ ਨਿਕਲਿਆ ਅਤੇ ਮੁਕਾਬਲੇ ਵਿਚ ਪਿੰਡ ਦੇ ਬਾਹਰ ਸੰਭਨਾਲੇ ਨੇੜੇ ਮਾਰਿਆ ਗਿਆ ਇਸ ਤੋਂ ਇਕ ਚੀਨੀ ਰਾਈਫਲ ਏ. ਕੇ. 47, 13 ਜਿੰਦਾ ਕਾਰਤੂਸ ਅਤੇ ਇਕ 3.3 ਦਾ ਪਸਤੌਲ ਤੇ 2 ਜਿੰਦਾ ਕਾਰਤੂਸ ਤੇ ਇਕ ਜ਼ਹਿਰੀਲਾ ਕੈਪਸੂਲ ਮਿਲਿਆ ਹੈ। ਮ੍ਰਿਤਕ ਦੀ ਉਮਰ 25-26 ਸਾਲ ਹੈ। ਉਸਨੇ ਮੈਰੂਨ ਰੰਗ ਦਸਤਾਰ, ਪੀਲਾ ਪਟਕਾ, ਸੁਰਮਈ ਕਮੀਜ਼ ਲੋਹੇ ਦੇ ਬਟਨ ਅਤੇ ਜਲਸਾ ਜੁਤੀ ਪਾਈ ਹੋਈ ਸੀ ਅਜੇ ਤਕ ਇਸਦੀ ਪਛਾਣ ਨਹੀਂ ਹੋ ਸਕੀ। ਲਾਸ਼ ਦਾ ਪੋਸਟ ਮਾਰਟਮ ਕਰਵਾ ਕੇ ਸਸਕਾਰ ਕਰਨ ਦੀ ਕਾਰਵਾਈ ਕੀਤੀ ਜਾ ਰਹੀ ਹੈ।

ਪੁਲਸ ਹਲਕਿਆਂ ਤੇ ਪ੍ਰਾਪਤ ਜਾਣਕਾਰੀ ਅਨੁਸਾਰ ਅੱਜ ਤੜਕੇ ਸੁਰਖਿਆ ਦਸਤਿਆਂ ਨੇ ਫਤਿਹਪੁਰ ਪਿੰਡ ਵਿਚ ਸਥਿਤ ਗੁਰਦਆਰੇ ਦੀ ਤਲਾਸ਼ੀ ਲੈਣ ਲਈ ਜਦੋਂ ਉਥੇ ਛਾਪਾ ਮਾਰਿਆ ਤਾਂ ਗੁਰਦਵਾਰੇ ਦੇ ਅੰਦਰ ਇਕ ਸ਼ੱਕੀ ਵਿਅਕਤੀ ਪੁਲਿਸ ਤੇ ਫਾਈਰਿੰਗ ਕਰਦਾ ਹੋਇਆ ਬਾਹਰ ਨੂੰ ਭਜ ਗਿਆ ਜਿਸ ਤੇ ਸੁਰਖਿਆ ਦਸਤਿਆਂ ਨੇ ਵੀ ਆਤਮ ਰਖਿਆ ਵਜੋਂ ਗੋਲੀ ਚਲਾਈ ਤਾਂ ਉਹ ਸ਼ੱਕੀ ਵਿਅਕਤੀ ਮਾਰਿਆ ਗਿਆ। ਇਸ ਫਾਈਰਿੰਗ ਦੌਰਾਨ ਕਿਸੇ ਪੁਲਿਸ ਕਰਮਚਾਰੀ ਦੇ ਜ਼ਖਮੀ ਹੋਣ ਦੀ ਸੂਚਨਾ ਨਹੀਂ ਹੈ। ਪੁਲਿਸ ਹਲਕਿਆਂ ਅਨੁਸਾਰ ਮਾਰੇ ਗਏ ਸ਼ੱਕੀ ਵਿਅਕਤੀ ਦੀ ਪਛਾਣ ਨਹੀਂ ਹੋ ਸਕੀ ਹੈ।

## ਜੰਮੂ ਦੇ ਦੰਗਿਆਂ ਦੌਰਾਨ ਪੁਲਿਸ ਤਮਾਸ਼ਾਈ ਬਣੀ ਰਹੀ

### ਹਮਾਰਾ ਖੂਨ ਬਹਾ ਪਰ ਤੁਮਹਾਰੇ ਆਂਸੂ ਨਾ ਬਹੇ......



ਜੰਮੂ ਦੀਆ ਹਿੰਸਕ ਘਟਨਾਵਾਂ ਦੇ ਜ਼ਖਮੀ ਜੋ ਪੀ. ਜੀ. ਆਈ. ਚੰਡੀਗੜ੍ਹ ਵਿਚ ਇਲਾਜ ਕਰਵਾ ਰਹੇ ਹਨ। —ਫੋਟੋ : ਜਨਸੱਤਾ

ਚੰਡੀਗੜ੍ਹ, 16 ਜਨਵਰੀ——ਪਿਛਲੇ ਦਿਨੀਂ ਜੰਮੂ ਵਿਖੇ ਹਿੰਸਕ ਘਟਨਾਵਾਂ ਦੌਰਾਨ ਜ਼ਖਮੀ ਹੋਏ 5 ਵਿਅਕਤੀਆਂ ਨੂੰ ਪੀ. ਜੀ. ਆਈ. ਚੰਡੀਗੜ੍ਹ ਵਿਚ ਦਾਖਲ ਕਰਵਾਇਆ ਗਿਆ ਹੈ ਜਿਥੇ ਉਹਨਾਂ ਨੂੰ ਜ਼ਿੰਦਗੀ ਅਤੇ ਮੌਤ ਨਾਲ ਲੜਨਾ ਪੈ ਰਿਹਾ ਹੈ। ਇਹਨਾਂ ਦੇ ਨਾਲ ਆਏ ਲੋਕ ਇਸ ਕਦਰ ਡਰੇ ਹੋਏ ਹਨ ਕਿ ਘਟਨਾਵਾਂ ਬਾਰੇ ਕੁਝ ਵੀ ਦੱਸਣ ਲਈ ਤਿਆਰ ਨਹੀਂ ਹਨ। ਕਾਫੀ ਜ਼ੋਰ ਪਾਉਣ ਤੇ ਉਹਨਾਂ ਨੇ ਜਿਹੜੀ ਗੱਲ ਦਸੀ ਹੈ ਉਸਤੋਂ ਇਹ ਸਪਸ਼ਟ ਹੋ ਗਿਆ ਹੈ ਕਿ ਇਹ ਹਮਲੇ ਪਹਿਲਾਂ ਤੋਂ ਤਹਿਸ਼ੁਦਾ ਸਨ। ਪਰ ਪੁਲਸ ਸਾਰਾ ਸਮਾਂ ਤਮਾਸ਼ਬੀਨ ਬਣੀ ਰਹੀ। ਇਸੇ ਕਾਰਣ ਹਾਰ ਕੇ ਸੈਨਾ ਦੀਆਂ ਟੁਕੜੀਆਂ ਨੂੰ ਬੁਲਾਉਣਾ ਪਿਆ।

ਪੀ. ਜੀ. ਆਈ. ਵਿਚ ਆਏ 5 ਜ਼ਖਮੀਆਂ ਚੋਂ 2 ਅਜਿਹੇ ਹਨ ਜਿਹਨਾਂ ਦੀ ਹਾਲੇ ਤਕ ਪਛਾਣ ਨਹੀਂ ਹੋ ਸਕੀ। ਇਹਨਾਂ ਚੋਂ ਇਕ ਦੀ ਉਮਰ ਕੇਵਲ 16-17 ਸਾਲ ਹੈ। ਦੂਜਾ 23 ਸਾਲਾਂ ਦਾ ਹੈ। ਇਹ ਦੋਵੇਂ ਪੀ. ਜੀ. ਆਈ. ਵਿਚ ਡਾਕਟਰਾਂ ਅਤੇ ਨਰਸਾਂ ਦੇ ਆਸਰੇ ਤੇ ਹੀ ਹਨ ਕਿਉਂਕਿ ਇਹਨਾਂ ਦਾ ਕੋਈ ਵੀ ਨਹੀਂ ਹੈ। ਜ਼ਖਮੀਆਂ ਵਿਚ 59 ਸਾਲ ਦੀ ਉਮਰ ਦੇ ਹੀਰਾ ਸਿੰਘ ਵੀ ਹਨ। ਉਹ ਜੰਮੂ ਤੋਂ ਕੁਝ ਦੂਰ ਗੋਬਿੰਦਪੁਰਾ ਚੱਠਾ ਤੋਂ ਗੁਰਪੁਰਬ ਦੇ ਜਲੂਸ ਵਿਚ ਹਿਸਾ ਲੈਣ ਆਏ ਸੀ। ਚੰਡੀਗੜ੍ਹ ਵਿਚ ਉਹਨਾਂ ਦਾ ਦਾਮਾਦ ਹੈ ਜੋ ਉਹਨਾਂ ਦੀ ਦੇਖਭਾਲ ਕਰ ਰਿਹਾ ਹੈ।

ਗੁਰਪੁਰਬ ਦੇ ਜਲੂਸ ਵਿਚ ਸਤਿਨਾਮ ਵਾਹਿਗੁਰੂ ਦਾ ਜਾਪ ਕਰਨ ਵਾਲਾ ਨਿਰਮਲਜੀਤ ਸਿੰਘ ਵੀ ਸੀ। ਉਹ ਵੀ ਪੀ. ਜੀ. ਆਈ. ਦੇ ਐਮਰਜੈਂਸੀ ਵਾਰਡ ਵਿਚ ਜ਼ਿੰਦਗੀ ਅਤੇ ਮੌਤ ਨਾਲ ਲੜ ਰਿਹਾ ਹੈ। ਦੰਗਿਆਂ ਵਿਚ ਨਿਰਮਲਜੀਤ ਨੂੰ ਏਨੀ ਬੇਰਹਿਮੀ ਨਾਲ ਕੁਟਿਆ ਗਿਆ ਕਿ ਹਾਲੇ ਤਕ ਉਸਨੂੰ ਹੋਸ਼ ਨਹੀਂ ਆਈ। ਉਸਦੇ ਭਰਾ ਅਤੇ ਰਿਸ਼ਤੇਦਾਰ ਜੰਮੂ ਤੋਂ ਹੀ ਉਸਦੇ ਨਾਲ ਆਏ ਹਨ। ਨਿਰਮਲਜੀਤ ਦੀ ਹਾਲਤ ਕਾਫੀ ਗੰਭੀਰ ਹੈ ਅਤੇ ਉਸਦੇ ਰਿਸ਼ਤੇਦਾਰ ਪਰੇਸ਼ਾਨ ਹਨ। ਹਾਲੇ ਤਕ ਉਹ ਬੋਲਣ ਦੀ ਹਾਲਤ ਵਿਚ ਨਹੀਂ ਹੈ। ਉਸਨੂੰ ਜਦ ਇੰਜੈਕਸ਼ਨ ਦੇ ਕੇ ਜਗਾਇਆ ਜਾਂਦਾ ਹੈ ਤਦ ਉਸਦੇ ਕਰਾਹੁਣ ਦੀ ਆਵਾਜ਼ ਸੁਣਕੇ ਜਾਪਦਾ ਹੈ ਕਿ ਉਹ ਜਿਊਂਦਾ ਹੈ।

ਇਹਨਾਂ ਦੰਗਿਆਂ ਵਿਚ ਜ਼ਖਮੀ ਹੋਏ ਇਕ ਡੀ. ਐਸ. ਪੀ. ਨੂੰ ਕਲ ਦਾਖਲ ਕਰਵਾਇਆ ਗਿਆ। ਇਸ ਦਾ ਨਾਂ ਆਈ. ਡੀ. ਥਾਪਾ ਹੈ। ਉਸਦੇ ਸਿਰ ਵਿਚ ਗੰਭੀਰ ਸਟਾਂ ਲਗੀਆਂ ਹਨ। ਉਸਦੀ ਦੇਖਭਾਲ ਲਈ ਉਸਦੇ ਰਿਸ਼ਤੇਦਾਰ ਵੀ ਆਏ ਹੋਏ ਹਨ। ਜ਼ਖਮੀਆਂ ਦੇ ਰਿਸ਼ਤੇਦਾਰ ਅਖਬਾਰਾਂ ਵਾਲਿਆਂ ਨੂੰ ਉਥੋਂ ਦੀਆਂ ਘਟਨਾਵਾਂ ਬਾਰੇ ਦਸਣ ਤੋਂ ਕਤਰਾ ਰਹੇ ਹਨ। ਬਹੁਤ ਸਮਝਾਉਣ ਬੁਝਾਉਣ ਤੇ ਉਹ ਥੋੜਾ ਬਹੁਤ ਦਸਦੇ ਹਨ ਪਰ ਨਾਲ ਇਹ ਸ਼ਰਤ ਵੀ ਲਗਾ ਦੇਂਦੇ ਹਨ ਕਿ ਅਖਬਾਰ ਵਿਚ ਉਹਨਾਂ ਦਾ ਨਾਂ ਨਹੀਂ ਛਪਣਾ ਚਾਹੀਦਾ। ਇਕ ਵਿਅਕਤੀ ਦਾ ਕਹਿਣਾ ਹੈ ਕਿ ਜੇਕਰ ਪ੍ਰਸ਼ਾਸਨ ਚਾਹੁੰਦਾ ਤਾਂ ਫੌਰਨ ਇਹਨਾਂ ਦੰਗਿਆਂ ਉਪਰ ਕਾਬੂ ਪਾਇਆ ਜਾ ਸਕਦਾ ਸੀ ਪਰ ਪੁਲਿਸ ਨੇ ਲੋਕਾਂ ਨੂੰ ਸ਼ਾਂਤ ਕਰਨ ਲਈ ਕੋਈ ਠੋਸ ਕਾਰਵਾਈ ਨਹੀਂ ਕੀਤੀ।

## ਸਹਕਾਰੀ ਮੁਲਾਜ਼ਮ 1 ਫਰਵਰੀ ਤੋਂ ਸਤਿਆ ਗ੍ਰਹਿ ਕਰਨਗੇ

ਪਟਿਆਲਾ, 16 ਜਨਵਰੀ (ਹੈਰਾਨ)— ਪੰਜਾਬ ਸੁਬਾਰਡੀਨੇਟ ਸਰਵਿਸਜ਼ ਫੈਡਰੇਸ਼ਨ ਦੀ ਵਰਕਿੰਗ ਕਮੇਟੀ ਦੀ ਮੀਟਿੰਗ ਪੰਜਾਬ ਸੁਬਾਰਡੀਨੇਟ ਸਰਵਿਸਜ਼ ਫੈਡਰੇਸ਼ਨ ਦੇ ਪ੍ਰਧਾਨ ਅਤੇ ਮੈਂਬਰ ਪਾਰਲੀਮੈਂਟ ਸ: ਚਰਨਜੀਤ ਸਿੰਘ ਵਾਲੀਆ ਦੀ ਪ੍ਰਧਾਨਗੀ ਹੇਠ ਪਟਿਆਲੇ ਵਿਖੇ ਹੋਈ ਜਿਸ ਵਿਚ ਸਰਕਾਰ ਦੀ ਮੁਲਾਜ਼ਮਾਂ ਪ੍ਰਤੀ ਟਾਲਮਟੋਲ ਨੀਤੀ ਦਾ ਡਟ ਕੇ ਵਿਰੋਧ ਕੀਤਾ ਗਿਆ। ਭਾਵੇਂ ਪੇ-ਕਮਿਸ਼ਨ ਦੀ ਰਿਪੋਰਟ ਜਾਰੀ ਹੋਇਆਂ 6 ਮਹੀਨੇ ਤੋਂ ਵਧ ਸਮਾਂ ਹੋ ਗਿਆ ਹੈ ਪਰ ਸਰਕਾਰ ਨੇ ਅਜੇ ਤਕ ਪੰਜਾਬ ਦੇ ਘਟੋ ਘੱਟ 4 ਲੱਖ ਕਰਮਚਾਰੀਆਂ ਦੇ ਗਰੇਡ ਰਿਲੀਜ਼ ਨਹੀਂ ਕੀਤੇ ਹਨ ਜਿਸ ਨਾਲ ਮੁਲਾਜ਼ਮਾਂ ਵਿਚ ਭਾਰੀ ਰੋਸ ਹੈ ਅਤੇ ਸੰਘਰਸ਼ ਵਈ ਲਾਮਬੰਦ ਹੋ ਰਹੇ ਹਨ।

ਪੰਜਾਬ ਸੁਬਾਰਡੀਨੇਟ ਸਰਵਿਸਜ਼ ਫੈਡਰੇਸ਼ਨ ਨੇ ਸਰਕਾਰ ਨੂੰ ਚਿਤਾਵਨੀ ਦਿੱਤੀ ਹੈ ਕਿ ਜੇ ਪੰਜਾਬ ਸਰਕਾਰ ਨੇ ਸਾਰੇ ਮਹਿਕਮਿਆਂ ਦੇ ਰਹਿੰਦੇ ਕਰਮਚਾਰੀਆਂ ਦੇ ਗਰੇਡ 31 ਜਨਵਰੀ '89 ਤਕ ਸੋਧ ਕੇ ਜਾਰੀ ਨਾ ਕੀਤੇ ਤਾਂ ਪੰਜਾਬ ਦੇ 5 ਲੱਖ ਮੁਲਾਜ਼ਮ ਪਹਿਲੀ ਫਰਵਰੀ 1989 ਤੋਂ ਸਤਿਆਗ੍ਰਹਿ ਸ਼ੁਰੂ ਕਰਨਗੇ ਅਤੇ ਆਪਣੇ ਆਪ ਨੂੰ ਗ੍ਰਿਫਤਾਰੀਆਂ ਲਈ ਪੇਸ਼ ਕਰਨਗੇ ਜਿਸ ਦੀ ਸਾਰੀ ਜ਼ਿੰਮੇਵਾਰੀ ਸਰਕਾਰ ਦੀ ਹੋਵੇਗੀ ਜੋ ਕਈ ਮਹੀਨਿਆਂ ਤੋਂ ਟਾਲਮਟੋਲ ਦੀ ਨੀਤੀ ਤੇ ਚਲ ਰਹੀ ਹੈ। ਪੰਜਾਬ ਸੁਬਾਰਡੀਨੇਟ ਸਰਵਿਸਜ਼ ਫੈਡਰੇਸ਼ਨ ਨੇ ਇਹ ਵੀ ਮੰਗ ਕੀਤੀ ਹੈ ਕਿ ਪੰਜਾਬ ਦੇ ਕਰਮਚਾਰੀਆਂ ਦੀਆਂ ਹੇਠ ਲਿਖੀਆਂ ਮੰਗਾਂ ਬਿਨਾਂ ਦੇਰੀ ਦੇ ਪ੍ਰਵਾਨ ਕੀਤੀਆਂ ਜਾਣ। ਪੰਜਾਬ ਦੇ ਕਰਮਚਾਰੀਆਂ ਨੂੰ ਵੀ 27 ਦਿਨਾਂ ਦਾ ਬੋਨਸ ਦਿੱਤਾ ਜਾਵੇ। ਸਾਰੇ ਵਰਕਚਾਰਜ ਕਾਮੇ ਰੈਗੂਲਰ ਕੀਤੇ ਜਾਣ। ਪੇ-ਕਮਿਸ਼ਨ ਦੀ ਸਿਫਾਰਸ਼ ਅਨੁਸਾਰ 8 ਸਾਲਾਂ ਉਪਰੰਤ ਸਾਰੇ ਕਰਮਚਾਰੀ ਕਨਫਰਮ ਕੀਤੇ ਜਾਣ। 8 ਕਿਲੋਮੀਟਰ ਦੇ ਘੇਰੇ ਵਿਚ ਮਕਾਨ ਭੱਤਾ ਬਿਨਾਂ ਸ਼ਰਤ ਬਹਾਲ ਰਖਿਆ ਜਾਵੇ। ਐਲ. ਟੀ. ਸੀ. ਦਾ ਸਰਕੂਲਰ ਜਾਰੀ ਕੀਤਾ ਜਾਵੇ। 8 ਅਤੇ 18 ਸਾਲਾਂ ਦੀ ਸੇਵਾ-ਲਾਭ ਦਾ ਸਰਕੂਲਰ ਦੁਬਾਰਾ ਸੋਧ ਕੇ ਜਾਰੀ ਕੀਤਾ ਜਾਵੇ। ਪੈਨਸ਼ਨਾਂ ਸਬੰਧੀ ਰਿਪੋਰਟ ਜਲਦੀ ਰਲੀਜ਼ ਕੀਤੀ ਜਾਵੇ। ਬੇਟ-ਏਰੀਆ, ਕੰਡੀ ਏਰੀਆ ਅਤੇ ਬਾਰਡਰ ਅਲਾਊਂਸ ਬਹਾਲ ਰਖੇ ਜਾਣ। ਹਰ ਪ੍ਰਕਾਰ ਦੀਆਂ ਕਟੌਤੀਆਂ ਖਤਮ ਕੀਤੀਆਂ ਜਾਣ।

### ਵਕੀਲਾਂ ਵਲੋਂ ਹੜਤਾਲ

ਨਕੋਦਰ, 16 ਜਨਵਰੀ—ਸਥਾਨਕ ਬਾਰ ਐਸੋਸੀਏਸ਼ਨ ਨੇ ਅੱਜ ਜੰਮੂ ਵਿਚ ਹੋਈ ਸਾੜਫੂਕ ਸਬੰਧੀ ਰੋਸ ਪ੍ਰਗਟ ਕਰਦਿਆਂ ਹੜਤਾਲ ਕੀਤੀ ਅਤੇ ਕੋਈ ਵੀ ਵਕੀਲ ਅਦਾਲਤ ਵਿਚ ਨਹੀਂ ਗਿਆ। ਇਕ ਮਤੇ ਵਿਚ ਦੋਸ਼ੀਆਂ ਨੂੰ ਸਜ਼ਾ ਦੇਣ ਦੀ ਮੰਗ ਕੀਤੀ ਗਈ ਹੈ।

## ਊਧਮਪੁਰ ਵਿਚ ਕਰਫਿਊ ਜਾਰੀ ਜੰਮੂ ਵਿਚ ਤਿੰਨ ਘੰਟੇ ਦੀ ਢਿੱਲ

ਜੰਮੂ, 16 ਜਨਵਰੀ (ਹ. ਸ.)—ਜ਼ਿਲਾ ਪ੍ਰਸ਼ਾਸਨ ਵਲੋਂ ਬੀਤੀ 13 ਜਨਵਰੀ ਤੋਂ ਹੋਈ ਹਿੰਸਾ ਦੇ ਬਾਅਦ ਜੰਮੂ ਵਿਚ ਲਗਾਏ ਗਏ ਕਰਫਿਊ ਵਿਚ ਅਜ ਦੁਪਹਿਰ ਬਾਅਦ ਇਕ ਵਜੇ ਤੋਂ ਸ਼ਾਮ 4 ਵਜੇ ਤਕ ਤਿੰਨ ਘੰਟੇ ਦੀ ਢਿੱਲ ਦਿਤੀ ਗਈ ਤਾਂ ਜੋ ਲੋਕ ਲੜੀਂਦੀਆਂ ਵਸਤਾਂ ਖਰੀਦ ਸਕਣ। ਊਧਮਪੁਰ ਵਿਚ ਸਥਿਤੀ ਤਨਾਅ ਪੂਰਨ ਹੋਣ ਕਾਰਨ ਇਥੇ ਕਰਫਿਊ ਵਿਚ ਕੋਈ ਢਿੱਲ ਨਹੀਂ ਦਿਤੀ ਗਈ। ਜਿਵੇਂ ਹੀ ਜ਼ਿਲਾ ਪ੍ਰਸ਼ਾਸਨ ਵਲੋਂ ਕਰਫਿਊ 'ਚ ਢਿੱਲ ਦਿਤੇ ਜਾਣ ਦਾ ਐਲਾਨ ਕੀਤਾ ਗਿਆ ਤਾਂ ਚਾਰ ਦਿਨ ਘਰਾਂ ਵਿਚ ਬੰਦ ਉਕਤਾਏ ਗਏ ਲੋਕ ਇਕਦਮ ਬਜ਼ਾਰਾਂ ਵਿਚ ਆਏ ਤੇ ਉਹਨਾਂ ਨੇ ਲੜੀਂਦੀਆਂ ਵਸਤਾਂ ਖਰੀਦਣ ਵਾਸਤੇ ਦੁਕਾਨਾਂ ਤੇ ਭੀੜ ਪਾ ਦਿਤੀ। ਜੰਮੂ ਦੇ ਮੁਖ ਬਜ਼ਾਰਾਂ ਵਿਚ ਲੋਕਾਂ ਦੀ ਭਾਰੀ ਭੀੜ ਦੇਖੀ ਜਾ ਸਕਦੀ ਸੀ ਤੇ ਕੁਝ ਲੋਕ ਬਜ਼ਾਰਾਂ ਵਿਚ ਆਕੇ ਕਰਫਿਊ ਦੀ ਢਿਲ ਦਾ ਨਜ਼ਾਰਾ ਲੈ ਰਹੇ ਸਨ। ਇਸ ਦੌਰਾਨ ਫੌਜੀ ਦਸਤਿਆਂ ਵਲੋਂ ਲੋਕਾਂ ਤੇ ਸਖਤ ਨਜ਼ਰ ਰਖੀ ਜਾ ਰਹੀ ਹੈ ਤੇ ਸੰਦੇਹ ਹੋਣ ਤੇ ਕਿਸੇ ਵੀ ਵਿਅਕਤੀ ਪਾਸੋਂ ਪੁਛਗਿਛ ਅਤੇ ਉਸ ਦੇ ਸਮਾਨ ਤੇ ਥੈਲਿਆਂ ਆਦਿ ਦੀ ਤਲਾਸ਼ੀ ਲਈ ਜਾਂਦੀ ਦੇਖੀ ਗਈ। ਦੂਜੇ ਪਾਸੇ ਕਠੂਆ ਅਤੇ ਪੁਣਛ ਖੇਤਰਾਂ ਵਿਚ ਜ਼ਿਲਾ ਪ੍ਰਸ਼ਾਸਨ ਵਲੋਂ ਰਾਤ ਦਾ ਕਰਫਿਊ ਰਾਤ ਦਸ ਤੋਂ ਸਵੇਰੇ 5 ਵਜੇ ਤਕ ਜਾਰੀ ਰਖਣ ਦਾ ਐਲਾਨ ਕੀਤਾ ਗਿਆ ਹੈ।

## ਅਕਾਲੀਆਂ ਵਿਚ ਏਕਤਾ ਕੁਝ ਹੀ ਦਿਨਾਂ ਦੀ ਗੱਲ-ਬਲਵੰਤ ਸਿੰਘ

ਫਗਵਾੜਾ, 16 ਜਨਵਰੀ—(ਯੂ. ਐਨ. ਆਈ.) ਅਕਾਲੀ ਦਲ ਵਿਚ ਏਕਤਾ ਕੇਵਲ ਕੁਝ ਦਿਨਾਂ ਹੀ ਗੱਲ ਹੈ। ਇਹ ਪ੍ਰਗਟਾਵਾ ਸਾਬਕਾ ਵਿੱਤ ਮੰਤਰੀ ਪੰਜਾਬ ਅਤੇ ਲੌਂਗੋਵਾਲ ਅਕਾਲੀ ਦਲ ਦੇ ਆਗੂ ਸਰਦਾਰ ਬਲਵੰਤ ਸਿੰਘ ਨੇ ਪਤਰਕਾਰਾਂ ਨਾਲ ਗਲਬਾਤ ਕਰਦਿਆਂ ਕੀਤਾ। ਉਹਨਾਂ ਕਿਹਾ ਕਿ ਅਕਾਲੀ ਏਕਤਾ ਦੇ ਰਾਹ ਵਿਚ ਜੋ ਵੀ ਅੜਿਕਾ ਬਣੇਗਾ ਉਸ ਨੂੰ ਸਿਖ ਕੌਮ ਨਾਲੋਂ ਅਲਗ ਥਲਗ ਕੀਤਾ ਜਾਵੇਗਾ। ਸਾਬਕਾ ਵਿਤ ਮੰਤਰੀ ਨੇ ਹੋਰ ਕਿਹਾ ਕਿ ਸਤਾ ਦੀ ਲਾਲਸਾ ਤਿਆਗਕੇ ਹੀ ਏਕਤਾ ਦਾ ਨਿਸ਼ਾਨਾ ਪ੍ਰਾਪਤ ਕੀਤਾ ਜਾ ਸਕਦਾ ਹੈ। ਉਹਨਾਂ ਕਿਹਾ ਕਿ ਕੁਰਸੀ ਦੀ ਤੀਬਰ ਲਾਲਸਾ ਨੇ ਅਕਾਲੀਆਂ ਨੂੰ ਬੀਤੇ ਸਮੇਂ ਵਿਚ ਵੰਡਿਆ ਹੈ। ਅਕਾਲੀ ਆਗੂ ਨੇ ਦੋਸ਼ ਲਾਇਆ ਕਿ ਕੇਂਦਰ ਵਿਚ ਸਤਾਧਾਰੀ ਪਾਰਟੀ ਆਪਣੇ ਸੌੜੇ ਹਿਤਾਂ ਖਾਤਰ ਪੰਜਾਬ ਦੀ ਸਮਸਿਆ ਨੂੰ ਜਿੰਦਾ ਰਖਣਾ ਚਾਹੁੰਦੀ ਹੈ। ਉਹਨਾਂ ਕਿਹਾ ਹੈ ਕਿ ਪੰਜਾਬ ਸਮਸਿਆ ਦੇ ਹਲ ਵਾਸਤੇ ਕੇਂਦਰ ਨੂੰ ਮਜਬੂਰ ਕਰਨ ਲਈ ਅਕਾਲੀ ਦਲਾਂ ਵਿਚ ਏਕਤਾ ਜ਼ਰੂਰੀ ਬਣ ਗਈ ਹੈ। ਉਹਨਾਂ ਨੇ ਆਸ ਪਰਗਟ ਕੀਤੀ ਕਿ ਸੰਯੁਕਤ ਅਕਾਲੀ ਦਲ ਹਾਂ-ਪੱਖੀ ਰੋਲ ਨਿਭਾਏਗਾ।

### 23 ਦੀ ਰੈਲੀ ਅਵੱਸ਼ ਹੋਏਗੀ

ਚੰਡੀਗੜ੍ਹ, 16 ਜਨਵਰੀ—ਪੰਜਾਬ ਹਿਮਾਚਲ ਪ੍ਰਦੇਸ਼ ਤੇ ਚੰਡੀਗੜ੍ਹ ਦੀਆਂ ਕੌ: ਕਲਾਸੀਕਲ ਐਂਡ ਵਰਨੈਕੂਲਰ (ਕ: ਵ:) ਟੀਚਰਜ਼ ਯੂਨੀਅਨਾਂ ਦੀ ਸਾਂਝੀ ਐਕਸ਼ਨ ਕਮੇਟੀ ਨੇ ਆਪਣਾ ਵਰਤਮਾਨ ਅੰਦੋਲਨ ਕੇਵਲ 23 ਜਨਵਰੀ ਦੀ ਰੈਲੀ ਨੂੰ ਛਡ ਕੇ ਸਮਾਪਤ ਕਰ ਦਿਤਾ ਹੈ। ਇਹ ਫੈਸਲਾ ਪੰਜਾਬ ਦੇ ਸਿਖਿਆ ਸਕੱਤਰ ਸ: ਰਾਜਿੰਦਰ ਸਿੰਘ ਨਾਲ ਐਕਸ਼ਨ ਕਮੇਟੀ ਦੇ ਕਨਵੀਨਰ ਸ: ਹਰਭਜਨ ਸਿੰਘ ਦੀਂਡਸਾ ਦੀ ਅਗਵਾਈ ਹੇਠ ਹੋਈ ਮੀਟਿੰਗ ਉਪਰੰਤ ਕੀਤਾ।

ਸਿਖਿਆ ਸਕੱਤਰ ਨੇ ਭਰੋਸਾ ਦਿਤਾ ਕਿ ਕ: ਵ: ਟੀਚਰਾਂ ਦੀ ਗਰੇਡ ਸੋਧ ਕਰਦੇ ਸਮੇਂ ਉਹਨਾਂ ਦਲੀਲਾਂ ਅਤੇ ਅਧਾਰਾਂ ਨੂੰ ਪੂਰੀ ਮਹੱਤਤਾ ਦਿਤੀ ਜਾਵੇਗੀ ਜੋ ਐਕਸ਼ਨ ਕਮੇਟੀ ਨੇ ਪੇਸ਼ ਕੀਤੇ ਹਨ।

### ਐਸ. ਐਚ. ਓ. ਲਾਈਨ ਹਾਜ਼ਰ

ਗੁਰੂਹਰ ਸਹਾਏ, 16 ਜਨਵਰੀ—(ਪ. ਪ.) ਬੀਤੇ ਦਿਨੀਂ ਜ਼ਿਲਾ ਪੁਲਿਸ ਦੇ ਉੱਚ ਅਧਿਕਾਰੀਆਂ ਨੇ ਸਥਾਨਕ ਐਸ. ਐਚ. ਓ. ਨਰਿੰਦਰ ਸ਼ਰਮਾਂ ਨੂੰ ਵੀ. ਸੀ. ਆਰ. ਕਿਰਾਏ ਤੇ ਚਲਾਉਣ ਵਾਲਿਆਂ ਅਤੇ ਸਥਾਨਕ ਪੂਨਮ ਸਿਨੇਮਾ ਦੇ ਮਾਲਕਾਂ ਵਿਚਕਾਰ ਹੋਏ ਝਗੜੇ ਦੇ ਦੋਸ਼ ਅਧੀਨ ਇਕ ਤਰਫਾ ਫੈਸਲਾ ਕਰਨ ਤੇ ਲਾਈਨ ਹਾਜ਼ਰ ਕਰ ਦਿਤਾ ਹੈ ਅਤੇ ਫਿਰੋਜ਼ਪੁਰ ਕੰਟਰੋਲ ਰੂਮ ਵਿਖੇ ਲਗਾਇਆ ਗਿਆ ਹੈ। ਇਸ ਤੋਂ ਬਾਅਦ ਹਾਲੇ ਤੱਕ ਸਥਾਨਕ ਪੁਲਿਸ ਥਾਣੇ ਵਿਚ ਕੋਈ ਨਵਾਂ ਐਸ. ਐਚ. ਓ. ਨਹੀਂ ਆਇਆ।

## ਪਾਸਪੋਰਟ ਦਫਤਰਾਂ ਵਿਚ ਛੇਤੀ ਕੰਪਿਊਟਰ ਲਗਣਗੇ

ਚੰਡੀਗੜ੍ਹ, 16 ਜਨਵਰੀ (ਮਲਹੋਤਰਾ) ਰਿਜਨਲ ਪਾਸਪੋਰਟ ਦਫਤਰਾਂ ਵਿਚ ਕੰਪਿਊਟਰ ਸਿਸਟਮ ਬਹੁਤ ਜਲਦ ਸ਼ੁਰੂ ਹੋ ਰਿਹਾ ਹੈ। ਇਹ ਜਾਣਕਾਰੀ ਦੇਂਦਿਆਂ ਚੀਫ ਪਾਸਪੋਰਟ ਅਫਸਰ ਅਤੇ ਜਾਇੰਟ ਸਕੱਤਰ ਭਾਰਤ ਸਰਕਾਰ ਸ੍ਰੀ ਸਾਸੰਕ ਨੇ ਚੰਡੀਗੜ੍ਹ ਵਿਚ ਅਜ ਦਿਤੀ। ਉਨ੍ਹਾਂ ਦਸਿਆ ਕਿ ਰਾਜਾਂ ਦੀਆਂ ਰਾਜਧਾਨੀਆਂ ਵਿਚ ਸਥਿਤ ਰੀਜਨਲ ਪਾਸਪੋਰਟ ਦਫਤਰਾਂ ਵਿਚ ਜੂਨ 1989 ਵਿਚ, ਬਾਕੀ ਦਫਤਰਾਂ ਵਿਚ ਦਸੰਬਰ 1989 ਤਕ ਕੰਪਿਊਟਰ ਸਿਸਟਮ ਲਾਗੂ ਕਰ ਦਿਤਾ ਜਾਵੇਗਾ। ਪੁਲਿਸ ਅਤੇ ਸੀ. ਆਈ. ਡੀ. ਰਿਪੋਰਟਾਂ ਦੇ ਲੇਟ ਆਉਣ ਬਾਰੇ ਪੁਛੇ ਸੁਆਲ ਦਾ ਜੁਆਬ ਦੇਂਦਿਆਂ ਉਨ੍ਹਾਂ ਦਸਿਆ ਕਿ ਕੇਂਦਰ ਸਰਕਾਰ ਵਲੋਂ ਰਾਜਾਂ ਦੇ ਚੀਫ ਸੈਕਟਰੀ ਤੇ ਡਾਇਰੈਕਟਰ ਜਨਰਲ ਪੁਲਸ ਨੂੰ ਬਾਰ ਬਾਰ ਹਦਾਇਤਾਂ ਦਿਤੀਆਂ ਜਾ ਰਹੀਆਂ ਹਨ ਕਿ ਇਹ ਰਿਪੋਰਟਾਂ 15 ਤੋਂ 20 ਦਿਨਾਂ ਤਕ ਜ਼ਰੂਰ ਭੇਜੀ ਜਾਵੇ। ਅਜ ਇਥੇ ਲਗਪਗ 100 ਦੇ ਕਰੀਬ ਵਿਅਕਤੀਆਂ ਨੇ ਪਾਸਪੋਰਟ ਦਫਤਰ ਵਿਚ ਆਉਣ ਵਾਲੀਆਂ ਦਿਕਤਾਂ ਬਾਰੇ ਉਹਨਾਂ ਨੂੰ ਦਸਿਆ।

## ਵਖ-ਵਖ ਦੋਸ਼ਾਂ ਵਿਚ 199 ਪੁਲਸ ਮੁਲਾਜ਼ਮ ਡਿਸਮਿਸ ਕਰ ਦਿਤੇ

ਸੰਗਰੂਰ, 16 ਜਨਵਰੀ (ਹਿ. ਸ.)— ਜ਼ਿਲੇ ਵਿਚ 199 ਪੁਲਸ ਕਰਮਚਾਰੀਆਂ ਦੇ ਵਿਰੁੱਧ ਕੇਸ ਦਰਜ ਕਰਕੇ ਉਹਨਾਂ ਦੇ ਖਿਲਾਫ ਕਾਰਵਾਈ ਕੀਤੀ ਗਈ ਹੈ ਜਿਨ੍ਹਾਂ ਵਿਚੋਂ ਇਕ ਸਬ ਇੰਸਪੈਕਟਰ ਅਤੇ 6 ਸਿਪਾਹੀਆਂ ਨੂੰ ਨੌਕਰੀ ਤੋਂ ਡਿਸਮਿਸ ਕਰ ਦਿਤਾ ਗਿਆ ਹੈ।

ਉਕਤ ਜਾਣਕਾਰੀ ਦੇਂਦੇ ਹੋਏ ਐਸ. ਐਸ. ਪੀ. ਸ: ਗਿਆਨ ਸਿੰਘ ਨੇ ਦਸਿਆ ਕਿ ਜਿਨ੍ਹਾਂ 199 ਪੁਲਸ ਕਰਮਚਾਰੀਆਂ ਵਿਰੁਧ ਕਾਰਵਾਈ ਕੀਤੀ ਗਈ ਹੈ ਉਹਨਾਂ ਵਿਚ 49 ਸਿਪਾਹੀ, 58 ਹਵਾਲਦਾਰ, 59 ਏ ਐਸ. ਆਈ. 29 ਸਬ ਇੰਸਪੈਕਟਰ ਅਤੇ 4 ਇੰਸਪੈਕਟਰ ਸ਼ਾਮਲ ਹਨ।

ਉਹਨਾਂ ਦਸਿਆ ਕਿ ਡਿਸਮਿਸ ਕੀਤੇ ਗਏ 6 ਸਿਪਾਹੀਆਂ ਵਿਚੋਂ ਮਹਿੰਦਰਪਾਲ ਸਿੰਘ ਅਤੇ ਦਲਜੀਤ ਸਿੰਘ ਉਰਫ ਟੋਨੀ ਨੂੰ ਅਤਿਵਾਦੀ ਕਾਰਵਾਈਆਂ ਕਰਨ ਦੇ ਦੋਸ਼ ਵਿਚ ਡਿਸਮਿਸ ਕੀਤਾ ਗਿਆ ਹੈ ਜਦਕਿ ਚਾਰ ਸਬ ਇੰਸਪੈਕਟਰਾਂ ਹਰਭਜਨ ਸਿੰਘ (ਮਹਿਲ ਕਲਾਂ), ਮਹਿੰਦਰ ਸਿੰਘ (ਮੂਣਕ), ਲਾਭ ਸਿੰਘ (ਲਹਿਰਾਗਾਗਾ) ਅਤੇ ਇਕਬਾਲ ਸਿੰਘ (ਅਮਰਗੜ੍ਹ) ਨੂੰ ਜੋ ਪੁਲਸ ਥਾਣਿਆਂ ਵਿਚ ਐਸ. ਐਚ. ਓ. ਲਗੇ ਹੋਏ ਸਨ, ਰਿਸ਼ਵਤ ਖੋਰੀ ਦੇ ਦੋਸ਼ ਵਿਚ ਮੁਅਤਲ ਕੀਤਾ ਗਿਆ ਹੈ। ਜਦਕਿ ਭਵਾਨੀਗੜ੍ਹ ਦੇ ਐਸ. ਐਚ. ਓ. ਅਸ਼ੋਕ ਪੁਰੀ ਨੂੰ ਲਾਇਨ ਹਾਜ਼ਰ ਕਰਕੇ ਪਟਿਆਲਾ ਤਬਦੀਲ ਕਰ ਦਿਤਾ ਗਿਆ ਹੈ ਇਸ ਦਾ ਕੰਮ ਤਸੱਲੀਬਖਸ਼ ਨਹੀਂ ਸੀ।

ਉਹਨਾਂ ਦਸਿਆ ਕਿ ਸਾਰੇ ਪੁਲਸ ਥਾਣਿਆਂ ਨੂੰ ਹਦਾਇਤਾਂ ਦਿਤੀਆਂ ਗਈਆਂ ਹਨ ਉਹ ਲੋਕਾਂ ਦੀਆਂ ਸ਼ਿਕਾਇਤਾਂ ਦਾ ਨਿਪਟਾਰਾ 15 ਦਿਨਾਂ ਦੇ ਅੰਦਰ ਕਰ ਦਿਤਾ ਜਾਏ ਅਤੇ ਫੌਜਦਾਰੀ ਕੇਸਾਂ ਦੀ ਜਾਂਚ 25 ਦਿਨਾਂ ਦੇ ਅੰਦਰ-ਅੰਦਰ ਪੂਰੀ ਕੀਤੀ ਜਾਏ। ਉਹਨਾਂ ਕਿਹਾ ਕਿ ਲੋਕਾਂ ਨੂੰ ਅਸਲੇ ਦੇ ਲਾਇਸੰਸ ਲੈਣ ਲਈ ਹੁਣ ਹਥੋਂ ਹਥੀ ਦੀ ਪ੍ਰਣਾਲੀ ਸ਼ੁਰੂ ਕਰ ਦਿਤੀ ਗਈ ਹੈ ਤੇ ਇਹ ਲਾਇਸੰਸ ਲੈਣ ਲਈ ਹੁਣ ਕੋਈ ਮੁਸ਼ਕਲ ਪੇਸ਼ ਨਹੀਂ ਆਏਗੀ।

## ਪੁਲਿਸ ਮੁਲਾਜ਼ਮਾਂ ਅਤੇ ਅਫਸਰਾਂ ਦੀਆਂ ਤਨਖਾਹਾਂ 'ਚ ਭਾਰੀ ਵਾਧਾ

ਚੰਡੀਗੜ੍ਹ, 16 ਜਨਵਰੀ (ਯੂ)— ਪੰਜਾਬ ਪੁਲਸ ਦੇ ਸਿਪਾਹੀਆਂ ਦੀ ਬੇਸਿਕ ਸੈਲਰੀ ਵਧਾ ਕੇ ਇਕ ਹਜ਼ਾਰ ਰੁਪੈ ਕਰ ਦਿੱਤੀ ਗਈ ਹੈ ਜਦ ਕਿ ਪਹਿਲਾਂ ਬੇਸਿਕ ਪੇ 400 ਰੁਪੈ ਸੀ। ਇਹ ਵਾਧਾ ਸਿਪਾਹੀਆਂ ਦੀ ਖਤਰਨਾਕ ਡਿਊਟੀ ਨੂੰ ਮੁਖ ਰਖ ਕੇ ਕੀਤਾ ਗਿਆ ਹੈ। ਇਹ ਫੈਸਲਾ ਪਿਛਲੇ ਹਫਤੇ ਹੋਈ ਗਵਰਨਰ ਇਨ ਕੌਂਸਲ ਦੀ ਮੀਟਿੰਗ ਵਿਚ ਕੀਤਾ ਗਿਆ। ਪੰਜਾਬ ਦੇ ਚੀਫ ਸੈਕਟਰੀ ਸ੍ਰੀ ਆਰ. ਪੀ. ਓਝਾ ਨੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਦਸਿਆ ਕਿ ਇਸ ਨਾਲ 45 ਹਜ਼ਾਰ ਪੁਲਸ ਮੁਲਾਜ਼ਮਾਂ ਤੇ ਅਸਰ ਪਵੇਗਾ। ਇਹ ਤਨਖਾਹ ਦੇਸ਼ ਭਰ ਦੇ ਪੁਲਸ ਮੁਲਾਜ਼ਮਾਂ ਨਾਲੋਂ ਸਭ ਤੋਂ ਵਧ ਹੈ। ਸ੍ਰੀ ਓਝਾ ਅਨੁਸਾਰ ਪੁਲਸ ਸਬ ਇੰਸਪੈਕਟਰ ਦੀ ਬੇਸਿਕ ਪੇ 1760 ਰੁਪੈ ਤੇ ਇੰਸਪੈਕਟਰ ਦੀ ਬੇਸਿਕ ਪੇ 2 ਹਜ਼ਾਰ ਰੁਪੈ ਹੋਵੇਗੀ ਜਦ ਕਿ ਡੀ. ਐਸ. ਪੀ. ਦੀ ਬੇਸਿਕ ਪੇ ਵਧਾ ਕੇ ਪੀ. ਸੀ. ਐਸ. ਅਫਸਰਾਂ ਦੇ ਬਰਾਬਰ 4 ਹਜ਼ਾਰ ਰੁਪੈ ਕਰ ਦਿੱਤੀ ਗਈ ਹੈ। ਇਸੇ ਤਰ੍ਹਾਂ ਜੇਲ੍ਹ ਮੁਲਾਜ਼ਮਾਂ ਤੇ ਹੋਮ ਗਾਰਡ ਮੁਲਾਜ਼ਮਾਂ ਦੇ ਪੇ ਸਕੇਲ ਵੀ ਪੁਲਸ ਮੁਲਾਜ਼ਮਾਂ ਦੇ ਬਰਾਬਰ ਨਿਸ਼ਚਿਤ ਕੀਤੇ ਗਏ ਹਨ।

ਸੂਬਾਈ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਮੁਤਾਬਕ ਰਾਜ ਸਰਕਾਰ ਦੇ ਮੁਲਾਜ਼ਮਾਂ ਦੇ ਤਨਖਾਹ ਸਕੇਲਾਂ ਨੂੰ ਪ੍ਰਵਾਨਗੀ ਦੇ ਦਿੱਤੀ ਗਈ ਹੈ। ਸਿਖਿਆ ਵਿਭਾਗ ਦਾ ਜ਼ਿਕਰ ਕਰਦਿਆਂ ਸ੍ਰੀ ਓਝਾ ਨੇ ਕਿਹਾ ਕਿ ਪੜ੍ਹਾਉਣ ਵਾਲੇ ਸਟਾਫ ਦਾ ਤਨਖਾਹ ਵਾਧਾ ਉਹਨਾਂ ਦੀ ਵਿਦਿਅਕ ਯੋਗਤਾ, ਡਿਊਟੀ ਤੇ ਜ਼ਿੰਮੇਵਾਰੀ ਕਾਰਣ ਹੋਰਨਾਂ ਸਰਕਾਰੀ ਮੁਲਾਜ਼ਮਾਂ ਨਾਲੋਂ ਵਧ ਕਰ ਦਿਤਾ ਗਿਆ ਹੈ। ਇਸ ਸਬੰਧ ਵਿਚ ਵਿਭਾਗ ਵਲੋਂ ਵਖਰੇ ਸੁਝਾਅ ਤਿਆਰ ਕੀਤੇ ਜਾਣਗੇ ਤੇ ਗਵਰਨਰ ਇਨ ਕੌਂਸਲ ਨਿਰਧਾਰਤ ਸਮੇਂ ਦੁਰਾਨ ਇਸ ਤੇ ਵਿਚਾਰ ਕਰੇਗੀ। ਪ੍ਰਾਪਤ ਜਾਣਕਾਰੀ ਅਨੁਸਾਰ ਇਸ ਸਮੇਂ ਬੇਸਿਕ ਪੇ 420 ਰੁਪੈ ਹੈ ਤੇ ਕੁਲ ਮਿਲਾ ਕੇ ਉਸ ਨੂੰ 1100 ਰੁਪੈ ਮਿਲਦਾ ਹੈ ਜਦ ਕਿ ਸਬ ਇੰਸਪੈਕਟਰ ਦੀ ਬੇਸਿਕ ਪੇ 510 ਰੁਪੈ ਹੈ ਤੇ ਇਸ ਵਿਚ ਵੀ ਵਾਧਾ 1760 ਰੁਪੈ ਤਕ ਕਰ ਦਿਤਾ ਗਿਆ ਹੈ। ਇਸ ਨਾਲ ਪੈਨਸ਼ਨ ਤੇ ਜਾਣ ਵਾਲੇ ਮੁਲਾਜ਼ਮਾਂ ਨੂੰ ਭਾਰੀ ਲਾਭ ਪੁਜੇਗਾ।

## ਅਖਬਾਰੀ ਕਾਗਜ਼ਾਂ ਦੀਆਂ ਕੀਮਤਾਂ ਚ ਵਾਧਾ ਰੱਦ ਕਰੋ

### ਪ੍ਰੈਸ ਰਜਿਸਟਰੇਸ਼ਨ ਸੋਧ ਬਿਲ ਅਖਬਾਰਾਂ ਤੇ ਨਵਾਂ ਹਮਲਾ

ਪਟਿਆਲਾ, 16 ਜਨਵਰੀ—ਨਿਊਜ਼ ਪੇਪਰਜ਼ ਐਡੀਟਰਜ਼ ਕਾਨਫਰੰਸ ਆਫ ਪੰਜਾਬ ਹਰਿਆਣਾ ਨੇ ਅਖਬਾਰੀ ਕਾਗਜ਼ ਦੀ ਕੀਮਤ ਵਿਚ 1350 ਰੁਪੈ ਮੀਟਰਕ ਟਨ ਦਾ ਵਾਧਾ ਕੀਤੇ ਜਾਣ ਦੀ ਸਰਕਾਰ ਦੀ ਕਾਰਵਾਈ ਦੀ ਨਿਖੇਧੀ ਕੀਤੀ ਹੈ। ਇਸ ਸਬੰਧ ਵਿਚ ਐਗਜ਼ੈਕਟਿਵ ਕਮੇਟੀ ਦੀ ਮੀਟਿੰਗ ਜੋ ਜਗਜੀਤ ਸਿੰਘ ਦਰਦੀ ਦੀ ਪ੍ਰਧਾਨਗੀ ਹੇਠ ਹੋਈ, ਵਿਚ ਕਿਹਾ ਗਿਆ ਹੈ ਕਿ ਸਰਕਾਰ ਦੀ ਇਹ ਕਾਰਵਾਈ ਪ੍ਰੈਸ ਦੀ ਅਜ਼ਾਦੀ ਤੇ ਸਿਧਾ ਹਮਲਾ ਹੈ। ਇਹ ਵਾਧਾ 15 ਫੀਸਦੀ ਦੇ ਲਗਪਗ ਬਣਦਾ ਹੈ। ਜਦ ਕਿ ਪਿਛਲੇ ਤਿੰਨ ਸਾਲਾਂ ਦੌਰਾਨ ਕਾਗਜ਼ ਦੀਆਂ ਕੀਮਤਾਂ ਦੁਗਣੀਆਂ ਕਰ ਦਿਤੀਆਂ ਗਈਆਂ ਹਨ। ਕਾਗਜ਼ ਦੀਆਂ ਕੀਮਤਾਂ ਵਧਾਉਣ ਦਾ ਆਮ ਜਨਤਾ ਤੇ ਅਸਰ ਪੈਂਦਾ ਹੈ। ਕਿਉਂਕਿ ਇਸ ਨਾਲ ਅਖਬਾਰ ਦੀ ਕੀਮਤ ਵਧ ਜਾਂਦੀ ਹੈ। ਸ: ਦਰਦੀ ਨੇ ਦਸਿਆ ਕਿ ਸਭ ਤੋਂ ਵਧ ਅਸਰ ਛੋਟੇ ਤੇ ਦਰਮਿਆਨੇ ਦਰਜੇ ਦੀਆਂ ਅਖਬਾਰਾਂ ਤੇ ਪੈਂਦਾ ਹੈ। ਐਡੀਟਰਜ਼ ਕਾਨਫਰੰਸ ਮੰਗ ਕਰਦੀ ਹੈ ਕਿ ਸਰਕਾਰ ਕੀਮਤ ਵਿਚ ਵਾਧਾ ਵਾਪਸ ਲਵੇ। ਐਗਜ਼ੈਕਟਿਵ ਮੀਟਿੰਗ ਨੇ ਸਰਕਾਰ ਨੂੰ ਅਪੀਲ ਕੀਤੀ ਕਿ ਪ੍ਰੈਸ ਰਜਿਸਟਰੇਸ਼ਨ ਆਫ ਬੁਕਸ (ਸੋਧ) ਬਿਲ ਜੋ ਪ੍ਰੈਸ ਨੂੰ ਨੀਵਾਂ ਵਿਖਾਉਣ ਲਈ ਫਿਰ ਲਿਆਂਦਾ ਗਿਆ ਹੈ, ਤੁਰੰਤ ਵਾਪਸ ਲਵੇ। ਇਸ ਨਾਲ ਅਫਸਰਸ਼ਾਹੀ ਦੀ ਦਖਲ ਅੰਦਾਜ਼ੀ ਵਧੇਗੀ ਤੇ ਪ੍ਰੈਸ ਦੀ ਅਜ਼ਾਦੀ ਖਤਰੇ ਵਿਚ ਪਵੇਗੀ।

## ਫੈਡਰੇਸ਼ਨ ਵਲੋਂ ਜੰਮੂ ਵਿਚ ਵਾਪਰੀਆਂ ਘਟਨਾਵਾਂ ਦੀ ਨਿੰਦਾ

ਅੰਮ੍ਰਿਤਸਰ, 16 ਜਨਵਰੀ—ਆਲ ਇੰਡੀਆ ਸਿਖ ਸਟੂਡੈਂਟਸ ਫੈਡਰੇਸ਼ਨ ਦੀ ਮੀਟਿੰਗ ਡਾਕਟਰ ਗੁਰਨਾਮ ਸਿੰਘ ਬੁਟਰ ਦੀ ਪ੍ਰਧਾਨਗੀ ਹੇਠ ਹੋਈ। ਜਿਸ ਵਿਚ ਜੰਮੂ ਵਿਚ ਦਸਮ ਪਾਤਸ਼ਾਹ ਦੇ ਨਗਰ ਕੀਰਤਨ ਸਮੇਂ ਕੀਤੇ ਹਮਲੇ ਦੀ ਨਿਖੇਧੀ ਕੀਤੀ ਗਈ। ਇਹ ਕਾਂਡ ਵੀ ਕੇਂਦਰ ਦੀ ਸਾਜ਼ਸ਼ ਦਾ ਸਿਟਾ ਹੈ। ਫੈਡਰੇਸ਼ਨ ਦੇ ਵਰਕਰ ਭਾਈ ਸੁਖਵਿੰਦਰ ਸਿੰਘ ਲੱਧਾ, ਭਾਈ ਬਲਵਿੰਦਰ ਸਿੰਘ, ਡਾ. ਮਹਿੰਦਰ ਸਿੰਘ ਭਾਈ ਮਲਕੀਤ ਸਿੰਘ, ਭਾਈ ਕਿਰਨਜੀਤ ਸਿੰਘ ਸ਼ਾਮਲ ਹੋਏ।

ਪ੍ਰੈਸ ਸਕੱਤਰ ਭਾਈ ਪ੍ਰਤਾਪ ਸਿੰਘ ਨੇ ਚੇਤਾਵਨੀ ਦਿਤੀ ਹੈ ਕਿ ਜੰਮੂ ਕਾਂਡ ਦੇ ਦੋਸ਼ੀਆਂ ਦਾ ਪਤਾ ਲਾਇਆ ਜਾਵੇਗਾ ਤੇ ਉਹਨਾਂ ਨਾਲ ਨਿਪਟਿਆ ਜਾਵੇਗਾ। ਫੈਡਰੇਸ਼ਨ ਨੇਤਾਵਾਂ ਨੇ ਕਿਹਾ ਕਿ ਜੰਮੂ ਤੇ ਊਧਮਪੁਰ ਵਿਚ ਸਿਖ ਦਸਮ ਪਾਤਸ਼ਾਹ ਦਾ ਗੁਰਪੁਰਬ ਨਹੀਂ ਮਨਾ ਸਕੇ।

### ਜੇਠ ਮਲਾਨੀ 22 ਨੂੰ ਭਾਈ ਕੇਹਰ ਸਿੰਘ ਦੇ ਪਿੰਡ ਜਾਣਗੇ

ਫਤਹਿਗੜ੍ਹ ਸਾਹਿਬ, 16 ਜਨਵਰੀ (ਵਾਲੀਆ)—ਭਾਈ ਕੇਹਰ ਸਿੰਘ ਦੇ ਪਿੰਡ ਮੁਸਤਫਾਬਾਦ ਬਲਾਕ ਬਸੀ ਪਠਾਣਾ ਵਿਖੇ ਉਹਨਾਂ ਦੀ ਆਤਮਿਕ ਸਾਂਤੀ ਲਈ ਰਖਾਏ ਸ੍ਰੀ ਅਖੰਡ ਪਾਠ ਦਾ ਭੋਗ 22 ਜਨਵਰੀ ਨੂੰ ਪਾਇਆ ਜਾਵੇਗਾ। ਇਹ ਜਾਣਕਾਰੀ ਭਾਈ ਕੇਹਰ ਸਿੰਘ ਦੇ ਭਤੀਜੇ ਗੁਰਮੇਲ ਸਿੰਘ ਨੇ ਦਿੱਤੀ। ਉਹਨਾਂ ਦਸਿਆ ਕਿ ਇਸ ਮੌਕੇ ਅੰਤਮ ਅਰਦਾਸ ਵਿਚ ਸ੍ਰੀ ਰਾਮ ਜੇਠ ਮਲਾਨੀ, ਰਾਣੀ ਜੇਠ ਮਲਾਨੀ, ਕੁਲਦੀਪ ਨਈਅਰ ਤੇ ਇੰਦਰ ਕੁਮਾਰ ਗੁਜਰਾਲ ਵੀ ਸ਼ਾਮਲ ਹੋਣਗੇ।

### ਔਰਤ ਵਲੋਂ ਆਤਮ ਹੱਤਿਆ

ਨਕੋਦਰ, 16 ਜਨਵਰੀ——ਨਕੋਦਰ ਥਾਣੇ ਦੇ ਪਿੰਡ ਧਾਲੀਵਾਲ ਵਿਖੇ ਇਕ 35 ਸਾਲਾ ਔਰਤ ਸ੍ਰੀਮਤੀ ਦਰਸ਼ਨ ਕੌਰ ਵਲੋਂ ਇਕ ਖੂਹ ਵਿਚ ਛਾਲ ਮਾਰ ਕੇ ਆਤਮ ਹੱਤਿਆ ਕਰ ਲੈਣ ਦੀ ਖਬਰ ਮਿਲੀ ਹੈ। ਦੱਸਿਆ ਜਾਂਦਾ ਹੈ ਕਿ ਉਕਤ ਔਰਤ ਆਪਣੇ ਘਰ ਤੋਂ ਪਿਛਲੇ ਸ਼ੁਕਰਵਾਰ ਤੋਂ ਗਾਇਬ ਸੀ ਅਤੇ ਅਜ ਉਸਦੀ ਲਾਸ਼ ਪਿੰਡ ਦੇ ਇਕ ਖੂਹ ਵਿਚੋਂ ਮਿਲੀ ਹੈ। ਮ੍ਰਿਤਕਾ ਸ੍ਰੀ ਲੁਭਾਇਆ ਉਰਫ ਸਰਦਾਰੇ ਦੀ ਪਤਨੀ ਦਸੀ ਜਾਂਦੀ ਹੈ। ਮ੍ਰਿਤਕਾ ਆਪਣੇ ਪਿਛੇ 6 ਲੜਕੀਆਂ ਛਡ ਗਈ ਹੈ। ਆਤਮ-ਹਤਿਆ ਦੇ ਕਾਰਨਾਂ ਦਾ ਪਤਾ ਨਹੀਂ ਲਗ ਸਕਿਆ।





## ਤਾਮਿਲਨਾਡੂ ਚੋਣਾਂ ਚ ਡੀ. ਐਮ. ਕੇ. ਫਰੰਟ ਦਾ ਪਲੜਾ ਭਾਰੀ-ਇਕ ਸਰਵੇ

ਮਦਰਾਸ, 16 ਜਨਵਰੀ—ਤਾਮਿਲਨਾਡੂ ਅਸੈਂਬਲੀ ਚੋਣਾਂ ਲਈ ਹਾਲਾਂ ਹਫਤਾ ਭਰ ਦਾ ਸਮਾਂ ਬਾਕੀ ਹੈ। ਡੀ ਐਮ. ਕੇ. ਦੀ ਅਗਵਾਈ ਵਾਲੇ ਫਰੰਟ ਵਡੀ ਜਿਤ ਪ੍ਰਾਪਤ ਕਰਨ ਵਲ ਵਧ ਰਿਹਾ ਹੈ। ਇਕ ਵਿਆਪਕ ਸਰਵੇ ਤੋਂ ਇਹ ਗਲ ਸਾਹਮਣੇ ਆਈ ਹੈ। ਸਰਵੇ ਅਨੁਸਾਰ 35.59 ਪ੍ਰਤੀਸ਼ਤ ਅਵਾਮ ਡੀ.ਐਮ. ਕੇ. ਵਾਲੇ ਫਰੰਟ ਦੇ ਹਕ ਵਿਚ ਹੈ ਤੇ 25.10 ਪ੍ਰਤੀਸ਼ਤ ਹਮਾਇਤ ਨਾਲ ਕਾਂਗਰਸ (ਆਈ) ਦੂਸਰੇ ਸਥਾਨ ਤੇ ਹੈ। ਏ. ਆਈ. ਡੀ. ਐਮ. ਕੇ. ਜੇ ਲਲਿਤਾ ਫਰੰਟ ਨੂੰ 15.68 ਪ੍ਰਤੀਸ਼ਤ ਤੇ ਜਾਨਕੀ ਗਰੁਪ ਨੂੰ ਦਸ ਪ੍ਰਤੀਸ਼ਤ ਮਤਦਾਤਾ ਦੀ ਹਮਾਇਤ ਹਾਸਲ ਹੋਈ। ਦਸ ਫੀ ਸਦੀ ਵੋਟਰ ਆਪਣੀ ਸਪਸ਼ਟ ਇਛਾ ਜ਼ਾਹਰ ਨਹੀਂ ਕਰ ਸਕੇ। ਕਿਸੇ ਵੀ ਪਰਕਾਰ ਦੀ ਕਿਸੇ ਵੀ ਪਾਰਟੀ ਦੇ ਹਕ ਵਿਚ ਸਪਸ਼ਟ ਹਵਾ ਨਾ ਹੋਣ ਦੀ ਸੂਰਤ ਵਿਚ ਅਜਿਹਾ ਭਾਸਦਾ ਹੈ ਕਿ ਚਾਰ ਕੋਨੇ ਮੁਕਾਬਲੇ ਵਿਚ ਡੀ ਐਮ. ਕੇ. ਨੂੰ ਲਾਭ ਪੁਜੇਗਾ ਤੇ ਉਹ ਸੀਟਾਂ ਪ੍ਰਾਪਤ ਕਰੇਗੀ।

ਉਕਤ ਸਰਵੇ 25 ਹਲਕਿਆਂ ਤੇ ਅਧਾਰਤ ਹੈ ਜੋ ਪੂਰੇ ਰਾਜ ਭਰ ਵਿਚ ਫੈਲੇ ਹੋਏ ਹਨ। ਜਨਵਰੀ 12 ਅਤੇ 13 ਨੂੰ ਕੁਲ ਯੋਗ ਵੋਟਰ 5259 ਦੀ ਇੰਟਰਵਿਊ ਲਈ ਗਈ ਜਿਹਨਾਂ ਵਿਚ 45 ਫੀਸਦੀ ਔਰਤਾਂ ਸਨ ਇਹ ਮੰਨਦੇ ਹੋਏ ਕਿ ਅਖੀਰਲੇ ਪਲਾਂ ਵਿਚ ਕੋਈ ਡਰਾਮਈ ਲਹਿਰ ਨਹੀਂ ਚਲੇਗੀ, 4 ਕੋਨੇ ਮੁਕਾਬਲੇ ਵਿਚ ਜਿਹੜਾ ਵੀ ਫਰੰਟ 30 ਫੀਸਦੀ ਵੋਟਾਂ ਹਾਸਲ ਕਰ ਲਵੇਗਾ ਸਪਸ਼ਟ ਬਹੁਮਤ ਲੈ ਜਾਵੇਗਾ। ਡੀ.ਐਮ.ਕੇ. ਆਗੂ ਐਮ ਕਰੂਨਾਨਿਧੀ ਮਦਰਾਸ ਦੇ ਹਾਰਬੋਰ ਹਲਕੇ ਤੋਂ ਕਾਫੀ ਮਜ਼ਬੂਤ ਸਥਿਤੀ ਵਿਚ ਪ੍ਰਤੀਤ ਦਿਖਾਈ ਦੇਂਦੇ ਹਨ। ਸ੍ਰੀ ਜੀ. ਕੇ. ਮੂਪਾਨਾਰ ਜੋ ਪਾਪਨਾਸਮ ਹਲਕੇ ਤੋਂ ਚੋਣ ਲੜ ਰਹੇ ਹਨ ਵੀ ਆਪਣੇ ਵਿਰੋਧੀਆਂ ਨਾਲੋਂ ਚੰਗੀ ਸਥਿਤੀ ਵਿਚ ਹਨ। ਜੈ ਲਲਿਤਾ ਦੀ ਸਥਿਤੀ ਵੀ ਜਾਨਕੀ ਰਾਮਾਚੰਦਰਨ ਦੇ ਮੁਕਾਬਲੇ ਵਧੀਆ ਹੈ। ਜਾਨਕੀ ਨੂੰ ਆਂਦੀ ਪਟੀ ਹਲਕੇ ਵਿਚੋਂ ਸਖਤ ਮੁਕਾਬਲੇ ਦਾ ਸਾਹਮਣਾ ਕਰਨਾ ਪੈ ਰਿਹਾ ਹੈ।

## ਜੰਮੂ ਵਿਚ ਸਰਕਾਰ ਲੋੜੀਂਦੀ ਕਾਰਵਾਈ ਕਰਨ 'ਚ ਫੇਲ੍ਹ ਹੋਈ

ਨਵੀਂ ਦਿੱਲੀ, 16 ਜਨਵਰੀ (ਯੂ)— ਭਾਰਤੀ ਜਨਤਾ ਪਾਰਟੀ ਨੇ ਪਿਛਲੇ ਹਫਤੇ ਜੰਮੂ ਵਿਚ ਹੋਈਆਂ ਹਿੰਸਕ ਘਟਨਾਵਾਂ ਤੇ ਡੂੰਘੀ ਚਿੰਤਾ ਦਾ ਪ੍ਰਗਟਾਵਾ ਕੀਤਾ ਹੈ। ਪਾਰਟੀ ਦੇ ਜਨਰਲ ਸਕੱਤਰ ਸ੍ਰੀ ਕ੍ਰਿਸ਼ਨ ਲਾਲ ਸ਼ਰਮਾ ਨੇ ਇਕ ਬਿਆਨ ਵਿਚ ਆਖਿਆ ਹੈ ਕਿ ਇਸ ਗੱਲ ਦੇ ਸਬੂਤ ਹਨ ਕਿ ਜੰਮੂ ਅਤੇ ਹੋਰ ਥਾਈਂ ਹਿੰਸਾ ਭੜਕਣ ਤੇ ਸਰਕਾਰ ਇਹਨਾਂ ਨੂੰ ਰੋਕਣ ਲਈ ਕੋਈ ਫੌਰੀ ਕਾਰਵਾਈ ਕਰਨ ਵਿਚ ਅਸਫਲ ਰਹੀ। ਉਹਨਾਂ ਮੰਗ ਕੀਤੀ ਕਿ ਇਹਨਾਂ ਘਟਨਾਵਾਂ ਦੀ ਜਾਂਚ ਲਈ ਜਿਹੜਾ ਜਾਂਚ ਕਮਿਸ਼ਨ ਨਿਯੁਕਤ ਕੀਤਾ ਗਿਆ ਹੈ ਉਸਦਾ ਕਾਰਜ ਖੇਤਰ ਵਿਆਪਕ ਹੋਣਾ ਚਾਹੀਦਾ ਹੈ। ਸਰਕਾਰ ਨੂੰ ਪੀੜਤਾਂ ਦੀ ਮਦਦ ਅਤੇ ਉਹਨਾਂ ਦੇ ਮੁੜ ਵਸੇਬੇ ਵਿਚ ਹੋਰ ਦੇਰੀ ਨਹੀਂ ਕਰਨੀ ਚਾਹੀਦੀ।

ਉਹਨਾਂ ਕਿਹਾ ਕਿ ਜੰਮੂ ਵਿਚ ਜੋ ਕੁਝ ਵੀ ਹੋਇਆ ਉਹ ਦੇਸ਼ ਭਗਤ ਤਾਕਤਾਂ ਨੂੰ ਚੌਕਸ ਰਹਿਣ ਦੇ ਸਬੰਧਾਂ ਵਿਚ ਇਕ ਸੰਕੇਤ ਹੈ। ਉਨ੍ਹਾਂ ਅਗੇ ਚਲਕੇ ਆਖਿਆ ਕਿ ਕਿਸੇ ਇਕ ਫਿਰਕੇ ਦੇ ਲੋਕਾਂ ਦੀ ਹਤਿਆ ਕੀਤੇ ਜਾਣ ਨੂੰ ਨਿੰਦਣਾ ਹੀ ਕਾਫੀ ਨਹੀਂ ਹੈ ਬਲਕਿ ਸਾਨੂੰ ਹਰ ਇਕ ਦੀ ਹਤਿਆ ਦੀ ਨਿੰਦਾ ਕਰਨੀ ਚਾਹੀਦੀ ਹੈ।

### 24 ਸਮਗਲਰ ਗ੍ਰਿਫਤਾਰ

ਸੰਗਰੂਰ, 16 ਜਨਵਰੀ (ਹਿ. ਸ:)— ਜ਼ਿਲਾ ਪੁਲਿਸ ਨੇ ਵੱਖ ਵੱਖ ਤਰ੍ਹਾਂ ਦਾ ਨਜਾਇਜ਼ ਧੰਦਾ ਕਰਨ ਦੇ ਦੋਸ਼ ਵਿਚ 24 ਸਮਗਲਾਂ ਨੂੰ ਗ੍ਰਿਫਤਾਰ ਕੀਤਾ ਹੈ। ਇਹ ਗ੍ਰਿਫਤਾਰੀਆਂ ਵੱਖ ਵੱਖ ਅਸਥਾਨਾਂ ਤੇ ਮਾਰੇ ਗਏ ਛਾਪਿਆਂ ਦੌਰਾਨ ਕੀਤੀਆਂ ਗਈਆਂ।

ਉਕਤ ਜਾਣਕਾਰੀ ਦੇਂਦੇ ਹੋਏ ਪੁਲਿਸ ਮੁਖੀ ਸ੍ਰੀ ਗਿਆਨ ਸਿੰਘ ਨੇ ਦਸਿਆ ਕਿ ਗ੍ਰਿਫਤਾਰ ਸਮਗਲਰਾਂ ਵਿਚ ਅਫੀਮ, ਭੁਕੀ ਤੇ ਨਜਾਇਜ਼ ਸ਼ਰਾਬ ਦਾ ਧੰਦਾ ਕਰਨ ਵਾਲੇ ਸਮਗਲਰ ਸ਼ਾਮਲ ਹਨ। ਇਹਨਾਂ ਪਾਸੋਂ ਭਾਰੀ ਮਾਤ੍ਰਾ ਵਿਚ ਇਹ ਨਜਾਇਜ਼ ਨਸ਼ੀਲੇ ਪਦਾਰਥ ਬਰਾਮਦ ਕੀਤੇ ਗਏ ਹਨ।

## ਬੇਨਜ਼ੀਰ ਦੇ ਪੈਰ ਮਜ਼ਬੂਤ ਹੋਏ—ਫੌਜ ਤੋਂ ਖਤਰਾ ਨਹੀਂ

ਨਵੀਂ ਦਿੱਲੀ, 16 ਜਨਵਰੀ (ਯੂ ਐਨ. ਆਈ.)——ਪਾਕਿਸਤਾਨ ਦੇ ਪ੍ਰਧਾਨ ਮੰਤਰੀ ਬੇਨਜ਼ੀਰ ਭੂਟੋ ਨੇ ਇਸ ਸੰਭਾਵਨਾ ਨੂੰ ਰਦ ਕਰ ਦਿਤਾ ਹੈ ਕਿ ਉਸ ਦੀ ਸਰਕਾਰ ਮਿਲਟਰੀ ਦੁਆਰਾ ਪ੍ਰਭਾਵਿਤ ਹੋਵੇਗੀ। ਬੀ ਬੀ ਸੀ ਨਾਲ ਮੁਲਾਕਾਤ ਵਿਚ ਉਹਨਾਂ ਵਲੋਂ ਚੋਣਾਂ ਦੌਰਾਨ ਫੌਜ ਵਲੋਂ ਨਿਭਾਈ ਭੂਮਿਕਾ ਤੇ ਸਰਕਾਰ ਨੂੰ ਸ਼ਕਤੀਆਂ ਸੌਂਪਣ ਲਈ ਪ੍ਰਸ਼ੰਸਾ ਕੀਤੀ ਗਈ। ਪਾਕਿਸਤਾਨ ਪ੍ਰਧਾਨ ਮੰਤਰੀ ਨੇ ਕਿਹਾ ਕਿ ਕੁਝ ਰਾਜਨੀਤੀਵਾਨ ਸਤਾ ਹਥਿਆਉਣ ਲਈ ਫੌਜ ਕੋਲ ਬੇਨਤੀ ਲੈ ਕੇ ਗਏ ਸਨ ਇਹ ਉਹ ਰਾਜਨੀਤੀਵਾਨ ਸਨ ਜੋ ਚੋਣਾਂ ਵਿਚ ਸਤਾ ਪ੍ਰਾਪਤ ਕਰਨ ਦੀ ਸਮਰਥਾ ਨਹੀਂ ਸਨ ਰਖਦੇ। ਉਨ੍ਹਾਂ ਕਿਹਾ ਕਿ ਮਿਲਟਰੀ ਬਹੁਤ ਹੀ ਅਸਾਨੀ ਨਾਲ ਸਤਾ ਤੇ ਕਾਬਜ਼ ਹੋ ਸਕਦੀ ਸੀ ਪਰ ਕਮਾਂਡਰ ਇਨ-ਚੀਫ ਜਨਰਲ ਮਿਰਜ਼ਾ ਬੇਗ ਦੀ ਦੇਸ਼ ਭਗਤੀ ਕਾਰਨ ਚੋਣਾਂ ਸੰਭਵ ਹੋ ਸਕੀਆਂ। ਉਹਨਾਂ ਕਿਹਾ ਕਿ ਫੌਜ ਨੂੰ ਇਹ ਅਹਿਸਾਸ ਹੋ ਚੁਕਾ ਸੀ ਕਿ ਜ਼ਿਆ ਸਰਕਾਰ ਨੇ ਦੇਸ਼ ਵਿਚ ਬੇਚੈਨੀ ਪੈਦਾ ਕੀਤੀ ਹੈ। ਨੌਕਰਸ਼ਾਹੀ ਦੀ ਚਰਚਾ ਕਰਦਿਆਂ ਸ੍ਰੀਮਤੀ ਬੇਨਜ਼ੀਰ ਭੂਟੋ ਨੇ ਕਿਹਾ ਕਿ ਜਨਰਲ ਜ਼ਿਆ ਨੇ ਸਤਾ ਹਥਿਆਉਣ ਤੋਂ ਬਾਅਦ ਮਹੱਤਵਪੂਰਨ ਅਹੁਦਿਆਂ ਤੇ ਆਪਣੇ ਚਹੇਤਿਆਂ ਨੂੰ ਲਾ ਦਿਤਾ ਸੀ ਪਰ ਹੁਣ ਅਸੀਂ ਇਸ ਨੂੰ ਮੁੜ ਨਹੀਂ ਦੁਹਰਾਉਣਾ ਚਾਹੁੰਦੇ ਇਕ ਪ੍ਰਸ਼ਨ ਦੇ ਉਤਰ ਵਿਚ ਉਹਨਾਂ ਕਿਹਾ ਕਿ ਸਫੀਤੀ ਦੀ ਦਰ 18 ਪ੍ਰਤੀਸ਼ਤ ਵਧ ਚੁਕੀ ਹੈ। ਅਸੀਂ ਬਜਟ ਘਾਟੇ ਨੂੰ ਘਟ ਕਰਨ ਦੀ ਕੋਸ਼ਿਸ਼ ਵਿਚ ਹਾਂ ਅਤੇ ਨਿਜੀ ਸੈਕਟਰ ਵਿਚ ਨਿਵੇਸ਼ ਦੇ ਸਾਧਨ ਲਭਣ ਦੀ ਕੋਸ਼ਿਸ਼ ਵਿਚ ਹਾਂ। ਉਹਨਾਂ ਕਿਹਾ ਕਿ ਇਹ ਬਹੁਤ ਪੇਚੀਦਾ ਸਮਸਿਆਵਾਂ ਹਨ। ਖੇਤੀਬਾੜੀ ਆਮਦਨ ਤੇ ਟੈਕਸ ਬਾਰੇ ਪ੍ਰਧਾਨ ਮੰਤਰੀ ਨੇ ਕਿਹਾ ਕਿ ਮਸਲਾ ਵਿਚਾਰ ਅਧੀਨ ਹੈ। ਪਰ ਉਹ ਇਸ ਵਿਚਾਰ ਨਾਲ ਸਹਿਮਤ ਹੋਏ ਕਿ ਰਾਸ਼ਟਰ ਦੀ ਮੁੜ ਉਸਾਰੀ ਵਾਸਤੇ ਹਰੇਕ ਪਾਕਿਸਤਾਨੀ ਨੂੰ ਬੋਝ ਸਹਿਣਾ ਪਵੇਗਾ ਤੇ ਟੈਕਸ ਅਦਾਇਗੀ ਦੇ ਮਾਮਲੇ ਵਿਚ ਕਿਸੇ ਨੂੰ ਵੀ ਛੋਟ ਨਹੀਂ ਦਿਤੀ ਜਾ ਸਕਦੀ। ਅਫਗਾਨਿਸਤਾਨ ਬਾਰੇ ਉਹਨਾਂ ਕਿਹਾ ਕਿ ਮਸਲੇ ਦੇ ਸ਼ਾਂਤਮਈ ਹਲ ਲਈ ਉਸ ਦੀ ਸਰਕਾਰ ਯਤਨਸ਼ੀਲ ਹੈ। ਬੇਨਜ਼ੀਰ ਨੇ ਕਿਹਾ ਕਿ ਰੂਸੀ ਫੌਜਾਂ ਦੀ ਵਾਪਸੀ ਅਤੇ ਚੁਣੀ ਹੋਈ ਸਰਕਾਰ ਦੀ ਸਥਾਪਨਾ ਤਕ ਅਫਗਾਨ ਮੁਜਾਹਦੀਨਾਂ ਨੂੰ ਪਾਕਿਸਤਾਨ ਵਿਚ ਰਹਿਣ ਦੀ ਆਗਿਆ ਦਿਤੀ ਜਾਵੇਗੀ। ਸ੍ਰੀਮਤੀ ਭੂਟੋ ਨੇ ਹੋਰ ਕਿਹਾ ਕਿ ਉਹਨਾਂ ਦੀ ਸਰਕਾਰ ਨੂੰ ਫੌਜ ਕੋਲੋਂ ਕੋਈ ਖਤਰਾ ਨਹੀਂ ਹੈ।

# ਅਕਾਲੀ ਪੱਤ੍ਰਕਾ




ਫਾਊਂਡਰ ਸਵ: ਅਮਰ ਸਿੰਘ ਦੁਸਾਂਝ ਫੋਨ ਘਰ : 2522
ਰਜਿਸਟਰਡ ਨੰ: PBJL 24
ਜਿਲਦ ਨੰ: 73 ਅੰਕ 272
ਮੁੱਖ ਸਪਾਦਕ ਰਤਨੇਸ਼ ਸਿੰਘ ਸੌਂਧੀ ਫੋਨ : 73979
ਬੁਧਵਾਰ 18 ਜਨਵਰੀ 1989 ਮੁ: 6 ਮਾਘ 2045 (ਮੁੱਲ 80 ਪੈਸੇ)
ਫਾਊਂਡਰ ਐਡੀਟਰ-ਸਵ: ਗਿਆਨੀ ਸ਼ਾਦੀ ਸਿੰਘ ਫੋਨ ਘਰ 2708
ਸਥਾਪਤ : 1920
ਹਵਾਈ ਜਹਾਜ਼ ਰਾਹੀਂ ਇਕ ਰੁਪਇਆ


## ਪੰਜਾਬ 'ਚ ਮਨੁੱਖੀ ਹੱਕਾਂ ਦੀ ਉਲੰਘਣਾ ਦਾ ਮਸਲਾ ਅਮਰੀਕਾ ਅੰਤਰ-ਰਾਸ਼ਟਰੀ ਪੱਧਰ ਤੇ ਉਠਾਏਗਾ

### ਅਮਰੀਕੀ ਕਾਂਗਰਸੀ ਵਫਦ ਸ੍ਰੀ ਹਰਿਮੰਦਿਰ ਸਾਹਿਬ ਆਇਆ—ਸ਼੍ਰੋ:ਕਮੇਟੀ ਦੇ ਅਹੁਦੇਦਾਰਾਂ ਨਾਲ ਵਾਰਤਾ

ਅੰਮ੍ਰਿਤਸਰ, 17 ਜਨਵਰੀ(ਮੇਤਾ ਸਿੰਘ) —ਅਮਰੀਕੀ ਕਾਂਗਰਸ ਸਬ ਕਮੇਟੀ ਆਨ ਏਸ਼ੀਆ ਐਂਡ ਪੈਸਫਿਕ ਅਫੇਅਰਜ਼ ਦੇ ਚੇਅਰਮੈਨ ਸ੍ਰੀ ਸਟੀਫਨ ਸੋਲਾਰਜ ਸ੍ਰੀ ਹਰਿਮੰਦਰ ਸਾਹਿਬ ਆਏ। ਉਹਨਾ ਦੇ ਨਾਲ ਭਾਰਤ ਵਿਚ ਅਮਰੀਕੀ ਦੂਤਾਵਾਸ ਦੇ ਸੈਕੰਡ ਸਕਤਰ ਸ੍ਰੀ ਵਾਲਟਰ ਐਂਡਰਸਨ ਵੀ ਸਨ।

ਸ਼ਰੋਮਣੀ ਗੁਰਦੁਆਰਾ ਪ੍ਰਬੰਧ ਕਮੇਟੀ ਦੇ ਜਨਰਲ ਸਕਤਰ ਸਰਦਾਰ ਮਨਜੀਤ ਸਿੰਘ ਕਲਕਤਾ, ਭਾਈ ਸ਼ਮਿੰਦਰ ਸਿੰਘ, ਸ: ਪ੍ਰਕਾਸ਼ ਸਿੰਘ ਮਜੀਠਾ, ਜ: ਦਲਬੀਰ ਸਿੰਘ ਰਣੀਕੇ, ਸ: ਨਿਰਮਲ ਸਿੰਘ ਕਾਉਂਕੇ ਤੇ ਸ: ਮਨਜੀਤ ਸਿੰਘ ਤਰਨ ਤਾਰਨ ਨੇ ਉਹਨਾ ਨੂੰ ਪੰਜਾਬ ਦੇ ਹਾਲਾਤ ਤੋਂ ਜਾਣੂ ਕਰਾਇਆ।

1984 ਦੇ ਬਲਿਊ ਸਟਾਰ ਅਪਰੇਸ਼ਨ, 1988 ਦੇ ਅਪਰੇਸ਼ਨ ਕਾਲੀਗਰਜ, ਪੰਜਾਬ ਵਿਚ ਹੋ ਰਹੇ ਝੂਠੇ ਮੁਕਾਬਲਿਆਂ ਅਤੇ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਦੇ ਮਾਮਲਿਆ ਬਾਰੇ ਉਹਨਾ ਨੂੰ ਜਾਣਕਾਰੀ ਦਿਤੀ ਗਈ।

ਸਰਦਾਰ ਮਨਜੀਤ ਸਿੰਘ ਕਲਕਤਾ ਨੇ ਦਸਿਆ ਕਿ ਸ੍ਰੀ ਸੋਲਾਰਜ ਪਹਿਲਾ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਨੂੰ ਮਾਮਲੇ ਸੀ। ਤੇ ਉਸ ਤੋਂ ਪਿਛੋਂ ਇਹ ਅੰਮ੍ਰਿਤਸਰ ਆਏ ਹੈ। ਉਨ੍ਹਾਂ ਨੂੰ ਸਿੱਖ ਮਸਲਿਆਂ ਦੀ ਜਾਣਕਾਰੀ ਦਿੱਤੀ ਹੈ।

ਉਨ੍ਹਾਂ ਨੂੰ ਦਸਿਆ ਗਿਆ ਕਿ ਸਿੱਖ ਨੇਤਾਵਾ ਸ: ਪ੍ਰਕਾਸ਼ ਸਿੰਘ ਬਾਦਲ, ਸ: ਗੁਰਚਰਨ ਸਿੰਘ ਟੌਹੜਾ ਤੇ ਸ: ਸਿਮਰਨਜੀਤ ਸਿੰਘ ਮਾਨ ਆਦਿ ਨੂੰ ਦੂਰ ਦੁਰਾਡੇ ਦੀਆ ਜੇਲਾਂ ਵਿਚ ਬੰਦ ਕੀਤਾ ਹੋਇਆ ਹੈ ਤੇ ਉਨ੍ਹਾ ਨੂੰ ਅਣ ਮਨੁਖੀ ਤਸੀਹੇ ਦਿਤੇ ਜਾ ਰਹੇ ਹਨ।

ਜੋਧਪੁਰ ਵਿਚ ਸਿੱਖ ਕੈਦੀਆਂ ਨੂੰ ਬਿਨਾ ਮੁਕਦਮੇ ਚਲਾਇਆ ਬੰਦ ਕੀਤਾ ਹੋਇਆ ਹੈ।

ਇਹ ਵੀ ਦਸਿਆ ਕਿ 1984 ਦੇ ਦੰਗਿਆਂ ਦੀ ਦੋਸ਼ੀਆਂ ਨੂੰ ਹਾਲੇ ਤਕ ਕੋਈ ਸਜ਼ਾ ਨਹੀਂ ਦਿਤੀ ਗਈ।

ਉਨ੍ਹਾਂ ਨੂੰ ਦਸਿਆ ਕਿ ਸਿੱਖਾ ਦੀ ਸਭ ਤੋਂ ਵਡੀ ਮੰਗ ਸ: ਪ੍ਰਕਾਸ਼ ਸਿੰਘ ਬਾਦਲ ਦੇ 5 ਨੁਕਾਤੀ ਪ੍ਰੋਗਰਾਮ ਤੇ ਅਮਲ ਹੈ।

ਸ: ਜਗਦੇਵ ਸਿੰਘ ਤਲਵੰਡੀ ਦੀ ਅਗਵਾਈ ਵਿਚ ਸਿੱਖ ਕੌਮ ਇਸ ਪ੍ਰੋਗਰਾਮ ਤੇ ਅਮਲ ਲਈ ਹੀ ਜਦੋ ਜਹਿਦ ਕਰ ਰਹੀ ਹੈ।

ਇਸ ਵਫਦ ਨੇ ਸਿੱਖ ਨੇਤਾਵਾਂ ਨੂੰ ਭਰੋਸਾ ਦੁਆਇਆ ਕਿ ਉਹ ਮਨੁਖੀ ਅਧਿਕਾਰਾਂ ਦੀ ਉਲੰਘਣਾ ਵਿਰੁਧ ਅਵਾਜ ਉਠਾਵੇਗਾ।

ਸਿੱਖ ਨੇਤਾਵਾਂ ਨੇ ਇਸ ਵਫਦ ਨੂੰ ਝੂਠੇ ਪੁਲਿਸ ਮੁਕਾਬਲਿਆਂ ਬਾਰੇ ਵਖ ਵਖ ਸੰਸਥਾਵਾਂ ਦੀਆਂ ਰਿਪੋਰਟਾਂ ਦੀਆਂ ਫੋਟੋ ਸਟੇਟ ਕਾਪੀਆ ਵੀ ਦਿੱਤੀਆਂ ਤੇ ਦਸਿਆ ਕਿ ਸਿੱਖਾਂ ਦੀ ਲੜਾਈ ਸਰਕਾਰ ਵਿਰੁਧ ਹੈ ਕਿਸੇ ਧਰਮ ਵਿਸ਼ੇਸ਼ ਦੇ ਲੋਕਾਂ ਵਿਰੁਧ ਨਹੀਂ।



ਅਮਰੀਕੀ ਕਾਂਗਰਸ ਦੇ 7 ਮੈਂਬਰੀ ਵਫਦ ਨੇ ਬੀਤੇ ਦਿਨ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕੀਤੇ ਅਤੇ ਸਿਖ ਲੀਡਰਾ ਨੂੰ ਮਿਲ ਕੇ ਹਾਲਾਤ ਦਾ ਜਾਇਜ਼ਾ ਲਿਆ। ਤਸਵੀਰ ਵਿਚ ਵਫਦ ਨਾਲ ਸ੍ਰੀ ਰਿਬੇਰੋ ਵੀ ਆ ਰਹੇ ਹਨ।

ਜ: ਪ੍ਰੇਮ ਸਿੰਘ ਗੜਗਜ ਅਤੇ ਸ: ਅਮਰੀਕ ਸਿੰਘ ਤੇ ਅਧਾਰਿਤ ਵੀ ਇਸ ਸਿੱਖ ਵਫਦ ਨੇ ਇਸ ਵਫਦ ਨਾਲ ਮੁਲਾਕਾਤ ਕੀਤੀ।

ਯੂ. ਐਨ. ਆਈ. ਅਨੁਸਾਰ ਸ੍ਰੀ ਸਟੀਫਨ ਸੋਲਰਜ ਨੇ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਪੱਤਰਕਾਰਾ ਨਾਲ ਗੈਰ ਰਸਮੀ ਗਲਬਾਤ ਕਰਦਿਆ ਕਿਹਾ ਕਿ ਅਮਰੀਕਾ ਅਜੇਹੀਆ ਅਤਿਵਾਦੀ ਸਰਗਰਮੀਆ ਦੇ ਵਿਰੁਧ ਹੈ ਜਿਨ੍ਹਾਂ ਦਾ ਨਿਸ਼ਾਨਾ ਭਾਰਤ ਦੀ ਖੰਡਤਾ ਹੈ। ਉਨ੍ਹਾਂ ਕਿਹਾਕਿ ਮੇਰੇ ਦੇਸ਼ ਵਿਚ ਕਿਸੇ ਅਤਿਵਾਦੀ ਸਰਗਰਮੀ ਦਾ ਸਮਰਥਨ ਨਹੀਂ ਹੋਵੇਗਾ। ਅੰਮ੍ਰਿਤਸਰ ਦੇ ਆਪਣੇ ਦੌਰੇ ਸਬੰਧੀ ਉਹਨਾ ਕਿਹਾ ਕਿ ਉਹ ਪੰਜਾਬ ਦੀ ਸਮਸਿਆ ਨੂੰ ਚੰਗੀ ਤਰ੍ਹਾਂ ਸਮਝਣ ਲਈ ਇਥੇ ਆਏ ਹਨ। ਉਹਨਾ ਕਿਹਾ ਕਿ ਮੈਂ ਕੋਈ ਹਲ ਲੈਕੇ ਨਹੀਂ ਆਇਆ ਤੇ ਨਾ ਹੀ ਇਕ ਵਿਦੇਸ਼ੀ ਹੱਥ ਵਜੋਂ ਆਇਆ ਹਾਂ ਬਲਕਿ ਸੰਸਾਰ ਦੇ ਸਭ ਤੋਂ ਵਿਸ਼ਾਲਤਮ ਦੇਸ਼ ਦੇ ਇਕ ਮਿੱਤਰ ਵਜੋਂ ਆਇਆ ਹਾਂ।

ਉਹਨਾ ਕਿਹਾ ਕਿ ਪੰਜਾਬ 'ਚ ਅਤਿਵਾਦ ਦੀ ਸਮਸਿਆ ਭਾਰਤ ਦੀ ਇਕ ਅੰਦਰੂਨੀ ਸਮਸਿਆ ਹੈ ਤੇ ਅਮਰੀਕਾ ਇਸ ਮਾਮਲੇ ਵਿਚ ਦਖਲ-ਅੰਦਾਜ਼ੀ ਨਹੀਂ ਚਾਹੁੰਦਾ।

ਪਰ ਇਸ ਸਮਸਿਆ ਬਾਰੇ ਅਸੀਂ ਚਿੰਤਾਤੁਰ ਹਾ ਅਤੇ ਅਸੀਂ ਚਾਹੁੰਦੇ ਹਾਕਿਇਹ ਸਿਖਾਂ ਦੀ ਇਛਾ ਅਤੇ ਕਨੂੰਨੀ ਅਧਿਕਾਰਾ ਦੇ ਅਨੁਸਾਰ ਹੀ ਹਲ ਹੋਣੀ ਚਾਹੀਦੀ ਹੈ।

ਉਹਨਾ ਕਿਹਾ ਕਿ ਉਹਨਾ ਦਾ ਦੇਸ਼ ਮਜ਼ਬੂਤ ਭਾਰਤ ਦੇ ਹਕ ਵਿਚ ਹੈ। ਇਕ ਪ੍ਰਸ਼ਨ ਦੇ ਉੱਤਰ ਵਿਚ ਉਹਨਾ ਕਿਹਾ ਕਿ ਸਮੇਂ ਸਮੇਂ ਤੇ ਉਹਨਾ ਨੂੰ ਆਮਨੈਸਟੀ ਇੰਟਰਨੈਸ਼ਨਲ ਵਲੋਂ ਇਹ ਰਿਪੋਰਟਾਂ ਮਿਲਦੀਆਂ ਰਹੀਆ ਹਨ ਕਿ ਪੰਜਾਬ ਵਿਚ ਮਨੁੱਖੀ ਅਧਿਕਾਰਾ ਦੀ ਉਲੰਘਣਾ ਹੋ ਰਹੀ ਹੈ। ਉਹਨਾਂ ਕਿਹਾ ਕਿ ਮੈਂ ਇਸ ਕਰਕੇ ਵੀ ਆਇਆ ਹਾਂ ਕਿ ਲੋਕਾ ਨੂੰ ਖੁਦ ਮਿਲਕੇ ਇਹ ਪਤਾ ਲਾਵਾਂ ਕਿ ਆਮਨੈਸਟੀ ਦੀਆ ਰਿਪੋਰਟਾਂ ਵਿਚ ਕਿੰਨੀ ਕੁ ਸਚਾਈ ਹੈ।

ਪਾਕਿਸਤਾਨ ਦੇ ਆਪਣੇ ਦੌਰੇ ਬਾਰੇ ਉਹਨਾ ਦਸਿਆ ਕਿ ਪ੍ਰਧਾਨ ਮੰਤਰੀ ਬੇਨਜ਼ੀਰ ਭੁਟੋ ਭਾਰਤ ਨਾਲ ਸਬੰਧ ਸੁਧਾਰਨ ਦੇ ਬਹੁਤ ਚਾਹਵਾਨ ਹਨ। ਉਹਨਾਂ ਨੇ ਇਹ ਗਲ ਸਪਸ਼ਟ ਤੌਰ ਤੇ ਉਹਨਾ ਨੂੰ ਦਸੀ ਹੈ ਕਿ ਉਹ ਪੰਜਾਬ ਵਿਚ ਅਤਿਵਾਦੀਆਂ ਦਾ ਕੋਈ ਸਮਰਥਨ ਨਹੀਂ ਕਰਾਂਗੇ।

## ਵਰਿੰਦਰ ਦੀ ਹਤਿਆ ਇਕ ਡਿਸਟਰੀਬਿਊਟਰ ਨੇ ਕਾਰਵਾਈ ?

ਲੰਡਨ, 17 ਜਨਵਰੀ—ਲੰਡਨ ਤੋਂ ਛਪਣ ਵਾਲੇ ਇਕ ਪੰਜਾਬੀ ਰਸਾਲੇ ਅਨੁਸਾਰ ਪੰਜਾਬੀ ਫਿਲਮਾਂ ਦੇ ਅਭਿਨੇਤਾ ਵਰਿੰਦਰ ਦਾ ਕਤਲ ਕਾਰੋਬਾਰੀ ਦੁਸ਼ਮਣੀ ਦਾ ਨਤੀਜਾ ਹੈ ਕਿਉਂਕਿ ਕਿਸੇ ਵੀ ਖਾੜਕੂ ਗਰੁਪ ਨੇ ਕਤਲ ਦੀ ਜਿੰਮੇਵਾਰੀ ਨਹੀਂ ਲਈ। ਦਸਿਆ ਗਿਆ ਹੈ ਕਿ ਕਤਲ ਤੋਂ ਕੁਝ ਦਿਨ ਪਹਿਲਾ ਇਕ ਪਾਰਟੀ ਵਿਚ ਇਕ ਡਿਸਟਰੀਬਿਊਟਰ ਨੇ ਵਰਿੰਦਰ ਨੂੰ ਜਾਨੋਂ ਮਾਰਨ ਦੀ ਧਮਕੀ ਦਿਤੀ ਸੀ। ਇਸ ਦਾ ਕਾਰਨ ਇਹ ਹੈ ਕਿ ਇਹਨਾਂ ਦੋਨਾ ਵਿਚਕਾਰ ਫਿਲਮਾਂ ਦੇ ਪੈਸੇ ਕਾਰਣ ਝਗੜਾ ਸੀ। ਉਕਤ ਡਿਸਟਰੀਬਿਊਟਰ ਨੇ ਫਿਲਮ ਦੇ ਸਾਰੇ ਪੈਸੇ ਦਬਾ ਲਏ ਸਨ। ਉਸ ਦੇ ਪਿਛੋਂ ਵਰਿੰਦਰ ਨੇ ਇਸ ਡਿਸਟਰੀਬਿਊਟਰ ਨੂੰ ਛਡ ਦਿਤਾ ਸੀ ਅਤੇ ਹੋਰ ਡਿਸਟਰੀਬਿਊਟਰ ਲਭ ਲਿਆ ਸੀ।

## ਹੱਜ ਕਮੇਟੀ ਦੀ ਮੀਟਿੰਗ 27 ਨੂੰ

ਸੰਗਰੂਰ, 17 ਜਨਵਰੀ (ਹਿ. ਸ.)— ਪੰਜਾਬ ਹਜ ਕਮੇਟੀ ਦੀ ਮੀਟਿੰਗ ਆਉਂਦੀ 27 ਜਨਵਰੀ ਨੂੰ ਮਲੇਰ ਕੋਟਲਾ ਵਿਖੇ ਆਯੋਜਿਤ ਕੀਤੀ ਜਾ ਰਹੀ ਹੈ। ਜਿਸ ਦੀ ਪ੍ਰਧਾਨਗੀ ਪੰਜਾਬ ਦੇ ਚੀਫ ਸੈਕਟਰੀ ਸ੍ਰੀ ਆਰ. ਪੀ. ਓਝਾ ਕਰਨਗੇ।

ਇਸ ਮੌਕੇ ਤੇ ਪੰਜਾਬ ਤੋਂ ਹਜ ਯਾਤਰਾ ਲਈ ਜਾਣ ਵਾਲੇ 40 ਯਾਤਰੀਆਂ ਦੇ ਨਾ ਡਰਾਅ ਰਾਹੀਂ ਕਢੇ ਜਾਣਗੇ।

ਉਕਤ ਜਾਣਕਾਰੀ ਦੇਂਦ ਹੋਏ ਸ੍ਰੀ ਮੁਸਤਾਕ ਅਹਿਮਦ ਨੇ ਪਤਰਕਾਰਾ ਨੂੰ ਦਸਿਆ ਕਿ ਉਕਤ 40 ਹਜ ਯਾਤਰੀਆ ਵਿਚੋਂ 27 ਹਵਾਈ ਜਹਾਜ ਰਾਹੀਂ ਅਤੇ 13 ਸਮੁੰਦਰੀ ਜਹਾਜ ਰਾਹੀਂ ਹੱਜ ਯਾਤਰਾ ਤੇ ਜਾਣਗੇ।

## ਸਕੂਲ ਦੀ ਬਿਲਡਿੰਗ ਡਿਗਣ ਨਾਲ 8 ਕੁੜੀਆਂ ਦੀ ਮੌਤ

### 14 ਜ਼ਖਮੀ-ਗੁਰਦਾਸਪੁਰ 'ਚ ਦਰਦਨਾਕ ਟਰੈਜਡੀ

ਗੁਰਦਾਸਪੁਰ, 17 ਜਨਵਰੀ—(ਯੂ. ਐਨ. ਆਈ;ਸੰਧੂ ਤੇ ਨੰਦਾ,ਪੀ.ਟੀ.ਏ.)ਅਜ ਸਵੇਰੇ ਇਥੇ ਡੀ. ਏ. ਵੀ. ਗਰਲਜ਼ ਹਾਈ ਸਕੂਲ ਦੀ ਇਕ 2 ਮੰਜ਼ਲਾ ਇਮਾਰਤ ਡਿਗਣ ਕਰਨ 8 ਲੜਕੀਆ ਮਲਬੇ ਥਲੇ ਦਬਕੇ ਮਰ ਗਈਆ ਅਤੇ 14 ਫਟੜ ਹੋ ਗਈਆ। ਇਸ ਇਮਾਰਤ ਦੀ ਮੁਰੰਮਤ ਹੋ ਰਹੀਸੀ। ਲੜਕੀਆ ਦੀ ਉਮਰ 12 ਤੋਂ ਲੈ ਕੇ 14 ਸਾਲ ਤਕ ਸੀ। ਜ਼ਖਮੀ ਹੋਈਆਂ ਲੜਕੀਆ ਨੂੰ ਸਥਾਨਕ ਗੌਰਮਿੰਟ ਸਿਵਲ ਹਸਪਤਾਲ ਵਿਚ ਦਾਖਲ ਕਰਾ ਦਿਤਾ ਗਿਆ। ਇਹਨਾ ਵਿਚੋਂ 6 ਲੜਕੀਆਂ ਦੀ ਹਾਲਤ ਗੰਭੀਰ ਦਸੀ ਜਾਂਦੀ ਹੈ। ਜਦੋਂ ਇਮਾਰਤ ਡਿਗੀ ਤਾਂ ਉਸ ਵੇਲੇ ਅਠਵੀਂ ਸ਼੍ਰੇਣੀ ਦੀਆਂ 32 ਵਿਦਿਆਰਥਣਾਂ ਹੇਠਲੀ ਮੰਜ਼ਲ ਤੇ ਬੈਠੀਆਂ ਹੋਈਆਂ ਸਨ। ਜਦੋਂ ਇਮਾਰਤ ਡਿਗ ਰਹੀ ਸੀ, ਉਸ ਵੇਲੇ ਪੁਲੀਸ ਦਾ ਇਕ ਸਿਪਾਹੀ ਨਰਿੰਦਰਜੀਤ ਸਿੰਘ ਜੀਪ ਤੇ ਸਕੂਲ ਦੇ ਕੋਲੋਂ ਲੰਘ ਰਿਹਾ ਸੀ। ਨਰਿੰਦਰਜੀਤ ਸਿੰਘ ਤੁਰਤ ਮੌਕੇ ਤੇ ਪਹੁੰਚ ਗਿਆ। ਉਸ ਨੇ ਬਹੁਤ ਸਾਰੀਆਂ ਨੂੰ ਮਲਬੇ ਥੱਲੇ ਆਉਣ ਤੋਂ ਬਚਾਇਆ। ਨਰਿੰਦਰਜੀਤ ਸਿੰਘ ਦੀ ਹਿੰਮਤ ਨੂੰ ਦੇਖ ਕੇ ਬਹੁਤ ਰਾਹਗੀਰ ਵੀ ਉਸ ਦੇ ਉਸ ਦੇ ਨਾਲ ਲਗ ਗਏ ਤੇ ਲੜਕੀਆਂ ਨੂੰ ਬਚਾਉਣ ਲਗ ਪਏ। ਜ਼ਖਮੀਆ ਨੂੰ ਮਲਬ ਥਲਿਉਂ ਕਢਕੇ ਸਿਪਾਹੀ ਆਪਣੀ ਜੀਪ ਵਿਚ ਪਾ ਕੇ ਹਸਪਤਾਲ ਲੈ ਗਿਆ। ਜਦੋਂ ਇਹ ਘਟਨਾ ਵਾਪਰੀ ਉਸ ਵੇਲੇ ਯੂ ਐਨ. ਆਈ. ਦਾ ਪੱਤਰ ਪਰੇਰਕ ਵੀ ਨੇੜੇ ਹੀ ਆਪਣਾ ਸਕੂਟਰ ਮੁਰੰਮਤ ਕਰਵਾ ਰਿਹਾ ਸੀ। ਇਹ ਪਤਰ ਪਰੇਰਕ ਤੁਰੰਤ ਐਸ. ਐਸ. ਪੀ. ਦੇ ਦਫਤਰ ਵਿਚ ਗਿਆ ਅਤੇ ਉਸ ਨੂੰ ਇਸ ਹਾਦਸੇ ਬਾਰੇ ਦਸਿਆ। ਉਸ ਵੇਲੇ ਪੁਲੀਸ ਅਧਿਕਾਰੀਆਂ ਦੀ ਇਕ ਹੰਗਾਮੀ ਮੀਟਿੰਗ ਹੋ ਰਹੀ ਸੀ ਐਸ. ਐਸ. ਪੀ. ਐਸ. ਦਾਸ ਮੀਟਿੰਗ ਤੁਰਤ ਖਤਮ ਕਰਕੇ ਮੌਕੇ ਤੇ ਪਹੁੰਚ ਗਏ। ਉਹਨਾਂ ਦੇ ਨਾਲ ਹੋਰ ਵੀ ਪੁਲੀਸ ਅਧਿਕਾਰੀ ਵੀ ਆਏ। ਫਾਇਰ ਬਰੀਗੇਡ ਵਾਲੇ ਵੀ ਮੌਕੇ ਤੇ ਪਹੁੰਚ ਗਏ। ਇਮਾਰਤ ਦੀ ਦੂਸਰੀ ਮੰਜ਼ਲ ਦੀ ਮੁਰੰਮਤ ਕਰਨ ਲਈ ਜਦੋਂ ਮਿਸਤਰੀ (ਰਾਜ) ਅਤੇ ਮਜ਼ਦੂਰ ਲਗੇ ਹੋਏ ਸਨ ਤਾ ਇਸ ਦੀ ਛੱਤ ਅਚਾਨਕ ਪਹਿਲੀ ਮੰਜਿਲ ਤੇ ਡਿਗ ਪਈ। ਇੰਜ ਪਹਿਲੀ ਮੰਜ਼ਲ ਦੀ ਛੱਤ ਹੇਠਾਂ ਜ਼ਮੀਨ ਤੇ ਬੈਠੀਆਂ ਵਿਦਿਆਰਥਣਾਂ ਤੇ ਡਿਗ ਪਈ ਜਦੋਂ ਇਹ ਹਾਦਸਾ ਵਾਪਰਿਆ ਉਸ ਵੇਲੇ ਸਕੂਲ ਦਾ ਪ੍ਰਿੰਸੀਪਲ ਸਕੂਲ 'ਚ ਨਹੀਂ ਸੀ।

#### ਮਿਰਤਕਾਂ ਦੇ ਨਾਂ

ਮਰਨ ਵਾਲੀਆਂ 8 ਲੜਕੀਆ ਦੇ ਨਾਂ ਹਨ—ਪ੍ਰਵੀਨ ਸ਼ਰਮਾ ਪੁਤਰੀ ਸੁਭਾਸ਼ ਚੰਦਰ, ਨੀਲਮ ਕੁਮਾਰੀ ਪੁਤਰੀ ਓਮ ਪ੍ਰਕਾਸ਼, ਸੁਖਵਿੰਦਰ ਕੌਰ ਪੁਤਰੀ ਜਗਜੀਤ ਸਿੰਘ, ਅਨੁਬਾਲਾ ਪੁਤਰੀ ਖਜ਼ਾਨ ਚੰਦ, ਸੁਖਵਿੰਦ, ਕੌਰ ਪੁਤਰੀ ਜਗੀਰ ਸਿੰਘ, ਗਾਰਗੀ ਪੁਤਰੀ ਕਿਸ਼ਨ ਕੁਮਾਰ, ਆਰਤੀ ਅਤੇ ਸੁਦੇਸ਼ ਪੁਤਰੀ ਬਿਸ਼ੰਭਰ ਦਾਸ। ਜ਼ਖਮੀਆਂ ਵਿਚੋਂ ਇਕ ਲੜਕੀ ਨਿਰਮਲਾ ਦੀ ਹਾਲਤ ਬਹੁਤ ਗੰਭੀਰ ਹੋਣ ਕਾਰਨ ਉਸ ਨੂੰ ਸੀ. ਐਮ. ਸੀ. ਲੁਧਿਆਣਾ ਵਿਚ ਭੇਜ ਦਿਤਾ ਗਿਆ।

ਜ਼ਖਮੀ ਹੋਈਆ ਕੁੜੀਆ ਦੇ ਨਾਂ ਹਨ—ਨੀਲਮ, ਸੁਨੀਤਾ, ਮੰਜੂ, ਸੋਨੀਆ, ਸੁਨੀਤਾ, ਮੀਨੂ, ਮੋਨਿਕਾ, ਤ੍ਰਿਪਤਾ, ਨੀਲਮ, ਗੀਤਾ, ਪੂਨਮ, ਸਰਬਜੀਤ ਕੌਰ ਹਰਜੀਤ ਅਤੇ ਨੀਲਮ।

ਬਾਦ ਦੀ ਇਤਲਾਹ ਅਨੁਸਾਰ ਦੁਖਾਤ ਲਈ ਲੋਕਾਂ ਨੇ ਸਕੂਲ ਦੀ ਪ੍ਰਬੰਧਕ ਕਮੇਟੀ ਨੂੰ ਦੋਸ਼ੀ ਠਹਿਰਾਇਆ ਹੈ। ਲੋਕਾਂ ਦੀ ਮੰਗ ਹੈ ਕਿ ਮ੍ਰਿਤਕ ਵਿਦਿਆਰਥਣਾਂ ਦੇ ਪਰਿਵਾਰਾਂ ਨੂੰ 20-20 ਹਜ਼ਾਰ ਅਤੇ ਜ਼ਖਮੀਆਂ ਦੇ ਪਰਿਵਾਰਾਂ ਨੂੰ 5-5 ਹਜ਼ਾਰ ਰੁਪਏ ਗਰਾਂਟ ਦਿਤੀ ਜਾਵੇ। ਸਥਾਨਕ ਰੋਟਰੀ ਕਲਬ ਵਲੋਂ ਜ਼ਖਮੀਆਂ ਦੀ ਹਰ ਤਰ੍ਹਾਂ ਦੇ ਨਾਲ ਸਹਾਇਤਾ ਕੀਤੀ ਜਾ ਰਹੀ ਹੈ। ਕਲਬ ਦੇ ਪ੍ਰਧਾਨ ਨੇ ਕਿਹਾ ਹੈ ਕਿ ਉਹਨਾਂ ਦੀ ਸੰਸਥਾ ਸੀ ਐਮ. ਸੀ. ਵਿਚ ਦਾਖਲ ਵਿਦਿਆਰਥਣ ਦਾ ਖਰਚਾ ਉਠਾਏਗੀ।

## ਪੰਜਾਬ ਵਿਚ ਵੱਖ ਵੱਖ ਥਾਵਾਂ ਤੇ 6 ਬੰਦੇ ਹਲਾਕ 47 ਹਜ਼ਾਰ ਰੁਪਏ ਲੁਟੇ-ਕੁਝ ਸ਼ੱਕੀ ਬੰਦੇ ਕਾਬੂ

ਚੰਡੀਗੜ੍ਹ, 17 ਜਨਵਰੀ—(ਯੂ ਐਨ. ਆਈ) ਪਿਛਲੀ ਰਾਤ ਤੋਂ ਪੰਜਾਬ ਵਿਚ 6 ਵਿਅਕਤੀਆਂ ਦੇ ਮਾਰੇ ਜਾਣ ਅਤੇ ਬੀ. ਐਸ. ਐਫ. ਦੇ ਦੋ ਜਵਾਨਾਂ ਦੇ ਫਟੜ ਹੋਣ ਦੀਆਂ ਸੂਚਨਾਵਾਂ ਪ੍ਰਾਪਤ ਹੋਈਆ ਹਨ।

#### 2 ਲੜਕੀਆਂ ਦੀ ਹਤਿਆ

ਬਾਜਵਾ ਅਨੁਸਾਰ ਬਟਾਲਾ ਪੁਲਿਸ ਜਿਲੇ ਦੇ ਪਿੰਡ ਭਿੱਟ ਵਿਖੇ ਅਣਪਛਾਤੇ ਬੰਦਿਆ ਨੇ ਇਕ ਵਿਅਕਤੀ ਗਿਆਨ ਚੰਦ ਦੇ ਘਰ ਜ਼ਬਰਦਸਤੀ ਦਾਖਲ ਹੋ ਕੇ ਉਸ ਦੀਆਂ ਦੋ ਦੋ ਲੜਕੀਆ ਨੂੰ ਗੋਲੀਆਂ ਮਾਰ ਕੇ ਮਾਰਦਿਤਾ। ਫਾਇਰਿੰਗ ਵਿਚ ਗਿਆਨ ਚੰਦ ਦੀ ਪਤਨੀ ਵੀ ਫਟੜ ਹੋ ਗਈ।

ਹਿ. ਸ. ਅਨੁਸਾਰ ਪੁਲਸ ਹਲਕਿਆ ਤੋਂ ਪ੍ਰਾਪਤ ਜਾਣਕਾਰੀ ਅਨੁਸਾਰ ਬੀਤੀ ਰਾਤ ਉਕਤ ਪਿੰਡ ਵਿਚ ਦੋ ਸ਼ੱਕੀ ਦਹਿਸ਼ਤਪਸੰਦ ਗਿਆਨ ਚੰਦ ਨਾਮੀ ਵਿਅਕਤੀ ਦੇ ਘਰ ਦਾਖਲ ਹੋਏ ਜਿਥੇ ਉਹਨਾ ਨੇ ਅੰਨ੍ਹੇਵਾਹ ਫਾਇਰਿੰਗ ਕਰਕੇ ਗਿਆਨ ਚੰਦ ਦੀਆਂ ਦੋ ਲੜਕੀਆਂ ਅੰਦਿਸ਼ਾਂ (17 ਸਾਲ) ਅਤੇ ਰਾਣੀ (9 ਸਾਲ) ਦੀ ਹਤਿਆ ਕਰ ਦਿਤੀ ਜਦਕਿ ਉਸਦੀ ਪਤਨੀ ਸ਼ਾਂਤੀ ਦੇਵੀ ਨੂੰ ਗੰਭੀਰ ਤੌਰ ਤੇ ਜ਼ਖਮੀ ਕਰ ਦਿਤਾ। ਬਾਅਦ ਵਿਚ ਦਹਿਸ਼ਤਪਸੰਦ ਰਾਤ ਦੇ ਹਨੇਰੇ ਵਿਚ ਫਰਾਰ ਹੋ ਗਏ। ਘਟਨਾ ਦੀ ਸੂਚਨਾ ਮਿਲਦੇ ਹੀ ਸੀਨੀਅਰ ਪੁਲਸ ਅਧਿਕਾਰੀ ਮੌਕੇ ਤੇ ਪੁਜੇ ਅਤੇ ਉਹਨਾ ਨੇ ਦੋਹਾ ਦਹਿਸ਼ਤਪਸੰਦਾ ਦੀ ਤਲਾਸ਼ ਸੁਰੂ ਕਰ ਦਿਤੀ ਹੈ ਪਰੰਤੂ ਅਜੇ ਤਕ ਅਪਰਾਧੀਆਂ ਦਾ ਕੁਝ ਪਤਾ ਨਹੀਂ ਚਲ ਸਕਿਆ ਹੈ। ਪੁਲਸ ਹਲਕਿਆਂ ਅਨੁਸਾਰ ਦਹਿਸ਼ਤਪਸੰਦਾ ਨੇ ਉਕਤ ਹਤਿਆ ਕਾਂਡ ਲਈ ਚੀਨੀ ਅਸਾਲਟ ਰਾਇਫਲ ਦੀ ਵਰਤੋਂ ਕੀਤੀ। ਪੁਲਸ ਨੇ ਘਟਨਾ ਵਾਲੀ ਥਾ ਤੋਂ ਇਸ ਰਾਈਫਲ ਦੇ ਚਲੇ ਹੋਏ ਕਾਰਤੂਸਾ ਦੇ ਖੋਲ ਬਰਾਮਦ ਕੀਤੇ ਹਨ। ਪੁਲਸ ਨੇ ਜ਼ਖਮੀ ਸ਼ਾਂਤੀ ਦੇਵੀ ਨੂੰ ਹਸਪਤਾਲ ਦਾਖਲ ਕਰਾ ਦਿਤਾ ਹੈ। ਸਦਰ ਪੁਲਸ ਨੇ ਇਸ ਸਬੰਧ ਵਿਚ ਕੇਸ ਦਰਜ ਕਰ ਲਿਆ ਹੈ।

ਅੰਮ੍ਰਿਤਸਰ ਤੋਂ ਪ੍ਰਾਪਤ ਸੂਚਨਾ ਦੇ ਅਨੁਸਾਰ ਬੀਤੀ ਰਾਤ ਦਹਿਸ਼ਤਪਸੰਦਾ ਨੇ ਵੇਰਕਾ ਵਿਖੇ ਅਮਰ ਸਿੰਘ ਨਾਮੀ ਵਿਅਕਤੀ ਦੀ ਗੋਲੀਆ ਮਾਰ ਕੇ ਹਤਿਆ ਕਰ ਦਿਤੀ ਤੇ ਫਰਾਰ ਹੋ ਗਏ। ਘਟਨਾ ਦੀ ਸੂਚਨਾ ਮਿਲਦੇ ਹੀ ਪੁਲਸ ਮੌਕੇ ਤੇ ਪੁਜੀ ਪਰੰਤੂ ਦਹਿਸ਼ਤਪਸੰਦ ਘਟਨਾ ਤੋਂ ਬਾਅਦ ਪੁਲਸ ਦੇ ਕਾਬੂ ਨਹੀਂ ਆ ਸਕੇ। ਪੁਲਸ ਹਲਕਿਆ ਦੇ ਅਨੁਸਾਰ ਮ੍ਰਿਤਕ ਅਮਰ ਸਿੰਘ ਪਬਲਿਕ ਵਰਕਸ ਵਿਭਾਗ ਦਾ ਕਰਮਚਾਰੀ ਸੀ ਤੇ ਰਾਤ ਨੂੰ ਦਹਿਸ਼ਤਪਸੰਦ ਨੇ ਉਸਦੀ ਗੋਲੀ ਮਾਰ ਕੇ ਹਤਿਆ ਕਰ ਦਿਤੀ। ਪੁਲਸ ਹਲਕਿਆ ਅਨੁਸਾਰ ਦਹਿਸ਼ਤਪਸੰਦਾ ਨੇ ਇਸ ਹਤਿਆ ਕਾਂਡ ਵਿਚ ਵੀ ਚੀਨੀ ਅਸਾਲਟ ਰਾਇਫਲ ਦੀ ਵਰਤੋਂ ਕੀਤੀ ਤੇ ਇਸ ਦੇ ਬਾਅਦ ਉਹ ਹਨੇਰੇ ਦੀ ਤਾਕ ਵਿਚ ਫਰਾਰ ਹੋ ਗਏ। ਵੇਰਕਾ ਪੁਲਸ ਨੇ ਇਸ ਸਬੰਧ ਵਿਚ ਕੇਸ ਦਰਜ ਕਰ ਲਿਆ ਹੈ।

(ਯੂ)—ਇਕ ਅਣਪਛਾਤੇ ਵਿਅਕਤੀ ਨੇ ਲੁਧਿਆਣਾ ਸ਼ਹਿਰ ਵਿਚ ਤੇਜ਼ਧਾਰ ਹਥਿਆਰ ਨਾਲ ਇਕ ਵਿਅਕਤੀ ਸੁਨੀਲ ਕੁਮਾਰ ਦੀ ਹਤਿਆ ਕਰ ਦਿਤੀ।

#### ਲੁੱਟ ਦੀ ਵਾਰਦਾਤ

ਲੁਧਿਆਣਾ ਸ਼ਹਿਰ ਵਿਚ ਸ਼ੇਰਪੁਰ ਚੌਕ ਨੇੜੇ ਇਕ ਪਟਰੌਲ ਪੰਪ ਤੋਂ 2 ਹਥਿਆਰਬੰਦ ਅਣਪਛਾਤੇ ਵਿਅਕਤੀਆਂ ਨੇ 47200 ਰੁਪਏ ਲੁੱਟ ਲਏ।

#### 5 ਪਨਾਹੀ ਗ੍ਰਿਫਤਾਰ

ਲੁਧਿਆਣਾ ਪੁਲਿਸ ਨੇ ਅਤਿਵਾਦੀਆਂ ਨੂੰ ਪਨਾਹ ਦੇਣ ਦੇ ਦੋਸ਼ ਵਿਚ 5 ਵਿਅਕਤੀਆਂ ਨੂੰ ਗ੍ਰਿਫਤਾਰ ਕੀਤਾ ਹੈ ਜਿਹਨਾਂ ਦੇ ਨਾਂ ਇਸ ਪਰਕਾਰ ਹਨ : ਗੁਰਦੇਵ ਸਿੰਘ, ਤਾਰਾ ਸਿੰਘ, ਹਰੀ ਸਿੰਘ, ਲਖਾ ਸਿੰਘ ਅਤੇ ਦੇਵਿੰਦਰ ਸਿੰਘ ਦਾਦੂ ਹਨ।

#### ਸਰਪੰਚ ਫਟੜ

ਜਿਲਾ ਗੁਰਦਾਸਪੁਰ ਦੇ ਥਾਣਾ ਕਾਦੀਆ ਦੇ ਪਿੰਡ ਧੰਨੇ ਵਿਖੇ 2 ਅਣਪਛਾਤੇ ਬੰਦਿਆਂ ਨੇ ਇਕ ਸਰਪੰਚ ਦਿਲਬਾਗ ਸਿੰਘ ਨੂੰ ਗੋਲੀ ਮਾਰਕੇ ਗੰਭੀਰ ਰੂਪ ਵਿਚ ਫਟੜ ਕਰ ਦਿਤਾ।

#### ਦੁਕਾਨ ਸਾੜ ਦਿਤੀ

ਮੋਗਾ (ਆਜ਼ਾਦ) ਥਾਣਾ ਬਾਘਾਪੁਰਾਣਾ ਦੇ ਪਿੰਡ ਚੜਿੱਕ ਵਿਖੇ ਬੀਤੀ ਸ਼ਾਮ ਤਿੰਨ ਸ਼ੱਕੀ ਵਿਅਕਤੀਆ ਨੇ ਜਗਦੀਸ਼ ਕੁਮਾਰ ਨਾਂ ਦੇ ਇਕ ਵਿਅਕਤੀ ਦੀ ਕਰਿਆਨੇ ਦੀ ਦੁਕਾਨ ਨੂੰ ਅਗ ਲਾ ਕੇ ਸਾੜ ਦਿਤਾ। ਖਬਰ ਅਨੁਸਾਰ ਤਿੰਨ ਸ਼ੱਕੀ ਵਿਅਕਤੀ ਉਸਦੀ ਦੁਕਾਨ ਤੇ ਆਏ ਅਤੇ ਉਸ ਪਾਸੋਂ ਪਸਤੌਲ ਅਤੇ ਬੰਦੂਕ ਦੀ ਮੰਗ ਕੀਤੀ। ਨਾਮਿਲਣ ਤੇ ਇਹਨਾ ਨੇ ਉਸ ਦੀ ਦੁਕਾਨ ਨੂੰ ਅੱਗ ਲਗਾ ਦਿਤੀ। ਕੋਲ ਖੜੀ ਕਾਰ ਵੀ ਸੜ ਗਈ।

#### ਲੁਟ ਦੀ ਵਾਰਦਾਤ

ਦਿਲਵਾਂ (ਸਭਰਵਾਲ)—ਬੀਤੀ ਰਾਤ ਇਥੋਂ ਪੰਜ ਕਿਲੋਮੀਟਰ ਦੂਰ ਪਿੰਡ ਪੱਤੋ ਵਿਖੇ ਕੁਝ ਲੁਟੇਰਿਆ ਵਲੋਂ ਨਗਦੀ ਅਤੇ ਸੋਨਾ ਖੋਹੇ ਜਾਣ ਦੀ ਸੂਚਨਾ ਮਿਲੀ ਹੈ।

ਪ੍ਰਾਪਤ ਜਾਣਕਾਰੀ ਅਨੁਸਾਰ ਕਿਸ਼ਨ ਲਾਲ ਹਰੀਜਨ ਦੇ ਘਰ ਰਾਤ 12 ਵਜੇ ਤਿੰਨ ਅਣਪਛਾਤੇ ਬੰਦੇ ਜ਼ਬਰੀ ਘਰ ਦਾਖਲ ਹੋ ਗਏ ਅਤੇ ਇਕ ਨੇ ਆਉਂਦੇ ਹੀ ਕਿਸ਼ਨ ਲਾਲ ਦੀ ਧੌਣ ਤੇ ਪਿਸਤੌਲ ਰੱਖ ਦਿਤਾ ਅਤੇ ਦੂਸਰੇ ਦੋ ਜਾਣੇ ਘਰ ਦੀ ਤਲਾਸ਼ੀ ਲੈਣ ਲਗ ਪਏ। 1500 ਰੁਪੈ ਨਗਦ, ਇਕ ਮੁੰਦਰੀ, ਇਕ ਵਾਲੀਆਂ ਦਾ ਜੋੜਾ, ਇਕ ਬੈਟਰੀ, ਇਕ ਟਾਈਮ-ਪੀਸ ਅਤੇ ਰੇਡੀਓ ਲੈ ਗਏ, ਜਾਂਦੇ ਵਕਤ ਕ੍ਰਿਸ਼ਨ ਲਾਲ ਨੂੰ ਕੁਝ ਧਮਕੀਆ ਵੀ ਦਿਤੀ। ਕ੍ਰਿਸ਼ਨ ਲਾਲ ਬਜ਼ੁਰਗ ਹੋਣ ਕਰਕੇ ਸਵੇਰੇ ਉਠ ਕੇ ਇਸ ਘਟਨਾ ਦੀ ਪੁਲਸ ਨੂੰ ਇਤਲਾਹ ਦਿਤੀ। ਥਾਣਾ ਦਿਲਵਾਂ ਦੀ ਪੁਲਸ ਨੇ ਇਸ ਸਬੰਧ ਵਿਚ ਕੇਸ ਦਰਜ ਕਰ ਲਿਆ ਅਤੇ ਲੁਟੇਰਿਆਂ ਦੀ ਭਾਲ ਚਾਲੂ ਕਰ ਦਿਤੀ।

ਇਸੇ ਦੌਰਾਨ ਰਾਤ ਦਿਲਵਾਂ ਅੱਡੇ ਤੇ ਪਨਸਪ ਦੇ ਗੁਦਾਮ ਦੇ ਜਿੰਦੇ ਤੋੜ ਕੇ ਕੁਝ ਖੰਡ ਦੀਆਂ ਬੋਰੀਆਂ, ਕੰਬਲ ਤੇ ਘਿਓ ਆਦਿ ਚੋਰੀ ਕਰਕੇ ਲੈ ਗਏ ਅਤੇ ਇਕ ਦੋ ਦਿਨ ਪਹਿਲਾ ਭੰਡਾਲ ਅੱਡੇ ਤੇ ਇਕ ਦਰਜ਼ੀ ਅਤੇ ਪਿਆਰਾ ਲਾਲ ਹਲਵਾਈ ਦੀ ਦੁਕਾਨ ਦੇ ਜਿੰਦੇ ਤੋੜੇ ਅਤੇ ਨੁਕਸਾਨ ਦਾ ਵੇਰਵਾ ਨਹੀਂ ਮਿਲਿਆ। ਇਸ ਨਾਲ ਇਲਾਕੇ ਦੇ ਕਈ ਪਿੰਡਾਂ ਵਿਚ ਚੋਰੀਆਂ ਦੀਆਂ ਕਈ ਘਟਨਾਵਾਂ ਹੋਣ ਕਾਰਣ ਪਿੰਡਾਂ ਦੇ ਲੋਕ ਪ੍ਰੇਸ਼ਾਨ ਹਨ।

ਲੁਧਿਆਣਾ, (ਹਿ. ਸ.) ਇਥੇ ਸ਼ੇਰਪੁਰ ਸ਼ਾਈਖਾਸ ਤੇ ਸਥਿਤ ਇਕ ਪੈਟਰੋਲ ਪੰਪ ਤੋਂ

( ਬਾਕੀ ਸਫ਼ਾ 6 ਤੇ )

## ਕਰਫਿਊ ਵਿਚ ਛੋਟ ਦੌਰਾਨ ਸ਼ਾਂਤੀ ਰਹੀ

ਜੰਮੂ 17 ਜਨਵਰੀ (ਯੂ ਐਨ. ਆਈ.) —ਜੰਮੂ ਅਤੇ ਉਧਮਪੁਰ ਵਿਚ ਕਰਫਿਊ ਵਿਚ ਦਿਤੀ ਗਈ ਢਿੱਲ ਦੌਰਾਨ ਅਜ ਕਿਸੇ ਪਰਕਾਰ ਦੀ ਗੜਬੜ ਨਹੀਂ ਹੋਈ। ਇਹ ਢਿੱਲ ਤਿੰਨ ਘੰਟੇ ਲਈ ਦਿਤੀ ਗਈ ਤੇ ਲੋਕ ਜ਼ਰੂਰੀ ਚੀਜ਼ਾਂ ਖਰੀਦਣ ਲਈ ਬਜ਼ਾਰਾ ਵਿਚ ਜਮਾਂ ਹੋ ਗਏ। ਇਸ ਸਮੇਂ ਦੌਰਾਨ ਫੌਜੀ ਜਵਾਨ ਅਤੇ ਪੁਲਿਸ ਨੂੰ ਨਾਜ਼ਕ ਟਿਕਾਣਿਆ ਤੇ ਤਾਇਨਾਤ ਕੀਤੀ ਹੋਈ ਸੀ।

## ਲਾਲਡੇਂਗਾ ਤੇ ਸੇਲੋ 'ਚ ਸਖਤ ਟੱਕਰ-ਵੋਟਾਂ 21 ਨੂੰ ਪੈਣਗੀਆਂ

ਆਈਜ਼ਲ, 17 ਜਨਵਰੀ (ਯੂ)— ਮੀਜ਼ੋਰਮ ਵਿਚ ਸ਼ਨੀਵਾਰ ਨੂੰ ਵੋਟਾਂ ਪੈਣਗੀਆਂ। ਲੋਕਾ ਦੀਆਂ ਸਭ ਤੋਂ ਵਧ ਅੱਖਾਂ ਆਈਜ਼ਲ ਤੇ ਉਤਰੀ ਸੀਟ ਦੀ ਚੋਣ ਤੇ ਲੱਗੀਆਂ ਹੋਈਆਂ ਹਨ ਜਿਥੇ ਦੋ ਸਾਬਕਾ ਮੁਖ ਮੰਤਰੀਆਂ ਵਿਚ ਟੱਕਰ ਹੈ। ਇਹਨਾਂ ਵਿਚੋਂ ਇਕ ਹਨ ਮੀਜ਼ੋ ਨੈਸ਼ਨਲ ਫਰੰਟ ਦੇ ਮੁਖੀ ਲਾਲਡੇਂਗਾ ਜਿਨ੍ਹਾਂ ਸੁਤੰਤਰ ਗਰੇਟਰ ਮੀਜ਼ੋਰਮ ਦੀ ਉਤਪਤੀ ਲਈ 20 ਸਾਲ ਬਗਾਵਤ ਕੀਤੀ ਅਤੇ ਦੂਸਰੇ ਹਨ ਪੀਪਲਜ਼ ਕਾਨਫਰੰਸ ਦੇ ਪ੍ਰਧਾਨ ਬਰਗੇਡੀਅਰ ਥੇਪੁੰਗਾ ਸੇਲੋ ਜਿਸ ਨੇ ਪਿਛੇ ਜਿਹੇ ਹੀ ਦੇਸ਼ ਤੋਂ ਬਾਹਰ ਰਹਿ ਗਏ ਕੁਝ ਹਿਸੇ ਵੀ ਮੀਜ਼ੋਰਾਮ ਵਿਚ ਸ਼ਾਮਲ ਕਰਨ ਦੀ ਮੰਗ ਕਰਕੇ ਹੀ ਲੋਕਪ੍ਰਿਯਤਾ ਹਾਸਲ ਕੀਤੀ ਹੈ। ਇਸ ਸੀਟ ਦੀ ਪੁਜ਼ੀਸ਼ਨ ਬਾਰੇ ਵੀ ਕੋਈ ਸਪਸ਼ਟ ਰਾਏ ਦੇਣ ਦੀ ਸਥਿਤੀ ਵਿਚ ਨਹੀ ਹੈ।

ਲਾਲਡੇਂਗਾ ਦਾ ਦਾਅਵਾ ਹੈ ਕਿ ਉਹ ਪੀਪਲਜ਼ ਕਾਨਫਰੰਸ ਦੇ ਉਮੀਦਵਾਰ ਨੂੰ ਹਜ਼ਾਰ ਤੋਂ ਵਧ ਵੋਟਾਂ ਨਾਲ ਹਰਾਉਣਗੇ ਜਦਕਿ ਇਸ ਹਲਕੇ ਵਿਚ 914 ਵੋਟਾਂ ਹਨ ਪਰ ਦਰਸ਼ਕਾਂ ਦਾ ਕਹਿਣਾ ਹੈ ਕਿ ਇਸ ਮੁਕਾਬਲੇ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ। ਸਿਆਸੀ ਦਰਸ਼ਕਾਂ ਦਾ ਕਹਿਣਾ ਹੈ ਕਿ ਕਾਂਗਰਸ ਲਾਲਡੇਂਗਾ ਨੂੰ ਹਰਾਉਣ ਲਈ ਬਰਗੇਡੀਅਰ ਸੇਲੋ ਦੀ ਗੁਪਤ ਤੌਰ ਤੇ ਮਦਦ ਕਰ ਸਕਦੀ ਹੈ ਕਿਉਂਕਿ ਇਕਾ ਉਮੀਦਵਾਰ ਦੇ ਇਥੋਂ ਜਿੱਤਣ ਦੇ ਕੋਈ ਚਾਂਸ ਨਹੀਂ ਹਨ।

## ਗਰੇਡ ਨਾਮਨਜ਼ੂਰ

ਜਲੰਧਰ, 17 ਜਨਵਰੀ—ਪੰਜਾਬ ਸਰਕਾਰ ਵਲੋਂ ਜਿਹੜੇ ਵਿਦਿਆ ਵਿਭਾਗ ਦੇ ਕਲਾਸ-1 ਦੇ ਗਰੇਡ ਐਲਾਨੇ ਗਏ ਹਨ ਉਹ ਸਕੂਲ ਕੇਡਰ ਨਾਲ ਸਰਾਸਰ ਇਕ ਧਕਾ ਹੈ। ਮੰਗੇ ਗਏ ਚਟੋਪਾਧਿਆ ਗਰੇਡਾਂ ਨਾਲ ਇਹ ਕਿਤੇ ਵੀ ਮੇਲ ਨਹੀਂ ਖਾਂਦੇ। ਗੋਂਸਾ ਨੇ ਇਹਨਾਂ ਗਰੇਡਾ ਨੂੰ ਇਕ ਧੋਖਾ ਕਹਿੰਦੇ ਹੋਏ ਰਦ ਕਰਨ ਦਾ ਫੈਸਲਾ ਕੀਤਾ ਹੈ।

## ਬੁੰਡਾਲਾ ਦੀ ਅਗਵਾਈ ਵਿਚ ਭਰੋਸਾ ਪ੍ਰਗਟ

ਅੰਮ੍ਰਿਤਸਰ, 17 ਜਨਵਰੀ—ਆਲ ਇੰਡੀਆ ਸਿਖ ਸਟੂਡੈਂਟਸ ਫੈਡਰੇਸ਼ਨ ਜ਼ਿਲਾ ਬਠਿੰਡਾ ਦੀ ਇਕ ਮੀਟਿੰਗ ਭਾਈ ਕੁਲਵੰਤ ਸਿੰਘ 'ਕੰਵਲ' ਦੀ ਪ੍ਰਧਾਨਗੀ ਹੇਠ ਅਣਦੱਸੀ ਥਾਂ ਤੇ ਹੋਈ ਜਿਸ ਵਿਚ ਆਲ ਇੰਡੀਆ ਸਿਖ ਸਟੂਡੈਂਟਸ ਦੇ ਮੀਤ ਪ੍ਰਧਾਨ ਭਾਈ ਬਲਦੇਵ ਸਿੰਘ 'ਹੇਠੀਆ' ਨੇ ਵੀ ਭਾਗ ਲਿਆ ਅਤੇ ਅਜੋਕੇ ਸਮੇਂ ਉਤੇ ਵਿਚਾਰ ਕੀਤਾ ਗਿਆ। ਮੀਟਿੰਗ 'ਚ ਸਰਬ ਸੰਮਤੀ ਨਾਲ ਮਤਾ ਪਾਸ ਕਰਕੇ ਆਲ ਇੰਡੀਆ ਸਿਖ ਸਟੂਡੈਂਟਸ ਫੈਡਰੇਸ਼ਨ ਦੇ ਪ੍ਰਧਾਨ ਭਾਈ ਮਨਜੀਤ ਸਿੰਘ ਅਤੇ ਜਨਰਲ ਸਕੱਤਰ ਸ: ਹਰਮਿੰਦਰ ਸਿੰਘ ਸੰਧੂ ਦੀ ਲੀਡਰਸ਼ਿਪ ਵਿਚ ਪੂਰਨ ਭਰੋਸਾ ਪ੍ਰਗਟ ਕੀਤਾ ਗਿਆ ਅਤੇ ਉਹਨਾਂ ਦੀ ਗੈਰ ਹਾਜ਼ਰੀ ਵਿਚ ਕੰਮ ਕਰਦੇ ਐਕਟਿੰਗ ਪ੍ਰਧਾਨ ਭਾਈ ਗੁਰਨਾਮ ਸਿੰਘ 'ਬੁੰਡਾਲਾ' ਦੀ ਅਗਵਾਈ ਵਿਚ ਕੰਮ ਕਰਨ ਦਾ ਪ੍ਰਣ ਕੀਤਾ ਗਿਆ। ਇਕ ਹੋਰ ਮਤੇ ਰਾਹੀਂ ਫੈਡਰੇਸ਼ਨ ਦੁਆਰਾ ਜੋਧਪੁਰ ਸਮੇਤ ਭਾਰਤ ਦੀਆਂ ਵੱਖ ਵੱਖ ਜਿਹਲਾਂ ਵਿਚ ਨਜ਼ਰਬੰਦ ਸਿਖ ਨੌਜਵਾਨਾਂ ਨੂੰ ਰਿਹਾਅ ਕਰਵਾਉਣ, ਬੈਰਕਾਂ ਛੱਡ ਕੇ ਆਏ ਧਰਮੀ ਫੌਜੀਆਂ ਦਾ ਮਸਲਾ ਹਲ ਕਰਨ ਅਤੇ ਝੂਠੇ ਪੁਲਸ ਮੁਕਾਬਲੇ ਬੰਦ ਕਰਵਾਉਣ ਲਈ ਦਿਤੇ ਜਾਣ ਵਾਲੇ ਹਰ ਪ੍ਰੋਗਰਾਮ ਨੂੰ ਨੇਪਰੇ ਚਾੜ੍ਹਨ ਦਾ ਪ੍ਰਣ ਕੀਤਾ ਗਿਆ। ਅਕਾਲੀ ਲੀਡਰਸ਼ਿਪ ਨੂੰ ਚਿਤਾਵਨੀ ਦਿਤੀ ਗਈ ਕਿ ਉਹ ਸਿਖ ਨੌਜਵਾਨਾ ਦੇ ਜਜ਼ਬਾਤਾਂ ਨੂੰ ਅੱਖੋਂ ਉਹਲੇ ਕਰਕੇ ਕੋਈ ਸਮਝੌਤਾ ਨਾ ਕਰੇ ਤੇ ਪੰਥਕ ਏਕਤਾ ਲਈ ਦਮਦਮੀ ਟਕਸਾਲ ਦੀ ਰਹਿਨੁਮਾਈ ਕਬੂਲ ਕਰੇ।

## ਮੁਲਾਜ਼ਮਾਂ 'ਚ ਬੇਚੈਨੀ ਦੀ ਲਹਿਰ

ਜਲੰਧਰ, 17 ਜਨਵਰੀ——ਪੰਜਾਬ ਸਰਕਾਰੀ ਅਤੇ ਅਰਧ ਸਰਕਾਰੀ ਮੁਲਾਜ਼ਮ ਐਕਸ਼ਨ ਕਮੇਟੀ ਵਲੋਂ ਸਰਕਾਰ ਦੁਆਰਾ ਜਾਰੀ ਕੀਤੇ ਕਲ੍ਹ ਦੇ ਸੋਧੇ ਨਵੇਂ ਸਕੇਲ ਉਹਨਾ ਪੁਰਾਣੇ ਮੁਲਾਜ਼ਮਾਂ ਨਾਲ ਸਰਾਸਰ ਧੱਕਾ ਹੈ। ਇਸ ਦੀ ਜਾਣਕਾਰੀ ਦਿੰਦੇ ਹੋਏ ਇਥੇ ਸ੍ਰੀ ਗਰੀਸ਼ ਕੁਮਾਰ ਪੰਜਾਬ ਸਰਕਾਰੀ ਅਤੇ ਅਰਧ ਸਰਕਾਰੀ ਤਾਲਮੇਲ ਕਮੇਟੀ ਜ਼ਿਲਾ ਜਲੰਧਰ ਦੇ ਕਨਵੀਨਰ ਅਤੇ ਸ੍ਰੀ ਵਿਜੇ ਮਹਿਰਾ, ਲੋਕਲ ਬਾਡੀਜ਼ ਕਰਮਚਾਰੀ ਸੰਘ ਦੇ ਸਟੀਰਿੰਗ ਮੈਂਬਰ ਅਤੇ ਰਮੇਸ਼ ਸ਼ਰਮਾ ਜਨਰਲ ਸਕੱਤਰ, ਆਈ. ਟੀ ਆਈ. ਇੰਪਲਾਈਜ਼ ਯੂਨੀਅਨ, ਸ੍ਰੀ ਕ੍ਰਿਸ਼ਨ ਸੈਂਘੇੜੀ ਜਨਰਲ ਸਕੱਤਰ, ਪਨਸਪ ਮੁਲਾਜ਼ਮ ਯੂਨੀਅਨ ਪੰਜਾਬ ਨੇ ਦਸਿਆ ਕਿ ਹੈਲਥ ਮਹਿਕਮੇ ਦੇ ਵਿਚ ਅਤੇ ਪੁਲਸ ਦੇ ਮਹਿਕਮੇ ਵਿਚ ਜਿਨ੍ਹਾਂ ਅਸਾਮੀਆਂ ਦੇ ਪੁਰਾਣੇ ਸਕੇਲ ਜੋ ਪ੍ਰਸ਼ਾਸਨਿਕ ਕਰਮਚਾਰੀਆਂ ਤੋਂ ਘੱਟ ਸਨ, ਉਹਨਾਂ ਨੂੰ ਨਵੇਂ ਸੋਧੇ ਹੋਏ ਸਕੇਲਾਂ 'ਚ ਜਿਹੜਾ ਵਾਧਾ ਕੀਤਾ ਗਿਆ ਹੈ ਉਹ ਕਿਸੇ ਵੀ ਧਾਰੇ ਨਾਲ ਮੇਲ ਨਹੀਂ ਖਾਂਦੇ। ਜਿਥੇ ਪ੍ਰਸ਼ਾਸਨਿਕ ਕਰਮਚਾਰੀਆਂ ਨੂੰ 1500-2640 ਦਾ ਸਕੇਲ 570-1080 ਦੇ ਸਾਹਮਣੇ ਦਿਤਾ ਗਿਆ ਹੈ, ਉਥੇ ਇਹਨਾ ਮਹਿਕਮਿਆ ਵਿਚ 510-940 ਦੇ ਪੁਰਾਣੇ ਸਕੇਲ ਵਾਲਿਆਂ ਨੂੰ ਦਿੱਤਾ ਗਿਆ ਹੈ ਜਦ ਕਿ ਪ੍ਰਸ਼ਾਸਨਿਕ ਵਿਭਾਗਾਂ ਵਿਚ ਨਵੇਂ ਸੋਧੇ ਹੋਏ ਸਕੇਲਾ ਮੁਤਾਬਕ ਇਹ ਸਕੇਲ 1200-2100 ਦਿੱਤਾ ਗਿਆ ਹੈ।

ਸਰਕਾਰ ਦੀ ਇਸ ਤਰਕਹੀਨ ਸੋਧ ਤੋਂ ਪ੍ਰਸ਼ਾਸਨਿਕ ਕਰਮਚਾਰੀਆਂ ਵਿਚ ਕਾਫੀ ਰੋਸ ਪਾਇਆ ਜਾਂਦਾ ਹੈ ਅਤੇ ਸਰਕਾਰ ਪਾਸੋਂ ਮੰਗ ਕੀਤੀ ਜਾਂਦੀ ਹੈ ਕਿ ਪ੍ਰਸ਼ਾਸਨਿਕ ਕਰਮਚਾਰੀਆਂ ਦੇ ਗਰੇਡ ਵੀ ਨਵੀਂ ਸੋਧ ਮੁਤਾਬਕ ਕੀਤੇ ਜਾਣ ਅਤੇ ਤਰੱਕੀ ਦੀ ਪੁਰਾਣੀ ਦਰ ਦੇ ਮਿਲਦੇ ਲਾਭ ਬਹਾਲ ਰਖੇ ਜਾਣ ਅਤੇ ਸਰਕਾਰ ਮਾਸਟਰ ਸਕੇਲ ਨੂੰ ਵੀ ਮੁੜ ਤੋਂ ਸੋਧੇ।

## ਪੰਚਾਇਤ ਚੋਣਾਂ ਬਾਰੇ ਚੇਤਾਵਨੀ

ਅੰਮ੍ਰਿਤਸਰ, 17 ਜਨਵਰੀ—ਬੀਤੇ ਦਿਨੀਂ ਮੰਡ ਇਲਾਕੇ ਵਿਚ ਖਾਲਿਸਤਾਨ ਲਿਬਰੇਸ਼ਨ ਫੋਰਸ ਤੇ ਬਬਰ ਖਾਲਸਾ ਇੰਟਰਨੈਸ਼ਨਲ ਤੇ ਕਮਾਂਡੋ ਫੋਰਸ ਦੀ ਮੀਟਿੰਗ ਹੋਈ, ਜਿਸ ਦੀ ਅਗਵਾਈ ਸੁਖਦੇਵ ਸਿੰਘ ਬਬਰ ਨੇ ਕੀਤੀ ਅਤੇ ਕੁਝ ਮਤੇ ਪਾਸ ਕੀਤੇ ਗਏ। ਭਾਈ ਗੁਰਜੰਟ ਸਿੰਘ ਬੁਧ ਸਿੰਘ ਵਾਲੇ ਨੇ ਸਾਰੀ ਸਿਖ ਸੰਗਤ ਨੂੰ ਅਪੀਲ ਕੀਤੀ ਕਿ ਜੇ ਪੰਚਾਇਤੀ ਚੋਣਾਂ ਹੋਈਆ ਤਾ ਸਾਰੇ ਪਿੰਡਾਂ ਵਿਚ ਸਰਪੰਚ, ਮੈਂਬਰ ਸਰਬ ਸੰਮਤੀ ਨਾਲ ਬਣਨੇ ਚਾਹੀਦੇ ਹਨ ਅਤੇ ਅੰਮ੍ਰਿਤਧਾਰੀ ਹੋਣੇ ਚਾਹੀਦੇ ਹਨ, ਵੋਟਾਂ ਕਿਸੇ ਪਿੰਡ ਨਹੀਂ ਪੈਣੀਆਂ ਚਾਹੀਦੀਆਂ। ਲਿਬਰੇਸ਼ਨ ਫੋਰਸ ਦਾ ਲੂਟਾਂ ਖੋਹਾਂ ਨਾਲ ਕੋਈ ਸਬੰਧ ਨਹੀਂ, ਜਿਹੜਾ ਵਿਅਕਤੀ ਲੁਟੇਰੇ ਬਾਰੇ ਜਾਣਕਾਰੀ ਦੇਵੇਗਾ, ਉਸ ਨੂੰ ਫੋਰਸ 5 ਹਜ਼ਾਰ ਰੁਪੈ ਇਨਾਮ ਵਜੋਂ ਦੇਵੇਗੀ।

## ਦੋ ਧੜਿਆਂ ਦੀ ਲੜਾਈ ਵਿਚ 11 ਬੰਦੇ ਫਟੜ 4 ਔਰਤਾਂ ਵੀ ਫਟੜ-ਜ਼ਖਮੀ ਹਸਪਤਾਲ ਦਾਖਲ

ਚਮਕੌਰ ਸਾਹਿਬ, 17 ਜਨਵਰੀ— (ਹਰੀਸ਼ ਚੰਦਰ) ਇਥੋਂ 7 ਕਿਲੋਮੀਟਰ ਦੂਰ ਪਿੰਡ ਬਜੀਦਪੁਰ ਵਿਚ ਬੀਤੇ ਦਿਨ ਦੋ ਧੜਿਆਂ ਦੀ ਲੜਾਈ ਵਿਚ ਕੋਈ 11 ਵਿਅਕਤੀਆ ਦੇ ਫਟੜ ਹੋ ਜਾਣ ਦਾ ਸਮਾਚਾਰ ਮਿਲਿਆ ਹੈ ਫਟੜਾਂ ਵਿਚ ਚਾਰ ਔਰਤਾਂ ਵੀ ਸ਼ਾਮਲ ਹਨ।

ਪ੍ਰਾਪਤ ਜਾਣਕਾਰੀ ਅਨੁਸਾਰ ਪਿੰਡ ਬਜੀਦਪੁਰ ਵਿਚ ਦੋ ਪਛੜੀਆਂ ਸ਼੍ਰੇਣੀਆਂ ਨਾਲ ਸਬੰਧਤ ਬਰਾਦਰੀਆਂ ਦੇ ਵਿਅਕਤੀਆਂ ਅਤੇ ਔਰਤਾਂ ਦੀਆ ਰੂੜੀ ਗੋਹੇ ਦੇ ਢੇਰਾ ਚੁਕਣ ਪਿਛੇ ਜੰਮ ਕੇ ਲੜਾਈ ਹੋਈ ਲੜਾਈ ਵਿਚ ਦੋਨਾ ਧਾਸਿਆ ਤੋਂ ਤੇਜ਼ਧਾਰ ਹਥਿਆਰਾਂ, ਕੁਹਾੜੀਆਂ ਅਤੇ ਦਾਤਰੀਆ ਦੀ ਖੁਲ੍ਹ ਕੇ ਵਰਤੋਂ ਕੀਤੀ ਗਈ ਇਸ ਤਰ੍ਹਾਂ ਕਾਫੀ ਸਮਾਂ ਚੰਗੀ ਤਰ੍ਹਾਂ ਲੜਾਈ ਹੁੰਦੀ ਰਹੀ।

ਇਸ ਦੌਰਾਨ ਇਸ ਲੜਾਈ ਦੀ ਭਿਣਕ ਪੁਲੀਸ ਨੂੰ ਪੈ ਗਈ ਪੁਲੀਸ ਵਾਲੇ ਆਪਣੇ ਸਾਰੇ ਸਿਪਾਹੀਆਂ ਤੇ ਹੋਰ ਗਾਰਦ ਲੈ ਕੇ ਲੜਾਈ ਵਾਲੀ ਥਾ ਤੇ ਪਹੁੰਚੇ ਜਿਹਨਾਂ ਨੇ ਦੋਨਾ ਧਾਸਿਆ ਦੇ ਫੱਟੜ ਵਿਅਕਤੀਆ ਅਤੇ ਔਰਤਾ ਨੂੰ ਫਟੜ ਹਾਲਤ ਵਿਚ ਸਿਵਲ ਹਸਪਤਾਲ ਚਮਕੌਰ ਸਾਹਿਬ ਭੇਜੀਆ। ਪਰ ਚਮਕੌਰ ਸਾਹਿਬ ਦੇ ਸਿਵਲ ਹਸਪਤਾਲ ਵਿਚ ਜਦੋਂ ਫਟੜਾ ਨੂੰ ਲਿਆਂਦਾ ਗਿਆ ਇਕ ਵੀ ਡਾਕਟਰ ਹਾਜ਼ਰ ਨਹੀਂ ਸੀ ਅਤੇ ਨਾ ਹੀ ਕੋਈ ਹੋਰ ਸਟਾਫ ਹਾਜ਼ਰ ਸੀ ਇਸ ਸਮੇਂ ਪੁਲਿਸ ਨੇ ਨਠ-ਭਜ ਕਰਕੇ ਇਕ ਡਾਕਟਰ ਨੂੰ ਘਰ ਤੋਂ ਸੱਦ ਕੇ ਲਿਆਂਦਾ ਉਹ ਡਾਕਟਰ ਵੀ ਆਉਣ ਤੋਂ ਕਤਰਾਉਂਦਾ ਸੀ।

ਪੁਲਿਸ ਨੇ ਇਸ ਸਬੰਧ ਵਿਚ ਵਖ-ਵਖ ਫੌਜਦਾਰੀ ਧਾਰਾਵਾਂ ਤਹਿਤ ਕੇਸ ਦਰਜ ਕਰ ਲਿਆ ਹੈ ਤੇ ਮਾਮਲੇ ਦੀ ਜਾਂਚ ਸ਼ੁਰੂ ਹੈ ਪੁਲੀਸ ਨੇ ਸਬੰਧ ਵਿਚ ਕਿਸੇ ਵੀ ਵਿਅਕਤੀ ਨੂੰ ਗ੍ਰਿਫਤਾਰ ਨਹੀਂ ਕੀਤਾ ਅਸਲ ਮੁਲਜ਼ਮ ਲੜਾਈ ਤੋਂ ਬਾਅਦ ਫਰਾਰ ਹੋ ਗਏ।

## ਚਾਰ ਪੁਲਿਸ ਮੁਲਾਜ਼ਮ ਜਬਰੀ 'ਰਿਟਾਇਰ

ਫਰੀਦਕੋਟ, 7 ਜਨਵਰੀ(ਸੁਖੀਜਾ)— ਐਸ. ਐਸ. ਪੀ. ਸਤੀਸ਼ ਕੁਮਾਰ ਸ਼ਰਮਾ ਨੇ ਦਸਿਆ ਹੈ ਕਿ ਜ਼ਿਲੇ ਵਿਚ ਇਕ ਸਬ ਇੰਸਪੈਕਟਰ, 1 ਏ. ਐਸ. ਆਈ. ਤੇ ਸਿਪਾਹੀਆਂ ਨੂੰ ਮਾੜੇ ਰਿਕਾਰਡ ਕਾਰਨ ਜਬਰੀ ਰਿਟਾਇਰ ਕਰ ਦਿਤਾ ਗਿਆ ਹੈ। ਇਹਨਾ ਦੇ ਨਾਮ ਇਕਬਾਲ ਸਿੰਘ ਕੁਲਦੀਪ ਸਿੰਘ, ਨਥਾ ਸਿੰਘ ਅਤੇ ਹਰਨਾਮ ਸਿੰਘ ਹਨ।

## ਮੰਡ ਇਲਾਕਿਆਂ ਦੇ ਵਿਕਾਸ ਲਈ ਉਚ ਪਧਰੇ ਮਸ਼ਵਰੇ



ਪੰਜਾਬ ਦੇ ਮੰਡ ਇਲਾਕਿਆਂ ਦੇ ਵਿਕਾਸ ਲਈ ਬੀਤੇ ਦਿਨ ਜਲੰਧਰ ਵਿਖੇ ਇਕ ਮੀਟਿੰਗ ਹੋਈ। ਜਿਸ ਦੀ ਪ੍ਰਧਾਨਗੀ ਜਲੰਧਰ ਡਵੀਜਨ ਦੇ ਕਮਿਸ਼ਨਰ ਸ੍ਰੀ ਕੇ. ਐਸ. ਜੰਜੂਆਂ ਨੇ ਕੀਤੀ।

ਜਲੰਧਰ, 17 ਜਨਵਰੀ—ਅੰਮ੍ਰਿਤਸਰ, ਫਿਰੋਜ਼ਪੁਰ, ਕਪੂਰਥਲਾ ਅਤੇ ਜਲੰਧਰ ਜ਼ਿਲਿਆਂ ਨਾਲ ਸਬੰਧਤ ਮੰਡ ਇਲਾਕੇ ਦੇ ਵਿਕਾਸ ਹਿੱਤ ਇਕ ਮੀਟਿੰਗ ਅਜ ਇਥੇ ਸ੍ਰੀ ਕੇ ਐਸ ਜੰਜੂਆ, ਆਈ ਏ ਐਸ ਕਮਿਸ਼ਨਰ ਜਲੰਧਰ ਦੀ ਪ੍ਰਧਾਨਗੀ ਹੇਠ ਹੋਈ।

ਇਸ ਮੀਟਿੰਗ ਵਿਚ ਮੰਡ ਇਲਾਕੇ ਤੋਂ ਸਮਾਜ ਵਿਰੋਧੀ ਅਨਸਰਾਂ, ਜੋਕਿ ਰਾਜ ਵਾਸਤੇ ਤੇ ਅਮਨ ਕਾਨੂੰਨ ਦੀ ਸਮਸਿਆ ਪੈਦਾ ਕਰ ਰਹੇ ਹਨ, ਦਾ ਸਫਾਇਆ ਕਰਨ ਦੀ ਲੋੜ ਉਪਰ ਜ਼ੋਰ ਦਿਤਾ ਗਿਆ ਅਤੇ ਇਸ ਗੱਲ ਤੇ ਵੀ ਬਲ ਦਿਤਾ ਗਿਆ ਕਿ ਮੰਡ ਇਲਾਕੇ ਦਾ ਵਿਕਾਸ ਕਰਕੇ ਇਸ ਨੂੰ ਸੈਲਾਨੀਆਂ ਵਾਸਤੇ ਸੈਰਗਾਹ, ਪੰਛੀ ਵਿਹਾਰ, ਦਰਖਤਾਂ ਅਤੇ ਮਛਲੀ ਪਾਲਣ ਵਾਸਤੇ ਦਿਲ ਖਿਚਵਾਂ ਸਥਾਨ ਬਣਾਇਆ ਜਾਵੇ। ਇਸ ਦੇ ਨਾਲ ਹੀ ਮੀਟਿੰਗ ਵਿਚ ਮੰਡ ਇਲਾਕੇ ਦੀ ਸਾਰੀ ਸੇਮ ਭੂਮੀ ਦੀ ਸੁਰਖਿਆ ਅਤੇ ਸੰਭਾਲ ਕਰਨ ਅਤੇ ਇਸ ਦੇ ਆਲੇ-ਦੁਆਲੇ ਦੇ ਸੁਧਾਰ ਹਿੱਤ ਇਕ ਸਕੀਮ ਬਣਾਉਣ ਤੇ ਜ਼ੋਰ ਦਿਤਾ।

ਇਸ ਮੀਟਿੰਗ ਵਿਚ ਮੈਂਬਰਾਂ ਨੇ ਸੁਝਾਅ ਦਿਤਾ ਕਿ ਮੰਡ ਇਲਾਕੇ ਵਿਚ, ਜਿਥੇ ਕਿ ਸਮਾਜ ਵਿਰੋਧੀ ਅਨਸਰ ਛੁਪਦੇ ਹਨ, ਨਜਾਇਜ਼ ਸ਼ਰਾਬ ਕਢਦੇ ਹਨ ਅਤੇ ਹੋਰ ਗੈਰ ਕਾਨੂੰਨੀ ਕਾਰਵਾਈਆਂ ਕਰਦੇ ਹਨ ਆਦਿ ਦੀਆਂ ਸਮਸਿਆਵਾਂ ਨੂੰ ਖਤਮ ਕਰਨ ਲਈ ਮੰਡ ਇਲਾਕੇ ਦਾ ਵਿਕਾਸ ਬਹੁਤ ਜ਼ਰੂਰੀ ਹੈ ਅਤੇ ਇਸ ਦੇ ਵਿਕਾਸ ਨਾਲ ਇਲਾਕੇ ਦੇ ਲੋਕਾਂ ਦਾ ਪਛੜਾਪਣ ਦੂਰ ਹੋਵੇਗਾ ਅਤੇ ਲੋਕਾਂ ਦੀ ਰਹਿਣ ਸਹਿਣ ਦੀ ਸਥਿਤੀ ਵਿਚ ਸੁਧਾਰ ਆਵੇਗਾ।

ਸ੍ਰੀ ਜੰਜੂਆ ਨੇ ਮੀਟਿੰਗ ਵਿਚ ਦਸਿਆ ਕਿ ਹਰੀਕੇ ਵਿਖੇ ਪ੍ਰਵਾਸੀ ਪੰਛੀਆਂ ਉਤੇ ਇਕ ਫਿਲਮ ਤਿਆਰ ਕੀਤੀ ਜਾ ਰਹੀ ਹੈ ਅਤੇ ਇਸ ਸਬੰਧੀ ਇਕ ਪੋਸਟਰ ਪਹਿਲਾ ਹੀ ਛਾਪ ਕੇ ਵੰਡਿਆ ਜਾ ਚੁਕਿਆ ਹੈ। ਉਨ੍ਹਾਂ ਨੇ ਅਗੇ ਚਲ ਕੇ ਦਸਿਆ ਕਿ ਪਹਿਲੇ ਪੜਾਅ ਵਿਚ ਘਾਹ ਫੂਸ ਸਾਫ ਕਰਨ ਲਈ, ਤਾਰਾਂ ਲਾਉਣ ਲਈ ਅਤੇ ਜੰਗਲਾਤ ਲਗਾਉਣ ਲਈ 3.62 ਲਖ ਰੁਪਏ ਖਰਚ ਕੀਤੇ ਗਏ ਹਨ। ਉਹਨਾਂ ਦਸਿਆ ਕਿ ਦੂਸਰੇ ਪੜਾਅ ਵਿਚ ਘਾਹ ਫੂਸ ਸਾਫ ਕਰਨ ਅਤੇ ਵਾੜ ਲਗਾਉਣ ਦੇ ਨਾਲ-ਨਾਲ ਬਾਇਓ ਗੈਸ ਪਲਾਂਟ ਲਗਾਉਣ ਉਪਰ 10 ਲਖ 50 ਹਜ਼ਾਰ 400 ਰੁਪਏ ਖਰਚ ਕੀਤੇ ਜਾਣਗੇ।

ਡਿਪਟੀ ਕਮਿਸ਼ਨਰ ਕਪੂਰਥਲਾ ਨੇ ਕਿਹਾਕਿ ਜਿਵੇਂ ਹਰੀਕੇ ਵੈਟ ਲੈਂਡ ਨੂੰ ਇਸ ਪ੍ਰਸਥਿਤੀ ਸੁਧਾਰ ਖੇਤਰ ਬਣਾਇਆ ਗਿਆ ਹੈ। ਇਸੇ ਤਰ੍ਹਾਂ ਜ਼ਿਲਾ ਕਪੂਰਥਲਾ ਦੀ ਕਾਂਜਲੀ ਵੀ ਇਸ ਦਾ ਇਕ ਹਿਸਾ ਹੈ ਅਤੇ ਇਹ ਖੇਤਰ ਵੀ ਪੰਛੀਆਂ ਲਈ ਖਿਚ ਦਾ ਕੇਂਦਰ ਹੈ। ਇਸੇ ਤਰ੍ਹਾਂ ਹਰੀਕੇ ਇਲਾਕੇ ਦੇ ਵਿਕਾਸ ਨਾਲ ਹਰੀਕੇ ਝੀਲ ਉਤੇ ਵੀ ਚੰਗਾ ਪ੍ਰਭਾਵ ਪਵੇਗਾ। ਇਸ ਲਈ ਕਾਂਜਲੀ ਵੈਟ ਲੈਂਡ ਪ੍ਰੋਜੈਕਟ ਨੂੰ ਵੀ ਹਰੀਕੇ ਵੈਟ ਲੈਂਡ ਪ੍ਰੋਜੈਕਟ ਨਾਲ ਸੰਗਠਿਤ ਕੀਤਾ ਗਿਆ ਤਾਂ ਕਿ ਸਮੁੱਚਾ ਪ੍ਰਸਥਿਤੀ ਵਾਤਾਵਰਨ ਜਿਉਂਦਾ ਰਹਿ ਸਕੇ। ਉਨ੍ਹਾਂ ਇਹ ਵੀ ਦਸਿਆ ਕਿ ਕਾਂਜਲੀ ਵਿਕਾਸ ਉਤੇ 22.66 ਲਖ ਰੁਪਏ ਖਰਚ ਕਰਨ ਦੀ ਤਜਵੀਜ਼ ਹੈ।

ਇਸ ਮੀਟਿੰਗ ਵਿਚ ਹੋਰਨਾ ਤੋਂ ਇਲਾਵਾ ਸਬੰਧਤ ਜ਼ਿਲਿਆਂ ਦੇ ਡਿਪਟੀ ਕਮਿਸ਼ਨਰਾਂ ਨੇ ਵੀ ਭਾਗ ਲਿਆ।

## ਡਾਕਟਰਾਂ ਵਲੋਂ 2 ਨੂੰ ਹੜਤਾਲ

ਅੰਮ੍ਰਿਤਸਰ, 17 ਜਨਵਰੀ(ਮੇਤਾ ਸਿੰਘ) —ਗੌਰਮਿੰਟ ਮੈਡੀਕਲ ਕਾਲਜ ਅੰਮ੍ਰਿਤਸਰ ਦੇ ਪੀ. ਸੀ. ਐਮ. ਐਸ. ਡਾਕਟਰਾਂ ਅਤੇ ਹੋਰ ਸਬੰਧਤ ਹਸਪਤਾਲਾਂ ਦੇ ਡਾਕਟਰ ਆਪਣੀਆਂ ਮੰਗਾਂ ਦੇ ਸਬੰਧ 'ਚ 2ਫਰਵਰੀ ਤੋਂ ਅਨਿਸ਼ਚਿਤ ਸਮੇਂ ਦੀ ਹੜਤਾਲ ਕਰਨਗੇ। ਸ੍ਰੀ ਅਸ਼ੋਕ ਗੋਇਲ ਕਨਵੀਨਰ ਪੀ. ਸੀ. ਐਮ. ਐਸ. ਐਸੋਸੀਏਸ਼ਨ ਮੈਡੀਕਲ ਕਾਲਜ ਵਲੋਂ ਜਾਰੀ ਇਕ ਪ੍ਰੈਸਨੋਟ ਰਾਹੀਂ ਉਕਤ ਜਾਣਕਾਰੀ ਦਿਤੀ ਗਈ ਹੈ। ਉਹਨਾਂ ਨੇ ਦਸਿਆ ਕਿ ਹੜਤਾਲ ਨਾਲ ਮੈਡੀਕਲ ਕਾਲਜ ਦੇ ਟੀਚਿੰਗ ਵਿਭਾਗ, ਓ. ਪੀ. ਡੀ. ਸੇਵਾਵਾਂ, ਇਨ-ਡੋਰ ਵਾਰਡਜ਼, ਅਪਰੇਸ਼ਨ ਥੀਏਟਰ ਅਤੇ ਐਮਰਜੈਂਸੀ ਦੇ ਕੰਮ ਉਤੇ ਵੀ ਅਸਰ ਪਵੇਗਾ। ਇਸ ਹੜਤਾਲ ਦੌਰਾਨ ਕੋਈ ਵੀ ਪੀ ਸੀ. ਐਮ. ਐਸ. ਡਾਕਟਰ ਕਿਸੇ ਵੀ ਵੀ. ਆਈ. ਪੀ. ਦੀ ਸਰਕਾਰੀ ਡਿਊਟੀ ਤੇ ਵੀ ਨਹੀਂ ਜਾਵੇਗਾ। ਸ੍ਰੀ ਗੋਇਲ ਨੇ ਵਖ ਵਖ ਸੰਸਥਾਵਾਂ ਨੂੰ ਵੀ ਅਪੀਲ ਕੀਤੀ ਹੈ ਕਿ ਉਹ ਵੀ ਡਾਕਟਰਾਂ ਦੀਆਂ ਮੰਗਾਂ ਦੀ ਹਿਮਾਇਤ ਕਰਨ ਤੇ ਸਾਨੂੰ ਪੂਰਨ ਸਹਿਯੋਗ ਦੇਣ ਅਤੇ ਅਸੀਂ ਵੀ ਲੋਕ ਸੇਵਾ ਵਾਸਤੇ ਹਰ ਸਮੇਂ ਤਿਆਰ ਹਾਂ।

## ਸ੍ਰੀਲੰਕਾ ਚ ਰੇਲ-ਬਸ ਹਾਦਸੇ 'ਚ 51 ਬੱਚੇ ਹਲਾਕ-100 ਜ਼ਖਮੀ

ਕੋਲੰਬੋ, 17 ਜਨਵਰੀ (ਏ ਪੀ)—ਇਕ ਐਕਸਪ੍ਰੈਸ ਟਰੇਨ ਤੇ ਬਸ ਵਿਚ ਟੱਕਰ ਦੇ ਨਤੀਜੇ ਵਜੋਂ ਘਟੋ ਘਟ 51 ਵਿਅਕਤੀ ਮਾਰੇ ਗਏ ਤੇ 100 ਹੋਰ ਜ਼ਖਮੀ ਹੋ ਗਏ। ਬਸ 50 ਦੇ ਕਰੀਬ ਬਚਿਆਂ ਨੂੰ ਲਿਜਾ ਰਹੀ ਹੈ। ਅੰਤੁਗਲਾ ਪਿੰਡ ਨੇੜੇ ਇਕ ਬਿਨਾ ਗਾਰਡ ਰੇਲ ਫਾਟਕ ਤੇ ਡਰਾਇਵਰ ਬਸ ਨੂੰ ਨਾ ਰੋਕ ਸਕਿਆ ਤੇ 65 ਕਿਲੋਮੀਟਰ ਦੀ ਰਫਤਾਰ ਨਾਲ ਆ ਰਹੀ ਐਕਸਪ੍ਰੈਸ ਟਰੇਨ ਨੇ ਉਸ ਨੂੰ ਆਪਣੀ ਲਪੇਟ ਵਿਚ ਲੈ ਲਿਆ ਤੇ ਉਹ ਬਸ ਨੂੰ ਕਈ ਮੀਟਰ ਤਕ ਘਸੀਟ ਕੇ ਲੈ ਗਈ। ਨਤੀਜੇ ਵਜੋਂ ਘਟੋ ਘਟ 25 ਬਸ ਮੁਸਾਫਰ ਮਾਰੇ ਗਏ।

## ਗੁਰਦਾਸਪੁਰ ਵਿਚ ਅਜ ਹੜਤਾਲ ਰਹੇਗੀ

ਗੁਰਦਾਸਪੁਰ, 17 ਜਨਵਰੀ (ਸੰਧੂ)— ਗੁਰਦਾਸਪੁਰ ਵਿਚ ਸਕੂਲੀ ਇਮਾਰਤ ਡਿਗਣ ਕਾਰਨ 8 ਵਿਦਿਆਰਥਣਾਂ ਦੀ ਮੌਤ ਤੇ ਦੁਖ ਦਾ ਪ੍ਰਗਟਾਵਾ ਕਰਨ ਲਈ ਕੁਝ ਵਕੀਲਾਂ, ਦੁਆਈਆਂ ਵਾਲੇ ਅਤੇ ਆਮ ਲੋਕ ਰੋਸ ਹੜਤਾਲ ਕਰਨਗੇ। ਇਹਨਾਂ ਦੀ ਮੰਗ ਹੈ ਕਿ ਇਸ ਮਾਮਲੇ ਵਿਰੁਧ ਕੇਸ ਦਰਜ ਕਰਕੇ ਜਾਂਚ ਕਰਵਾਈ ਜਾਵੇ।

## ਅਕਾਲੀ ਦਲ ਦੇ 4 ਨਵੇਂ ਬਣੇ ਜਥੇਦਾਰਾਂ ਦੀ ਨਿਯੁਕਤੀ ਵੀ ਰੱਦ

ਜਲੰਧਰ, 17 ਜਨਵਰੀ—(ਯੂ. ਐਨ. ਆਈ.)ਅਕਾਲੀ ਦਲ (ਲੌਂਗੋਵਾਲ) 'ਚ ਪਿਛਲੇ ਦਿਨੀਂ ਪੈਦਾ ਹੋਏ ਸੰਕਟ ਦੌਰਾਨ ਜੋ 4 ਜਿਲਾ ਜਥੇਦਾਰ ਨਿਯੁਕਤ ਕੀਤੇ ਗਏ ਸਨ। ਉਹਨਾਂ ਦੀ ਨਿਯੁਕਤੀ ਸਾਬਕ ਮੁਖ ਮੰਤਰੀ ਸਰਦਾਰ ਸੁਰਜੀਤ ਸਿੰਘ ਬਰਨਾਲਾ ਅਤੇ ਸਾਬਕ ਵਿਤ ਮੰਤਰੀ ਸ: ਬਲਵੰਤ ਸਿੰਘ ਵਿਚਕਾਰ ਸਮਝੌਤਾ ਹੋਣ ਪਿਛੋਂ ਰਦ ਕਰ ਦਿਤੀ ਗਈ ਹੈ ਅਤੇ ਸਟੇਟਸ ਕੋ ਬਹਾਲ ਰਖਿਆ ਗਿਆ ਹੈ।

ਪਾਰਟੀ ਸਕਤਰ ਸ: ਗੁਰਦੇਵ ਸਿੰਘ ਵਲੋਂ ਜਾਰੀ ਕੀਤੇ ਗਏ ਇਕ ਪ੍ਰੈਸ ਬਿਆਨ 'ਚ ਕਿਹਾ ਗਿਆ ਹੈ ਕਿ ਜਥੇਦਾਰ ਅਮਰ ਸਿੰਘ ਨਲਿਨੀ, ਜਥੇਦਾਰ ਹਰੀ ਸਿੰਘ ਜ਼ੀਰਾ, ਜ: ਜਗਦੀਸ਼ ਸਿੰਘ ਅਤੇ ਜਥੇਦਾਰ ਪ੍ਰੇਮ ਸਿੰਘ ਗੜਗਜ ਕਰਮਵਾਰ ਪਟਿਆਲਾ, ਫੀਰੋਜ਼ਪੁਰ, ਜਲੰਧਰ ਅਤੇ ਅੰਮ੍ਰਿਤਸਰ ਦੇ ਜਥੇਦਾਰ ਬਣੇ ਰਹਿਣਗੇ।

ਸੰਕਟ ਦੌਰਾਨ ਇਨ੍ਹਾਂ ਜਥੇਦਾਰਾਂ ਨੂੰ ਹਟਾ ਕੇ ਇਨ੍ਹਾਂ ਦੀ ਥਾਂ ਕ੍ਰਮਵਾਰ ਸ: ਬ੍ਰਹਮਾ ਸਿੰਘ, ਸ: ਇੰਦਰਜੀਤ ਸਿੰਘ, ਸ: ਕੁਲਦੀਪ ਸਿੰਘ ਤੇ ਸਰਦੂਲ ਸਿੰਘ ਨੂੰ ਜਥੇਦਾਰ ਬਣਾ ਦਿਤਾ ਸੀ।

ਪ੍ਰੈਸ ਬਿਆਨ ਵਿਚ ਕਿਹਾ ਗਿਆ ਹੈ ਕਿ ਇਨ੍ਹਾਂ 4 ਜਿਲਾ ਯੂਨਿਟਾਂ ਦੇ ਕੁਝ ਤੱਤਾਂ ਵਲੋਂ ਆਪਣੀ ਮਰਜ਼ੀ ਨਾਲ ਕੀਤੀਆ ਗਈਆਂ ਕਾਰਵਾਈਆਂ ਪਾਰਟੀ ਅਨੁਸ਼ਾਸਨ ਦੀ ਉਲੰਘਣਾ ਹਨ ਤੇ ਉਨ੍ਹਾਂ ਨੂੰ ਸਹਿਣ ਨਹੀਂ ਕੀਤਾ ਜਾਵੇਗਾ।

ਇਹ ਚਿਤਾਵਨੀ ਦਿਤੀ ਗਈ ਹੈ ਕਿ ਜੇਕਰ ਭਵਿਖ ਵਿਚ ਉਹਨਾ ਨੇ ਕੋਈ ਅਜਿਹੀ ਕਾਰਵਾਈ ਕੀਤੀ ਤੇ ਆਪਣੇ ਆਪ ਨੂੰ ਪਾਰਟੀ ਹਾਈ ਕਮਾਨ ਦੀ ਆਗਿਆ ਤੋਂ ਬਿਨਾ ਪਾਰਟੀ ਪ੍ਰਧਾਨ ਐਲਾਨ ਕੀਤਾ ਤਾਂ ਉਹਨਾਂ ਵਿਰੁਧ ਅਨੁਸ਼ਾਸਨੀ ਕਾਰਵਾਈ ਕੀਤੀ ਜਾਵੇਗੀ।

# ਇੰਦੂ ਭਾਈ ਪਟੇਲ ਅਤੇ ਸੁਬਰਾਮਨੀਅਮ ਨੂੰ ਜਨਤਾਦਲ 'ਚ ਸ਼ਾਮਲ ਨਾ ਕੀਤਾ ਜਾਏ-ਸੈਣੀ

ਜਲੰਧਰ 18 ਜਨਵਰੀ—ਪੰਜਾਬ ਜਨਤਾ ਦਲ ਦੇ ਨੇਤਾ ਸ੍ਰੀ ਕੁਮਾਰ ਸੈਣੀ ਨੇ ਦਲ ਦੇ ਨੇਤਾ ਸ੍ਰੀ ਵੀ. ਪੀ. ਸਿੰਘ ਨੂੰ ਅਪੀਲ ਕੀਤੀ ਕਿ ਉਹ ਕਿਸੇ ਵੀ ਕੀਮਤ ਤੇ ਇੰਦੂ ਭਾਈ ਪਟੇਲ ਤੇ ਡਾ. ਸੁਬਰਾਮਨੀਅਮ ਸੁਆਮੀ ਨੂੰ ਦਲ ਵਿਚ ਸ਼ਾਮਲ ਨਾ ਕੀਤਾ ਜਾਏ ਕਿਉਂਕਿ ਇਹ ਦੋਵੇਂ ਕਾਂਗਰਸ (ਆਈ) ਦੇ ਏਜੰਟ ਹਨ ਤੇ ਇਨਾਂ ਨੇ ਕਾਂਗਰਸ (ਆਈ) ਨਾਲ ਗੁਪਤ ਰੂਪ ਨਾਲ ਗਠਜੋੜ ਕਰ ਰਖਿਆ ਹੈ। ਸ੍ਰੀ ਸੈਣੀ ਨੇ ਜਾਰੀ ਇਕ ਪ੍ਰੈਸ ਬਿਆਨ ਵਿਚ ਦਾਅਵਾ ਕੀਤਾ ਕਿ ਤਾਮਲਨਾਡੂ ਦੀਆਂ ਚੋਣਾਂ ਵਿਚ ਕਾਂਗਰਸ (ਆਈ) ਦੀ ਕਰਾਰੀ ਹਾਰ ਹੋਣੀ ਯਕੀਨੀ ਬਣ ਗਈ ਹੈ। ਜਦ ਕਿ ਡੀ ਐਮ. ਕੇ. ਜਦ ਦੀ ਬਣੀ ਹੈ। ਸਦਾ ਕਾਂਗਰਸ (ਆਈ) ਦਾ ਪਤਾ ਕਟਦੀ ਰਹੀ ਹੈ।

ਸ੍ਰੀ ਕੁਮਾਰ ਸੈਣੀ ਨੇ ਪੰਜਾਬ ਦੀ ਵਰਤਮਾਨ ਸਥਿਤੀ ਦਾ ਕਾਂਗਰਸ (ਆਈ) ਦਾ ਬਦਲ ਹੋਵੇਗਾ। ਕਿਉਂਕਿ ਪੰਜਾਬ ਦੇ ਲੋਕਾਂ ਦਾਕਾਂਗ੍ਰਸ ਤੋਂ ਵਿਸ਼ਵਾਸ ਉਠਦਾ ਜਾ ਰਿਹਾ ਹੈ। ਉਨਾਂ ਆਖਿਆ ਕਿ ਕੇਂਦਰ ਵਿਚ ਕਾਂਗਰਸ ਦੀ ਸਰਕਾਰ ਹੋਣ ਦੇ ਬਾਵਜੂਦ ਰੋਜ਼ਾਨਾ ਹੀ ਅਤਿਵਾਦ ਦੀਆਂ ਘਟਨਾਵਾਂ ਵਧ ਰਹੀਆਂ ਹਨ।



ਸ੍ਰੀ ਡੀ. ਕੇ. ਭਾਰਦਵਾਜ ਮੈਨੇਜਰ ਨਿਊ ਬੈਂਕ ਆਫ ਇੰਡੀਆ ਗੁਰਦਾਸਪੁਰ ਨੂੰ ਜ਼ਿਲਾ ਬੈਡਮਿੰਟਨ ਚੈਂਪੀਅਨਸ਼ਿਪ ਜਿੱਤਣ ਤੇ ਡਿਪਟੀ ਕਮਿਸ਼ਨਰ ਸ੍ਰੀ ਡੀ. ਐਸ. ਕੱਲ੍ਹਾ ਪਹਿਲਾ ਇਨਾਮ ਦਿੰਦੇ ਹੋਏ।

## ਬੱਸ ਅੱਡੇ ਬਾਰੇ ਨਵਾਂ ਆਦੇਸ਼ ਜਾਰੀ

ਕਪੂਰਥਲਾ, 18 ਜਨਵਰੀ—ਸ੍ਰੀ ਏ ਆਰ ਤਲਵਾੜ ਜ਼ਿਲਾ ਮਜਿਸਟਰੇਟ, ਕਪੂਰਥਲਾ ਨੇ ਪੰਜਾਬ ਮੋਟਰ ਵਹੀਕਲ ਰੂਲਜ 1940 ਅਧੀਨ ਆਪਣੀਆਂ ਤਾਕਤਾਂ ਦੀ ਵਰਤੋਂ ਕਰਦੇ ਹੋਏ ਆਦੇਸ਼ ਦਿਤੇ ਹਨ ਕਿ ਕਪੂਰਥਲਾ ਬਸ ਸਟੈਂਡ 'ਏ' ਕਲਾਸ ਬਸ ਸਟੈਂਡ ਦੀ ਕੈਟਾਗਰੀ ਵਿਚ ਆਵੇਗਾ ਅਤੇ ਪੀ ਆਰ. ਟੀ ਸੀ. ਕਪੂਰਥਲਾ ਦਾ ਡਿਪੂ ਮੈਨੇਜਰ ਇਸ ਬਸ ਸਟੈਂਡ ਦਾ ਪ੍ਰਬੰਧ ਸੰਭਾਲੇਗਾ। ਇਸ ਲਈ ਬਸ ਸਟੈਂਡ ਤੋਂ ਚਲਣ ਅਤੇ ਆਉਣ ਵਾਲੀਆਂ ਬਸਾਂ ਨੂੰ ਪ੍ਰਤੀ ਬਸ 2/ ਰੁਪਏ, ਉਹ ਬਸਾਂ ਜੋ ਬਸ ਸਟੈਂਡ ਵਿਚੋਂ ਹੋ ਕੇ ਗੁਜਰਨਗੀਆਂ ਲਈ 2/—ਰੁਪਏ, ਪੀ. ਆਰ ਟੀ ਸੀ. ਦੀਆਂ ਬਸਾਂ ਤੋਂ ਇਲਾਵਾ ਦੂਸਰੀਆਂ ਬਸਾਂ ਜੋ ਬਸ ਸਟੈਂਡ ਵਿਚ ਰਾਤ ਠਹਿਰਨਗੀਆਂ ਨੂੰ 4/—ਰੁਪੇ ਪ੍ਰਤੀ ਬਸ ਦੇ ਹਿਸਾਬ ਨਾਲ ਦੇਣੇ ਹੋਣਗੇ।

## ਵਿਦਿਆਰਥੀਆਂ ਨੂੰ ਅਪੀਲ

ਸੁਲਤਾਨਪੁਰ ਲੋਧੀ, 18 ਜਨਵਰੀ (ਵਾਲੀਆ)—ਪੰਜਾਬ ਸਟੂਡੈਂਟਸ ਯੂਨੀਅਨ ਜ਼ਿਲਾ ਕਨਵੀਨਰ ਕੁਲਵੰਤ ਸਿੰਘ ਰਤੜਾ ਨੇ ਭੁਲੱਥ ਤਹਿਸੀਲ ਦੀਆਂ 450 ਪੰਚਾਇਤਾਂ ਦੇ ਇਸ ਫੈਸਲੇ ਦਾ ਸਵਾਗਤ ਕੀਤਾ ਹੈ ਕਿ ਉਹ ਵਧੀਆਂ ਫੀਸਾਂ ਦੇ ਵਿਰੋਧ ਵਿਚ ਧਰਨੇ ਦੇਣਗੇ। ਵਿਦਿਆਰਥੀ ਆਗੂ ਨੇ ਕਿਹਾ ਹੈ ਕਿ ਪੰਜਾਬ ਦੀਆਂ ਸਾਰੀਆਂ ਪੰਚਾਇਤਾਂ ਨੂੰ ਵਿਦਿਆਰਥੀਆਂ ਦੇ ਅਜਿਹੇ ਮਸਲਿਆਂ ਤੇ ਸਟੈਂਡ ਲੈਣਾ ਚਾਹੀਦਾ ਹੈ। ਇਸ ਦੇ ਨਾਲ ਹੀ ਵਿਦਿਆਰਥੀਆਂ ਨੂੰ ਵੀ ਅਪੀਲ ਕੀਤੀ ਗਈ ਹੈ ਕਿ ਉਹ ਪਿੰਡਾਂ ਦੀਆਂ ਪੰਚਾਇਤਾਂ ਅਤੇ ਸਮੂਚੇ ਲੋਕਾਂ ਨਾਲ ਸੰਪਰਕ ਕਰਨ।



ਸ੍ਰੀ ਏ ਐਸ ਪੂਨੀ ਵਿਤ ਕਮਿਸ਼ਨਰ ਵਿਕਾਸ ਪੰਜਾਬ ਦੇ ਰਾਜਪਾਲ ਸ੍ਰੀ ਐਸ ਐਸ ਰੇਅ ਨੂੰ ਮੰਡੀ ਬੋਰਡ ਦੇ ਮੁਲਾਜ਼ਮਾਂ ਵਲੋਂ ਰਾਹਤ ਲਈ 1.12 ਲਖ ਰੁਪਏ ਦਾ ਚੈੱਕ ਭੇਂਟ ਕਰਦੇ ਹੋਏ।

## ਪੰਜਾਬ ਰੈਸਲਿੰਗ ਚੈਂਪੀਅਨਸ਼ਿਪ ਅੱਜ ਤੋਂ ਜਲੰਧਰ ਵਲੋਂ 20 ਪਹਿਲਵਾਨ ਭਾਗ ਲੈਣਗੇ

ਜਲੰਧਰ 18 ਜਨਵਰੀ—ਕਲ ਨੂੰ ਫਗਵਾੜਾ ਵਿਖੇ ਸ਼ੁਰੂ ਹੋਣ ਵਾਲੀ ਪੰਜਾਬ ਰੈਸਲਿੰਗ ਚੈਂਪੀਅਨਸ਼ਿਪ ਵਿਚ ਭਾਗ ਲੈਣ ਜਾਣ ਵਾਲੀ ਟੀਮ ਵਿਚ ਗੁਰਮੀਤ ਸਿੰਘ ਅਸ਼ਵਨੀ ਕੁਮਾਰ, ਸੁਸ਼ੀਲ ਕੁਮਾਰ, ਰਾਜ ਕੁਮਾਰ, ਹੀਰਾ ਸਿੰਘ, ਦੇਵੀ ਸ਼ਰਨ, ਮਨਦੀਪ ਸਿੰਘ, ਮਲਕੀਅਤ ਸਿੰਘ, ਜੋਗਿੰਦਰ ਪਾਲ, ਮਦਨ ਲਾਲ, ਰਾਜਿੰਦਰ ਸਿੰਘ, ਸੁਭਾਸ਼ ਕੁਮਾਰ ਦੇਵਾ ਨੰਦ, ਹਰਪ੍ਰੀਤ, ਸੁਨੀਲ ਕੁਮਾਰ, ਸੰਜੀਵ ਕੁਮਾਰ ਸ਼ਿਵ ਦਿਆਲ, ਕ੍ਰਿਪਾਲ ਸਿੰਘ ਮੇਜਰ ਸਿੰਘ ਅਤੇ ਬਲਵਿੰਦਰ ਸਿੰਘ ਪਹਿਲਵਾਨ ਸ਼ਾਮਲ ਕੀਤੇ ਗਏ ਹਨ। ਇਹ ਜਾਣਕਾਰੀ ਗੁਰਵੇਲ ਸਿੰਘ ਸਕੱਤਰ ਜ਼ਿਲਾ ਰੈਸਲਿੰਗ ਐਸੋਸ਼ੀਏਸ਼ਨ ਨੇ ਪ੍ਰੈਸ ਨੂੰ ਦਿਤੀ।

## 'ਗ਼ਰੀਬੀ ਹਟਾਓ' ਸਿਆਸੀ ਸਟੰਟ

ਲੁਧਿਆਣਾ, 18 ਜਨਵਰੀ—ਆਲ ਇੰਡੀਆ ਬੇ-ਰੁਜ਼ਗਾਰ ਨੌਜਵਾਨ ਫੈੱਡਰੇਸ਼ਨ ਨੇ ਦੋਸ਼ ਲਾਇਆ ਹੈ ਕਿ ਅਸੀਂ ਆਪਣੀਆਂ ਮੰਗਾਂ ਸਬੰਧੀ ਰਾਜਪਾਲ ਪੰਜਾਬ ਨੂੰ ਕਈ ਮੰਗ ਪੱਤਰ ਭੇਜ ਚੁਕੇ ਹਾਂ ਅਤੇ ਨਿੱਜੀ ਮੁਲਾਕਾਤ ਲਈ ਵੀ ਬੇਨਤੀ ਕਰ ਚੁਕੇ ਹਾਂ ਪ੍ਰੰਤੂ ਕੋਈ ਸੁਣਵਾਈ ਨਹੀਂ ਹੋਈ ਅਤੇ ਨਾ ਹੀ ਕੋਈ ਉੱਤਰ ਮਿਲਿਆ ਹੈ। ਫੈੱਡਰੇਸ਼ਨ ਨੇ ਭਰਤੀ ਤੇ ਲੱਗੀ ਰੋਕ ਖਤਮ ਕਰਨ, ਬੇ-ਰੁਜ਼ਗਾਰੀ ਭੱਤਾ ਹਰਿਆਣਾ ਵਾਂਗ 200 ਰੁਪਏ ਕਰਨ ਦੀ ਵੀ ਮੰਗ ਕੀਤੀ। ਇਸ ਸਬੰਧ ਵਿਚ ਪੰਜਾਬ ਦੇ ਹਜ਼ਾਰਾਂ ਪੜ੍ਹੇ-ਲਿਖੇ ਬੇ-ਰੁਜ਼ਗਾਰ ਆਪਣੀਆਂ ਹੱਕੀ ਮੰਗਾਂ ਬਾਰੇ 26 ਜਨਵਰੀ ਗਣਤੰਤਰ ਦਿਵਸ ਦੇ ਮੌਕੇ 'ਤੇ ਇਕ ਮੰਗ ਪੱਤਰ ਪੇਸ਼ ਕਰਨਗੇ। ਉਹਨਾਂ ਪ੍ਰਧਾਨ ਮੰਤਰੀ ਦੇ 'ਗ਼ਰੀਬੀ ਹਟਾਓ' ਦੇ ਨਾਅਰੇ ਨੂੰ ਸਿਆਸੀ ਸਟੰਟ ਕਰਾਰ ਦਿਤਾ।

## ਮਹਿਲਾ ਖੋ-ਖੋ ਚੈਂਪੀਅਨਸ਼ਿਪ

ਪਟਿਆਲਾ, 18 ਜਨਵਰੀ (ਹੈਰਾਨ)—ਇਥੇ ਸਰਕਾਰੀ ਸਰੀਰਕ ਸਿਖਿਆ ਕਾਲਜ ਪਟਿਆਲਾ ਵਿਖੇ ਆਰੰਭ ਹੋਈ ਉੱਤਰ-ਦਖਣ ਖੇਤਰੀ ਸਰਬ ਭਾਰਤੀ ਅੰਤਰ ਯੂਨੀਵਰਸਿਟੀ ਮਹਿਲਾ ਖੋ-ਖੋ ਚੈਂਪੀਅਨਸ਼ਿਪ ਦੇ ਪਹਿਲੇ ਦਿਨ ਹੋਏ ਦੋ ਮੈਚਾਂ ਵਿਚ ਦਿੱਲੀ ਯੂਨੀਵਰਸਿਟੀ ਨੇ ਮੇਰਟ ਯੂਨੀਵਰਸਿਟੀ ਨੂੰ 1 ਪਾਰੀ ਅਤੇ 20 ਅੰਕਾਂ ਨਾਲ ਹਰਾਇਆ। ਮੱਧ ਸਮੇਂ ਤਕ ਦਿੱਲੀ ਯੂਨੀਵਰਸਿਟੀ ਦੀ ਟੀਮ 23-1 ਨਾਲ ਅਗੇ ਸੀ। ਦਿੱਲੀ ਯੂਨੀਵਰਸਿਟੀ 17 ਜਨਵਰੀ ਨੂੰ 2 ਵਜੇ ਸ਼ਾਮ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਨਾਲ ਖੇਡੇਗੀ। ਦੂਸਰੇ ਮੈਚ ਵਿਚ ਤ੍ਰਿਪੁਰਾ ਯੂਨੀਵਰਸਿਟੀ ਨੇ ਅਜ ਐਮ. ਡੀ. ਯੂਨੀਵਰਸਿਟੀ ਰੋਹਤਕ ਨੂੰ 12-4 ਦੇ ਫਰਕ ਨਾਲ ਹਰਾਇਆ। ਮਧ ਸਮੇਂ ਤੀਕ ਵਿਨਿੰਗ ਲੀਡ 12-2 ਦੀ ਸੀ। ਤ੍ਰਿਪੁਰਾ ਯੂਨੀਵਰਸਿਟੀ ਨੇ ਪਹਿਲਾਂ ਰੁਹੇਲ ਖੰਡ ਯੂਨੀਵਰਸਿਟੀ ਤੋਂ ਵਾਕ ਓਵਰ ਲਿਆ ਸੀ। ਤ੍ਰਿਪੁਰਾ ਯੂਨੀਵਰਸਿਟੀ 17 ਜਨਵਰੀ ਨੂੰ ਸਵੇਰੇ 11 ਵਜੇ ਮੇਜ਼ਬਾਨ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨਾਲ ਖੇਡੇਗੀ ਜਦਕਿ ਕੁਰਕਸ਼ੇਤਰਾ ਯੂਨੀਵਰਸਿਟੀ 11.45 ਵਜੇ ਸਵੇਰੇ ਕਸ਼ਮੀਰ ਯੂਨੀਵਰਸਿਟੀ ਦੇ ਨਾਲ ਖੇਡੇਗੀ ਜਿਸ ਨੇ ਕਿ ਕਾਨਪੁਰ ਯੂਨੀਵਰਸਿਟੀ ਦੇ ਨਾ ਪਹੁੰਚ ਸਕਣ ਕਰ ਕੇ ਵਾਕ ਓਵਰ ਹਾਸਲ ਕੀਤਾ।

## ਜ: ਗੜਗੱਜ ਦੀ ਅਗਵਾਈ 'ਚ ਭਰੋਸਾ

ਅੰਮ੍ਰਿਤਸਰ, 18 ਜਨਵਰੀ (ਮੋਤਾ ਸਿੰਘ)—ਸ਼੍ਰੋਮਣੀ ਅਕਾਲੀ ਦਲ (ਲ) ਦੇ ਮੁਖ ਦਫਤਰ ਵਲੋਂ ਸ਼ਹਿਰੀ ਅਕਾਲੀ ਜਥਾ (ਅੰਮ੍ਰਿਤਸਰ) ਦੇ ਪ੍ਰਧਾਨ ਜ: ਪ੍ਰੇਮ ਸਿੰਘ ਗੜਗੱਜ ਦੇ ਹੱਕ ਵਿਚ ਸਪੱਸ਼ਟੀਕਰਨ ਦੇਣ ਨਾਲ ਵੱਖ-ਵੱਖ ਸਰਕਲ ਜਥੇਦਾਰਾਂ ਅਤੇ ਹੋਰ ਅਹੁਦੇਦਾਰਾਂ ਨੇ ਇਸ ਦਾ ਸਵਾਗਤ ਕਰਦਿਆਂ ਆਖਿਆ ਹੈ ਕਿ ਇਸ ਨਾਲ ਪਾਰਟੀ ਅੰਦਰ ਅਨੁਸ਼ਾਸਨ ਦੀ ਭਾਵਨਾ ਹੋਰ ਵਧੇਗੀ। ਜਥੇ ਦੇ ਜਨਰਲ ਸਕੱਤਰ ਸ: ਅਮਰੀਕ ਸਿੰਘ ਸੰਧੂ ਅਤੇ ਵੱਖ-ਵੱਖ ਸਰਕਲ ਪ੍ਰਧਾਨਾਂ ਨੇ ਆਖਿਆ ਹੈ ਕਿ ਹੁਣ ਅਕਾਲੀ ਜਥਾ ਸ਼ਹਿਰੀ ਸਿੱਖ ਮੰਗਾਂ ਅਤੇ ਲੋਕਾਂ ਦੀਆਂ ਮੁਸ਼ਕਿਲਾਂ ਹੱਲ ਕਰਾਉਣ ਲਈ ਹੋਰ ਵੀ ਜ਼ੋਰਦਾਰ ਢੰਗ ਨਾਲ ਕੰਮ ਕਰੇਗਾ ਅਤੇ ਸਾਰੇ ਅਹੁਦੇਦਾਰ ਜਥੇਦਾਰ ਪ੍ਰੇਮ ਸਿੰਘ ਗੜਗੱਜ ਦੀ ਅਗਵਾਈ ਹੇਠ ਚੱਲਣਗੇ।

## ਸੋਹੀ ਵਲੋਂ ਭਰੋਸਾ

ਸਮਰਾਲਾ, 18 ਜਨਵਰੀ (ਪ. ਪ.)—ਪੰਜਾਬ ਪਰਦੇਸ਼ ਇਕਾ ਯੂਥ (ਮੈਡੀਕਲ ਸੈੱਲ) ਦੇ ਸੰਗਠਨ ਸਕਤਰ ਨੇ ਅਜ ਇਥੇ ਦਸਿਆ ਹੈ ਕਿ ਜੁਗੇਸ਼ ਕੁਮਾਰ ਸ਼ਰਮਾ, ਡਾਕਟਰ ਜੇ. ਐਲ. ਮਾਥੁਰ ਤੇ ਡਾਕਟਰ ਅਮਨਦੀਪ ਮੁੰਗੀਆ ਆਦਿ ਆਗੂਆਂ ਤੇ ਅਧਾਰਿਤ ਇਕ ਵਫਦ ਰਜਿਸਟਰਾਰ ਪੰਜਾਬ ਆਯੁਰਵੈਦਕ ਅਤੇ ਯੂਨਾਨੀ ਬੋਰਡ ਨੂੰ ਉਹਨਾਂ ਦੇ ਚੰਡੀਗੜ੍ਹ ਵਿਚ ਸਥਿਤ ਦਫਤਰ ਵਿਚ ਮਿਲਿਆ। ਵਫਦ ਨੇ ਮੰਗ ਕੀਤੀ ਕਿ ਦੇਸ਼ ਦੇ ਦੂਸਰੇ ਸੂਬਿਆਂ ਤੋਂ ਰਜਿਸਟਰਡ ਕੀਤੇ ਗਏ ਵੈਦਾਂ-ਹਕੀਮਾਂ ਨੂੰ ਪੰਜਾਬ 'ਚ ਪ੍ਰੈਕਟਿਸ ਕਰਨ ਦੀ ਆਗਿਆ ਦਿਤੀ ਜਾਵੇ। ਸ੍ਰੀ ਸੋਹੀ ਨੇ ਭਰੋਸਾ ਦਿਤਾ ਕਿ ਇਸ ਮਾਮਲੇ ਤੇ ਸਰਕਾਰ ਨੂੰ ਛੇਤੀ ਸਿਫਾਰਸ਼ ਕੀਤੀ ਜਾਵੇਗੀ। ਵਫਦ ਨੇ ਸਮਰਾਲਾ ਵਿਚ ਆਯੁਰਵੈਦਕ ਡਿਸਪੈਂਸਰੀ ਖੋਹਲਣ ਦੀ ਮੰਗ ਉਤੇ ਵੀ ਜ਼ੋਰ ਦਿਤਾ, ਜਿਸ ਨੂੰ ਰਜਿਸਟਰਾਰ ਨੇ ਗੰਭੀਰਤਾ ਦੇ ਨਾਲ ਸੁਣਿਆ। ਇਥੋਂ ਦੇ ਲੋਕਾਂ ਵਿਚ ਇਹ ਮੰਗ ਬਹੁਤ ਦੇਰ ਤੋਂ ਪਾਈ ਜਾ ਰਹੀ ਹੈ ਤਾਂ ਜੋ ਲੋਕ ਇਸ ਚਿਕਿਤਸਾ ਪ੍ਰਣਾਲੀ ਤੋਂ ਲਾਭ ਉਠਾ ਸਕਣ।

## ਚੀਮਾ ਬਾਠ 'ਚ ਕਤਲ ਦੀ ਜ਼ਿੰਮੇਂਵਾਰੀ ਲਈ

ਬਾਬਾ ਬਕਾਲਾ, 18 ਜਨਵਰੀ (ਪ੍ਰਵੀਨ)—ਇਥੋਂ 3 ਕਿ: ਮੀ: ਦੂਰ ਥਾਣਾ ਬਿਆਸ ਦੇ ਪਿੰਡ ਚੀਮਾ ਬਾਠ 'ਚ ਹਲਾਕ ਹੋਏ ਵਿਅਕਤੀ ਗੁਰਦਿਆਲ ਸਿੰਘ ਬਾਰੇ ਭਿੰਡਰਾਂਵਾਲਾ ਟਾਈਗਰ ਫੋਰਸ ਨੇ ਜ਼ਿੰਮੇਵਾਰੀ ਲਈ ਹੈ। ਭੁਪਿੰਦਰ ਸਿੰਘ ਭਿੰਦਾ ਦੇ ਦਸਤਖਤਾਂ ਨਾਲ ਲਿਖੇ ਪਤਰ ਵਿਚ ਦਸਿਆ ਗਿਆ ਹੈ ਕਿ ਇਹ ਪੁਲਸ ਮੁਖਬਰ ਸੀ। ਗੁਰਦਿਆਲ ਸਿੰਘ ਦੀ ਪਤਨੀ ਜੁਗਿੰਦਰ ਕੌਰ ਨੇ ਦਸਿਆ ਕਿ ਉਹ ਤੇ ਉਸਦਾ ਲੜਕਾ ਕੁਲਵੰਤ ਸਿੰਘ ਪਿੰਡ ਤੋਂ ਬਾਹਰ ਗਏ ਸਨ ਜਦ ਸ਼ਾਮ ਨੂੰ 5 ਵਜੇ ਉਹ ਆਏ ਤਾਂ ਇਕ ਸਕੂਟਰ ਤੇ ਸਵਾਰ ਹੋ ਕੇ ਦੋ ਬੰਦੇ ਆਏ ਇਹਨਾਂ ਬੁਕਲਾਂ ਮਾਰੀਆਂ ਹੋਈਆਂ ਸਨ। ਉਹਨਾਂ ਕਿਹਾ ਕਿ ਤੇਰੇ ਘਰ ਵਾਲੇ ਨੇ ਹੀਰਾ ਸਿੰਘ ਬਬਰ ਨੂੰ ਫੜਾਇਆ ਸੀ ਤੇ ਜਿਸ ਨੂੰ ਸੋਧਣ ਆਏ ਹਾਂ ਤੇ ਉਹਨਾਂ ਗੋਲੀਆਂ ਮਾਰਕੇ ਹਲਾਕ ਕਰ ਦਿਤਾ।

## ਜੰਮੂ ਕਾਂਡ ਦੀ ਨਿੰਦਾ

ਮਹਿਤਾ, 18 ਜਨਵਰੀ (ਹਰਮਿੰਦਰ)—ਆਲ ਇੰਡੀਆ ਸ਼੍ਰੋਮਣੀ ਯੂਥ ਅ: ਦਲ ਦੇ ਮੀਤ ਪ੍ਰਧਾਨ ਸ: ਸੁਖਵੰਤ ਸਿੰਘ ਗਿਲ, ਸਕਤਰ ਪ੍ਰੀਤਮ ਸਿੰਘ ਗਿਲ ਅੰਮ੍ਰਿਤਸਰ ਸ਼ਹਿਰੀ ਇਕਾਈ ਦੇ ਪ੍ਰਧਾਨ ਸ: ਸਰਬਜੀਤ ਸਿੰਘ ਗੁੰਮਟਾਲਾ, ਦਿਹਾਤੀ ਇਕਾਈ ਦੇ ਪ੍ਰਧਾਨ ਸ: ਬਲਵਿੰਦਰ ਸਿੰਘ ਨੇ ਇਕ ਸਾਂਝੇ ਬਿਆਨ ਵਿਚ ਜੰਮੂ ਵਿਚ ਹੋਈਆਂ ਹਿੰਸਕ ਘਟਨਾਵਾਂ ਦਾ ਨੋਟਿਸ ਲੈਂਦਿਆਂ ਆਖਿਆ ਇਹਨਾਂ ਘਟਨਾਵਾਂ ਪਿਛੇ ਕੇਂਦਰੀ ਸਰਕਾਰ ਦਾ ਹਥ ਹੈ। ਸ਼੍ਰੋਮਣੀ ਯੂਥ ਅਕਾਲੀ ਦਲ ਉਕਤ ਘਟਨਾ ਦੀ ਜ਼ੋਰਦਾਰ ਸ਼ਬਦਾਂ ਵਿਚ ਨਿੰਦਾ ਕਰਦਾ ਹੈ ਤੇ ਜੁਡੀਸ਼ੀਅਲ ਜਾਂਚ ਕਰਾਉਣ ਦੀ ਮੰਗ ਕਰਦਾ ਹੈ।

## ਨਾਟਕ ਮੁਕਾਬਲਾ ਅੱਜ ਅਤੇ ਕੱਲ੍ਹ

ਜਲੰਧਰ, 18 ਜਨਵਰੀ—ਭਾਸ਼ਾ ਵਿਭਾਗ ਪੰਜਾਬ ਵਲੋਂ ਜ਼ਿਲਾ ਜਲੰਧਰ ਦੀ ਸਰਪ੍ਰਸਤੀ ਹੇਠ ਰਾਜ ਪੱਧਰ ਦਾ ਪੰਜਾਬੀ/ਹਿੰਦੀ ਨਾਟਕ ਮੁਕਾਬਲਾ 19 ਅਤੇ 20 ਜਨਵਰੀ ਨੂੰ ਗੁਰੂ ਨਾਨਕ ਦੇਵ ਜ਼ਿਲਾ ਲਾਇਬ੍ਰੇਰੀ ਜਲੰਧਰ ਦੇ ਹਾਲ ਵਿਚ ਕਰਵਾਇਆ ਜਾ ਰਿਹਾ ਹੈ। ਇਸ ਮੁਕਾਬਲੇ ਵਿਚ ਪੰਜਾਬ ਦੀਆਂ ਤਿੰਨ ਡਵੀਜ਼ਨਾਂ ਵਿਚੋਂ ਪਹਿਲੇ ਤੇ ਦੂਸਰੇ ਸਥਾਨ ਉਪਰ ਆਈਆਂ ਨਾਟਕ ਮੰਡਲੀਆਂ ਭਾਗ ਲੈਣਗੀਆਂ।

## ਡਿਪਲੋਮਾ ਇੰਜ: ਵਲੋਂ ਮੰਗਾਂ ਦੇ ਹੱਕ ਵਿੱਚ ਧਰਨਾ ਅਤੇ ਰੈਲੀ

ਜਲੰਧਰ, 18 ਜਨਵਰੀ—ਜੁਆਇੰਟ ਐਕਸ਼ਨ ਕਮੇਟੀ ਪੰਜਾਬ ਹਰਿਆਣਾ, ਹਿਮਾਚਲ, ਇੰਜੀਨੀਅਰਿੰਗ ਸਰਵਿਸਜ਼ ਜਲੰਧਰ ਜ਼ੋਨ, ਦੇ ਕਨਵੀਨਰ ਇੰ: ਆਈ ਕੇ ਵਰਮਾ, ਕਾਰਜਕਾਰੀ ਇੰਜੀਨੀਅਰ, ਸਹਾਇਕ ਕਨਵੀਨਰ, ਇੰਜੀਨੀਅਰ ਜਸਵੀਰ ਸਿੰਘ ਸੰਧੂ, ਉਪ ਮੰਡਲ ਇੰਜੀਨੀਅਰ, ਅਤੇ ਇੰਜੀਨੀਅਰ ਤਿਲਕ ਰਾਜ ਦੱਤਾ ਜੂਨੀਅਰ ਇੰਜੀਨੀਅਰ ਨੇ ਪਰੈਸ ਨੂੰ ਦਿਤੇ ਇਕ ਸਾਂਝੇ ਬਿਆਨ ਵਿਚ ਦਸਿਆ ਕਿ ਜਲੰਧਰ ਜ਼ੋਨ (ਕਪੂਰਥਲਾ ਤੇ ਜਲੰਧਰ) ਦੇ ਸਮੂਹ ਸਰਕਾਰੀ ਤੇ ਅਰਧ ਸਰਕਾਰੀ ਅਦਾਰਿਆਂ ਅਤੇ ਬੋਰਡਾਂ ਕਾਰਪੋਰੇਸ਼ਨਾਂ ਵਿਚ ਕੰਮ ਕਰਦੇ ਜੂਨੀਅਰ ਇੰਜੀਨੀਅਰ, ਉਪ ਮੰਡਲ ਇੰਜੀਨੀਅਰ, ਕਾਰਜਕਾਰੀ ਇੰਜੀਨੀਅਰ ਅਤੇ ਨਿਗਰਾਨ ਇੰਜੀਨੀਅਰ ਅਤੇ ਟਾਊਨ ਪਲੈਨਰ ਦੇਸ਼ ਭਗਤ ਯਾਦ ਘਰ ਹਾਲ, ਜਲੰਧਰ ਵਿਖੇ ਇਕਠੇ ਹੋਏ ਅਤੇ ਇਕ ਪ੍ਰਭਾਵਸ਼ਾਲੀ ਰੈਲੀ ਕੀਤੀ, ਰੈਲੀ ਨੂੰ ਸਰਵ ਸ੍ਰੀ ਵਾਸ ਦੇਵ ਸ਼ਰਮਾ ਸਹਾਇਕ ਕਨਵੀਨਰ ਜੁਆਇੰਟ ਐਕਸ਼ਨ ਕਮੇਟੀ ਆਫ ਇੰਜੀਨੀਅਰ, ਚੇਅਰਮੈਨ ਕੌਂਸਲ ਆਫ ਡਿਪਲੋਮਾ ਇੰਜੀਨੀਅਰ ਪੰਜਾਬ ਸੁਰਿੰਦਰ ਢੰਡ, ਜਨਰਲ ਸਕੱਤਰ, ਕੌਂਸਲ ਆਫ ਡਿਪਲੋਮਾ ਇੰਜੀਨੀਅਰ, ਪੰਜਾਬ ਏ. ਕੇ. ਜਨਰਲ ਸਕਤਰ ਹਾਊਸਿੰਗ ਬੋਰਡ, ਵਿਨੋਦ ਸਲਵਾਨ ਪ੍ਰਧਾਨ ਡਿਪਲੋਮਾ ਇੰਜ: ਸਿਵਲ ਬਿਜਲੀ ਬੋਰਡ ਪੀ. ਆਰ. ਰਾਜਪੂਤ ਆਡੀਟਰ ਡਿਪਲੋਮਾ ਇੰਜ: ਬਿਜਲੀ ਬੋਰਡ, ਗੁਲਸ਼ਨ ਕੁਮਾਰ ਜੱਗੀ ਉ. ਸ. ਇੰਜ: ਤਿਲਕ ਰਾਜ ਦੱਤਾ ਉਪ ਪ੍ਰਧਾਨ ਬੀ. ਐਂਡ ਆਰ, ਡਿਪਲੋਮਾ ਇੰਜੀਨੀਅਰਜ਼, ਜੋਗਿੰਦਰ ਸ਼ਰਮਾ ਪ੍ਰਧਾਨ ਪ੍ਰਦੂਸ਼ਨ ਕੰਟਰੋਲ ਬੋਰਡ, ਦੀਪਕ ਖੋਸਲਾ ਅਸਿਸਟੈਂਟ ਟਾਊਨ ਪਲੈਨਰ ਨੇ ਸੰਬੋਧਨ ਕੀਤਾ। ਆਪਣੇ ਵਿਚਾਰ ਪੇਸ਼ ਕਰਦਿਆਂ ਸਾਰੇ ਬੁਲਾਰਿਆਂ ਨੇ ਪੰਜਾਬ ਸਰਕਾਰ ਵਲੋਂ ਇੰਜੀਨੀਅਰਾਂ ਨਾਲ ਕੀਤੇ ਗਏ ਵਿਤਕਰੇ ਦੀ ਸਖਤ ਨਿਖੇਧੀ ਕੀਤੀ ਜੂਨੀਅਰ ਇੰਜੀਨੀਅਰਾਂ ਦੀ ਫਾਰੈਸਟ ਰੇਂਜਰ ਨਾਲੋਂ ਅਤੇ ਉਪ ਮੰਡਲ ਇੰਜੀਨੀਅਰਾਂ ਦੀ ਪੀ ਸੀ ਐਸ., ਡੀ ਐਸ ਪੀ. ਨਾਲ ਪੈਰਿਟੀ ਤੋੜ ਦਿਤੀ ਗਈ ਹੈ, ਕਾਰਜਕਾਰੀ ਇੰਜੀਨੀਅਰਾਂ ਅਤੇ ਨਿਗਰਾਨ ਇੰਜੀਨੀਅਰਾਂ ਨਾਲ ਵਿਤਕਰਾ ਕੀਤਾ ਗਿਆ ਹੈ, ਇੰਜੀਨੀਅਰਿੰਗ ਕੇਡਰਾਂ ਵਿਚ ਫੈਲੀ ਸਟੈਗਨੇਸ਼ਨ ਨੂੰ ਦੂਰ ਕਰਨ ਲਈ ਸਰਕਾਰ ਨੇ ਕੋਈ ਕਦਮ ਨਹੀਂ ਚੁਕਿਆ ਹੈ।

ਰੈਲੀ ਤੋਂ ਬਾਅਦ ਚੁਪ ਮਾਰਚ ਹੋਇਆ ਜੋ ਕਿ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਤੋਂ ਸ਼ੁਰੂ ਹੋ ਕੇ ਸ਼ਹਿਰ ਦੇ ਮੁੱਖ ਬਜ਼ਾਰਾਂ ਵਿਚੋਂ ਹੁੰਦਾ ਹੋਇਆ ਜ਼ਿਲਾ ਕਚਹਿਰੀਆਂ ਤੋਂ ਬਾਅਦ ਕੰਪਨੀ ਬਾਗ ਵਿਖੇ ਖਤਮ ਹੋਇਆ। ਚੁੱਪ ਮਾਰਚ ਦੌਰਾਨ ਇੰਜੀਨੀਅਰਾਂ ਨੇ ਆਪਣੀ ਮੰਗਾਂ ਨੂੰ ਦਰਸਾਉਂਦੇ ਮਾਟੋ ਚੁਕੇ ਹੋਏ ਸਨ।

### ਦੂਰਦਰਸ਼ਨ ਜਲੰਧਰ

ਸਵੇਰੇ 7-00 ਵਜੇ ਤੋਂ 8-15 ਵਜੇ ਤਕ: ਸਵੇਰ ਦੀ ਸਭਾ (ਦਿਲੀ ਤੋਂ ਰਿਲੇਅ), ਬਾਅਦ ਦੁਪਹਿਰ 12-45 ਵਜੇ ਤਕ: ਉੱਚ ਸਿਖਿਆ ਦਾ ਪ੍ਰੋਗਰਾਮ ਸ਼ਾਮ 5-02 ਭਗਤੀ ਸੰਗੀਤ, 5-15 ਫਿਲਮਜ਼ ਡਵੀਜ਼ਨ ਡਾਕੂਮੈਂਟਰੀ, 5-30 ਸੰਖੇਪ ਖਬਰਾਂ, 5-35 ਪੰਜਾਬੀ ਗੀਤ: ਵਿਆਹ ਦੇ ਗੀਤ: ਸਰਵਜੀਤ, ਚੰਦਰ ਕਾਂਤਾ ਕਪੂਰ, ਸਵਰਨ ਲਤਾ, ਤੇ ਜਗਮੋਹਨ ਕੌਰ, 6-00 ਰਚਨਾ, 6-25 ਕਾਫੀ: ਸਤੀਸ਼ ਚੰਦਰ 6-30 ਮੇਰਾ ਪਿੰਡ ਮੇਰੇ ਖੇਤ, 7-00 ਜਵਾਂ ਤਰੰਗ, ਰਾਤ 7-30 ਖਬਰਾਂ, 7-50 ਕੁਦਰਤ ਦੇ ਸਭ ਬੰਦੇ, 8-05 ਪੰਜਾਬੀ ਵਿਚ ਨਾਟਕ 8-40 ਰਾਸ਼ਟਰੀ ਪ੍ਰੋਗਰਾਮ: ਸਮਾਚਾਰ, 9-00 ਮਿਰਜ਼ਾ ਗਾਲਿਬ, 9-30 ਨਿਊਜ਼ 9-50 ਸਪੋਰਟਸ ਕੁਇੱਜ਼, 10-20 ਆਈ.ਐਫ.ਐਫ.ਆਈ. ਬਾਰੇ ਪ੍ਰੋਗਰਾਮ, 10-50 ਲਖਨਊ ਵਿਖੇ ਖੇਡੇ ਜਾ ਰਹੇ ਤੀਜੇ ਇੰਦਰਾ ਗਾਂਧੀ ਕੌਮਾਂਤਰੀ ਗੋਲਡ ਕਪ ਹਾਕੀ ਟੂਰਨਾਮੈਂਟ ਦੀਆਂ ਝਲਕੀਆਂ

### ਅਕਾਸ਼ਵਾਣੀ ਜਲੰਧਰ

ਸਵੇਰੇ 4-00 ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਸ਼ਬਦ ਕੀਰਤਨ ਦਾ ਰਿਲੇਅ, 6-35 ਖੇਤੀਬਾੜੀ, 7-30 ਕਥਾ ਲੋਕ, 8-20 ਵਿਸ਼ਵ ਇਤਿਹਾਸ ਦੀ ਝਲਕ: ਪੰਜਾਬੀ ਵਿਚ ਲੜੀਵਾਰ ਪ੍ਰੋਗਰਾਮ, 9-15 ਸ਼ਾਸਤਰੀ ਸੰਗੀਤ, ਬਾਅਦ ਦੁਪਹਿਰ 12-30 ਨਾਰੀ ਸੰਸਾਰ, 2-30 ਲੋਕ ਗੀਤ, ਸ਼ਾਮ 5-00 ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਸ਼ਬਦ ਕੀਰਤਨ ਦਾ ਰਿਲੇਅ, 5-30 ਗੁਰਬਾਣੀ ਵਿਚਾਰ, 6-30 ਦਿਹਾਤੀ ਪ੍ਰੋਗਰਾਮ, ਰਾਤ 8-00 ਅਧਿਆਪਕਾਂ ਲਈ, 9-30 ਰਾਸ਼ਟਰੀ ਸਪੋਰਟਸ ਮੈਗਜ਼ੀਨ।

## ਚੌਂ: ਸੁੰਦਰ ਸਿੰਘ ਵਲੋਂ ਦੁੱਖ ਦਾ ਪ੍ਰਗਟਾਵਾ

ਫਗਵਾੜਾ, 18 ਜਨਵਰੀ (ਚਾਨਾ)—ਬੀਤੇ ਦਿਨ ਡੀ ਏ ਵੀ ਗਰਲਜ਼ ਹਾਈ ਸਕੂਲ ਗੁਰਦਾਸਪੁਰ ਸਕੂਲ ਦੀ ਬਿਲਡਿੰਗ ਦੀ ਛਤ ਡਿਗਣ ਤੇ ਹੋਏ ਦਰਦਨਾਕ ਹਾਦਸੇ ਤੇ ਚੌਧਰੀ ਸੁੰਦਰ ਸਿੰਘ ਐਮ ਪੀ ਨੇ ਗਹਿਰੇ ਦੁਖ ਦਾ ਪ੍ਰਗਟਾਵਾ ਕੀਤਾ ਅਤੇ ਸਰਕਾਰ ਤੋਂ ਮੰਗ ਕੀਤੀ ਹੈ ਕਿ ਇਹਨਾਂ ਪ੍ਰੀਵਾਰਾਂ ਨੂੰ ਵਧ ਤੋਂ ਵਧ ਸਹਾਇਤਾ ਦਿਤੀ ਜਾਵੇ। ਉਹਨਾਂ ਸਰਕਾਰ ਤੋਂ ਇਹੋ ਜਿਹੀਆਂ ਇਮਾਰਤਾਂ ਵਲ ਤੁਰੰਤ ਧਿਆਨ ਦੇਣ ਦੀ ਮੰਗ ਵੀ ਕੀਤੀ।

## ਅਮਰੀਕੀ ਕਾਂਗਰਸ ਕਮੇਟੀ ਪੀੜਤ ਲੋਕਾਂ ਨੂੰ ਮਿਲੇ

ਅੰਮ੍ਰਿਤਸਰ, 18 ਜਨਵਰੀ—ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਕਨਵੀਨਰ ਭਾਈ ਦਲਜੀਤ ਸਿੰਘ ਮੈਂਬਰ ਐਡਹਾਕ ਕਮੇਟੀ ਭਾਈ ਸ਼ੇਰ ਸਿੰਘ, ਭਾਈ ਕੁਲਵੰਤ ਸਿੰਘ ਖੁਖਰਾਣਾ ਅਤੇ ਭਾਈ ਸਰਬਜੀਤ ਸਿੰਘ ਨੇ ਇਕ ਸਾਂਝਾ ਬਿਆਨ ਜਾਰੀ ਕਰਦਿਆਂ ਅਮਰੀਕਾ ਤੋਂ ਪੰਜਾਬ ਦੀ ਸਥਿਤੀ ਬਾਰੇ ਹਕੀਕਤ ਜਾਨਣ ਲਈ ਆਈ 7 ਮੈਂਬਰੀ ਕਾਂਗਰਸ ਕਮੇਟੀ ਨੂੰ ਅਪੀਲ ਕੀਤੀ ਕਿ ਉਹ ਸਹੀ ਰਿਪੋਰਟ ਲੈਣ ਲਈ ਪੰਜਾਬ ਦੇ ਪਿੰਡਾਂ ਖਾਸ ਕਰਕੇ ਸਰਹੱਦੀ ਜ਼ਿਲਿਆਂ ਵਿਚ ਜਾਣ ਅਤੇ ਉਨ੍ਹਾਂ ਲੋਕਾਂ ਨੂੰ ਮਿਲਣ ਜਿਨ੍ਹਾਂ ਦੇ ਪ੍ਰੀਵਾਰਾਂ ਦੇ ਪ੍ਰੀਵਾਰ ਤੇ ਘਰ ਘਾਟ ਪੁਲਸ ਨੇ ਉਜਾੜ ਦਿਤੇ ਹਨ। ਬਿਦਰ ਤੇ ਜੰਮੂ ਦੇ ਦੰਗਿਆਂ ਅਤੇ ਨਵੰਬਰ 84 ਦੇ ਦੰਗਾ ਪੀੜਤਾਂ ਨੂੰ ਮਿਲੇ।

## ਅਭਿਨੰਦਨ ਸਮਾਗਮ

ਅੰਬਾਲਾ ਛਾਉਣੀ, 18 ਜਨਵਰੀ—ਸਥਾਨਕ 'ਬਾਰ-ਹੋਰੋਜ਼' ਮੈਮੋਰੀਅਲ ਸਟੇਡੀਅਮ ਦੇ ਜਿਮਨਾਸੀਅਮ ਹਾਲ ਅੰਬਾਲਾ ਛਾਉਣੀ ਵਿਖੇ ਇਕ ਅਭਿਨੰਦਨ ਸਮਾਰੋਹ ਆਯੋਜਿਤ ਕੀਤਾ ਗਿਆ। ਜਿਸ ਵਿਚ 12ਵੀਂ ਹਰਿਆਣਾ ਖੇਡ ਮੇਲੇ ਦੇ ਸਬੰਧ ਵਿਚ ਜ਼ਿਲਾ ਓਲੰਪਿਕ ਸੰਘ ਦੇ ਪ੍ਰਧਾਨ ਅਤੇ ਜ਼ਿਲਾ ਡਿਪਟੀ ਕਮਿਸ਼ਨਰ ਅੰਬਾਲਾ ਸ੍ਰੀ ਆਰ. ਐਨ. ਪ੍ਰਾਸ਼ਰ ਵਲੋਂ ਵਡਿਆਈ ਯੋਗ ਕੰਮ ਕਰਨ ਲਈ ਕਈ ਵਰਕਰਾਂ ਨੂੰ ਸਨਮਾਨਿਤ ਕੀਤਾ ਗਿਆ। ਇਸ ਸਮਾਗਮ ਵਿਚ ਮੁਖ ਤੌਰ ਤੇ ਸਕੂਲੀ ਬਚਿਆਂ ਵਲੋਂ ਜੋ 'ਭਾਰਤੀਯਮ ਯੋਜਨਾ' ਅਧੀਨ ਰੰਗਾ-ਰੰਗ ਪ੍ਰੋਗਰਾਮ, ਪੀ. ਟੀ. ਆਦਿ ਪ੍ਰੋਗਰਾਮ ਉਦਘਾਟਨ ਸਮੇਂ ਤੇ ਸਮਾਪਨ ਸਮੇਂ ਪੇਸ਼ ਕੀਤਾ ਗਿਆ ਸੀ।

## ਯੁਵਕ ਮੇਲਾ 21 ਨੂੰ

ਅੰਮ੍ਰਿਤਸਰ, 18 ਜਨਵਰੀ—ਪੰਜਾਬ ਦੇ ਯੁਵਕ ਸੇਵਾਵਾਂ ਦੇ ਵਿਭਾਗ ਵਲੋਂ ਸਥਾਨਿਕ ਪੀ.ਬੀ ਐਨ ਸੀਨੀਅਰ ਸੈਕੰਡਰੀ ਸਕੂਲ ਵਿਖੇ 21 ਜਨਵਰੀ ਨੂੰ ਜ਼ਿਲਾ ਪੱਧਰ ਦਾ ਇਕ ਦਿਨਾਂ ਸੱਭਿਆਚਾਰ ਮੇਲਾ ਕਰਵਾਇਆ ਜਾ ਰਿਹਾ ਹੈ ਜਿਸ ਵਿਚ ਗੀਤਾਂ ਲੋਕ ਗੀਤਾਂ ਗਜ਼ਲਾਂ ਤੋਂ ਇਲਾਵਾ ਲੋਕ ਨਾਚਾਂ ਦੇ ਮੁਕਾਬਲੇ ਕਰਵਾਏ ਜਾਣਗੇ। ਇਨਾਂ ਮੁਕਾਬਲਿਆਂ 'ਚ ਗੈਰ ਵਿਦਿਆਰਥੀ ਕਲਾਕਾਰ ਭਾਗ ਲੈਣਗੇ। ਪੇਂਡੂ ਸਭਿਆਚਾਰਕ ਕਲੱਬਾਂ ਨੂੰ ਇਸ ਵਿਚ ਭਾਗ ਲੈਣ ਲਈ ਉਤਸ਼ਾਹ ਕੀਤਾ ਜਾਵੇਗਾ। ਇਸ ਮੌਕੇ ਤੇ ਟੀ. ਵੀ. ਕਲਾਕਾਰ ਸੁਰਿੰਦਰ ਸਾਗਰ, ਪੂਰਨ ਚੰਦ ਬਡਾਲੀ ਤੇ ਗੁਲਸ਼ਨ ਨੂੰ ਸਨਮਾਨਿਤ ਵੀ ਕੀਤਾ ਜਾਵੇਗਾ।

## ਹੜਤਾਲ ਜਾਰੀ

ਕਪੂਰਥਲਾ, 18 ਜਨਵਰੀ (ਵਾਲੀਆ)—ਅਜ ਸਥਾਨਕ ਕਾਲਜ ਜੱਸਾ ਸਿੰਘ ਸਰਕਾਰੀ ਕਾਲਜ ਵਿਚ ਹੜਤਾਲ ਰਹੀ ਵਿਦਿਆਰਥੀ ਨੇ ਪੜ੍ਹਾਈ ਸ਼ੁਰੂ ਹੋਣ ਦੇ ਸਮੇਂ ਹੀ ਕੇਹਰ ਸਿੰਘ ਅਤੇ ਸਤਵੰਤ ਸਿੰਘ ਦੇ ਹਕ ਵਿਚ ਨਾਅਰੇ ਲਾਉਣੇ ਸ਼ੁਰੂ ਕਰ ਦਿਤੇ ਅਤੇ ਉਠ ਕੇ ਕਲਾਸਾਂ ਤੋਂ ਬਾਹਰ ਆ ਗਏ ਇਹ ਹੜਤਾਲ ਅਜ ਤੀਜੇ ਦਿਨ ਵੀ ਜਾਰੀ ਰਹੀ।

## ਓਪਨ ਕ੍ਰਿਕਟ ਟੂਰਨਾਮੈਂਟ 21 ਤੋਂ

ਤਪਾ ਮੰਡੀ, 18 ਜਨਵਰੀ (ਗਰਗ)—ਚੁਨੌਤੀ ਕ੍ਰਿਕਟ ਕਲਬ ਤਪਾ ਵਲੋਂ ਪਹਿਲਾ ਚਾਰ ਰੋਜ਼ਾ ਕ੍ਰਿਕਟ ਟੂਰਨਾਮੈਂਟ 21 ਤੋਂ 24 ਜਨਵਰੀ ਨੂੰ ਸਥਾਨਕ ਗੌਰਮਿੰਟ ਹਾਈ ਸਕੂਲ ਵਿਚ ਕਰਵਾਏ ਜਾ ਰਹੇ ਹਨ। ਜਿਸ ਵਿਚ ਦੂਰ ਦੁਰਾਡੇ ਦੀਆਂ ਲਗਭਗ 20 ਟੀਮਾਂ ਭਾਗ ਲੈਣਗੀਆਂ। ਜਿਸ ਵਿਚ ਫਸਟ ਆਉਣ ਵਾਲੀ ਟੀਮ ਨੂੰ 1200 ਰੁਪੈ ਅਤੇ ਸੈਕਿੰਡ ਟੀਮ ਨੂੰ 600 ਰੁਪੈ ਦਾ ਇਨਾਮ ਦਿਤਾ ਜਾਵੇਗਾ। ਟੂਰਨਾਮੈਂਟ ਓਪਨ ਹੋਣਗੇ ਅਤੇ ਇਕ ਖਿਡਾਰੀ ਇਕ ਹੀ ਟੀਮ ਵਿਚ ਖੇਡ ਸਕੇਗਾ। ਇਹ ਜਾਣਕਾਰੀ ਕਲਬ ਦੇ ਪ੍ਰਧਾਨ ਸ੍ਰੀ ਅਸ਼ੋਕ ਕੁਮਾਰ ਨੇ ਦਿਤੀ।

## ਸਨਅਤੀ ਕਾਮਿਆਂ ਦਾ ਸੂਚਕ ਅੰਕ

ਨਵੀਂ ਦਿਲੀ, 18 ਜਨਵਰੀ—ਸਾਲ 1982=100 ਨੂੰ ਅਧਾਰ ਮੰਨਦੇ ਹੋਏ ਨਵੰਬਰ 1988 ਲਈ ਸਨਅਤੀ ਕਾਮਿਆਂ ਦਾ ਸਰਬ ਭਾਰਤੀ ਖਪਤਕਾਰ ਕੀਮਤ ਸੂਚਕ ਅੰਕ ਇਕ ਅੰਕ ਵਧਾ ਕੇ 1·8 ਤਕ ਅੱਪੜ ਗਿਆ ਹੈ। ਆਧਾਰ 1960=100 ਮੁਤਾਬਕ ਇਹੋ ਸੂਚਕ ਅੰਕ 5 ਅੰਕ ਦਾ ਵਾਧਾ ਦਰਜ ਕਰਦੇ ਹੋਏ 828 ਤਕ ਪਹੁੰਚ ਗਿਆ ਹੈ।

## ਹਾਕੀ ਟੂਰਨਾਮੈਂਟ

ਬਾਬਾ ਬਕਾਲਾ, 18 ਜਨਵਰੀ—ਹਰ ਸਾਲ ਦੀ ਤਰਾਂ ਇਸ ਸਾਲ ਵੀ ਸਤਵਾਂ ਸ੍ਰੀ ਗੁਰੂ ਗੋਬਿੰਦ ਸਿੰਘ ਮੈਮੋਰੀਅਲ ਜੂਨੀਅਰ ਹਾਕੀ ਟੂਰਨਾਮੈਂਟ (55 ਕਿਲੋ ਤੋਂ ਘੱਟ ਖਿਡਾਰੀਆਂ) ਲਾਇਨਜ਼ ਹਾਕੀ ਕਲਬ ਬਾਬਾ ਬਕਾਲਾ ਵਲੋਂ ਗੁਰੂ ਤੇਗ ਬਹਾਦਰ ਸਟੇਡੀਅਮ ਵਿਚ 3,4,5 ਫਰਵਰੀ ਨੂੰ ਕਰਵਾਇਆ ਜਾ ਰਿਹਾ ਹੈ ਉਹਨਾ ਵਿਚ ਅੰਤਰ ਰਾਸ਼ਟਰੀ ਪ੍ਰਸਿੱਧ ਭਗੜਾ ਟੀਮ ਵੀ ਆਪਣੇ ਜੌਹਰ ਵਿਖਾਏਗੀ ਉਪਰੰਤ ਸ੍ਰੀ ਸਰਿੰਦਰ ਸ਼ਰਮਾ (ਦੇਵਰਨ ਫਿਲਿੰਗ ਸਟੇਸ਼ਨ ਰਬੀਆਂ) ਅਤੇ ਸ: ਪਰਮਜੀਤ ਸਿੰਘ ਰੰਧਾਵਾ ਸਰਕਾਰੀ ਬਹੁਤਕਨੀਕ ਬਟਾਲਾ ਇਨਾਮ ਦੀ ਵੰਡ ਕਰਨਗੇ।



ਬੀ. ਡੀ. ਆਰੀਆ ਗਰਲਜ਼ ਕਾਲਜ ਜਲੰਧਰ ਕੈਂਟ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ ਇੰਟਰ ਕਾਲਜ ਜੂਡੋ ਮੁਕਾਬਲੇ ਹੋਏ, ਜਿਸ ਦਾ ਉਦਘਾਟਨ ਕਾਲਜ ਦੀ ਪ੍ਰਿੰਸੀਪਲ ਮਿਸ ਸਵਰਾਜ ਮੋਹਨ ਨੇ ਕੀਤਾ। ਹੇਠਲੀ ਤਸਵੀਰ ਵਿਚ ਜੂਡੋ ਦਾ ਇਕ ਦ੍ਰਿਸ਼।

## ਡਿਪਟੀ ਡਾਇਰੈਕਟਰ ਵਲੋਂ ਕਸੂਰਵਾਰ ਕਰਮਚਾਰੀਆਂ ਵਿਰੁੱਧ ਐਕਸ਼ਨ ਦਾ ਭਰੋਸਾ

ਫਤਹਿਗੜ੍ਹ ਚੂੜੀਆਂ, 18 ਜਨਵਰੀ (ਫੁੱਲ)—ਕੱਲ੍ਹ ਇਥੋਂ ਇਕ ਕਿਲੋਮੀਟਰ ਦੂਰ ਪਿੰਡ ਬਦੋਵਾਲ ਕਲਾਂ ਵਿਖੇ ਰੂਰਲ ਡੀਵੈਲਪਮੈਂਟ ਅਤੇ ਪੰਚਾਇਤ ਵਿਭਾਗ ਦੇ ਡਿਪਟੀ ਡਾਇਰੈਕਟਰ ਸ੍ਰੀ ਗੁਰਿੰਦਰ ਸਿੰਘ ਅੱਲਖ ਨੇ ਉਚੇਚੇ ਤੌਰ ਤੇ ਦੌਰਾ ਕੀਤਾ ਅਤੇ ਪਿੰਡ ਵਿਚ ਨਵੀਂ ਬਣੀ ਸਕੂਲ ਦੀ ਬਿਲਡਿੰਗ ਜੋ ਕਿ ਬਣਨ ਤੋਂ ਤੁਰੰਤ ਬਾਅਦ ਬੈਠ ਗਈ ਸੀ ਤੇ ਇਸ ਸਬੰਧੀ ਪਿੰਡ ਵਾਸੀਆਂ ਨੇ ਸਬੰਧਤ ਉੱਚ ਅਧਿਕਾਰੀਆਂ ਅਗੇ ਸ਼ਿਕਾਇਤ ਕੀਤੀ ਸੀ ਦੇ ਸਬੰਧ ਵਿਚ ਸਕੂਲ ਦੀ ਬਿਲਡਿੰਗ ਦਾ ਨਿਰੀਖਣ ਕੀਤਾ ਅਤੇ ਬਿਲਡਿੰਗ ਦੀ ਘਟੀਆ ਬਣਤਰ ਸਬੰਧੀ ਪਿੰਡ ਦੀ ਪੰਚਾਇਤ ਕੋਲੋਂ ਲਿਖਤੀ ਰੂਪ ਵਿਚ ਸਬੂਤ ਲਏ ਅਤੇ ਪੰਚਾਇਤ ਨੂੰ ਭਰੋਸਾ ਦਿਵਾਇਆ ਕਿ ਉਹ ਸਬੰਧਤ ਵਿਅਕਤੀਆਂ ਵਿਰੁਧ ਸਖਤ ਐਕਸ਼ਨ ਲੈਣਗੇ।

ਡਿਪਟੀ ਡਾਇਰੈਕਟਰ (ਆਰ. ਡੀ.) ਨੇ ਹੋਰ ਦਸਿਆ ਕਿ ਪਿੰਡਾਂ ਦੇ ਸਕੂਲਾਂ ਦੀਆਂ ਗਰਾਂਟਾਂ ਦੇ ਨਾਲ ਸਰਕਾਰ ਵਲੋਂ ਸਸਤੇ ਭਾਅ ਕਣਕ ਵੀ ਵੰਡਣ ਲਈ ਦਿਤੀ ਸੀ ਪਰ ਇਥੇ ਜੇਕਰ ਕਣਕ ਵੀ ਨਹੀਂ ਦਿਤੀ ਗਈ ਤਾਂ ਇਸ ਸਬੰਧੀ ਵੀ ਐਕਸ਼ਨ ਲੈਣਗੇ ਅਤੇ ਕਸੂਰਵਾਰ ਕਰਮਚਾਰੀਆਂ ਵਿਰੁੱਧ ਕਾਨੂੰਨੀ ਕਾਰਵਾਈ ਕਰਨਗੇ। ਡਿਪਟੀ ਡਾਇਰੈਕਟਰ ਨੇ ਮੌਕੇ ਤੇ ਹੀ ਇਸ ਸਕੂਲ ਦੀ ਬਿਲਡਿੰਗ ਲਈ 10000 ਰੁਪੈ ਦੀ ਹੋਰ ਗਰਾਂਟ ਦੇਣ ਦਾ ਵੀ ਭਰੋਸਾ ਦਿਵਾਇਆ।

## ਸਤਵੰਤ ਸਿੰਘ ਨਮਿਤ ਪਾਠ ਦਾ ਭੋਗ ਅਕਾਲੀ ਦਲ ਦੇ ਨੇਤਾ ਪੁਜੇ

ਗੁਰਦਾਸਪੁਰ, 18 ਜਨਵਰੀ (ਸੰਧੂ)—ਇੰਦਰਾ ਗਾਂਧੀ ਹੱਤਿਆ ਕਾਂਡ ਨਾਲ ਸਬੰਧਤ ਸਤਵੰਤ ਸਿੰਘ ਨਮਿਤ ਅਜ ਸ੍ਰੀ ਗੁਰੂ ਗਰੰਥ ਸਾਹਿਬ ਦੇ ਅਖੰਡ ਪਾਠ ਦਾ ਭੋਗ ਸਤਵੰਤ ਸਿੰਘ ਦੇ ਜੱਦੀ ਪਿੰਡ ਅਗਵਾਨ ਵਿਖੇ ਪਿਆ। ਇਸ ਮੌਕੇ ਤੇ ਬਾਬਾ ਜੁਗਿੰਦਰ ਸਿੰਘ, ਜ: ਬ੍ਰਹਮਪੁਰਾ, ਸ: ਸੁੱਚਾ ਸਿੰਘ ਛੋਟੇਪੁਰ, ਜ: ਕਸ਼ਮੀਰ ਸਿੰਘ, ਸ: ਹਰਚਰਨ ਸਿੰਘ ਦਿਲੀ, ਸ: ਹਰਬੰਸ ਸਿੰਘ ਘੁੰਮਣ ਤੇ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਵਲੋਂ ਮਲਕੀਅਤ ਸਿੰਘ ਨੇ ਸਤਵੰਤ ਸਿੰਘ ਨੂੰ ਭਰਪੂਰ ਸ਼ਰਧਾਂਜਲੀਆਂ ਭੇਂਟ ਕੀਤੀਆਂ।

ਇਸ ਮੌਕੇ ਤੇ ਬੋਲਦਿਆਂ ਅਕਾਲੀ ਨੇਤਾਵਾਂ ਨੇ ਪੰਥਕ ਏਕਤਾ ਤੇ ਜ਼ੋਰ ਦਿਤਾ ਤੇ ਕਿਹਾ ਕਿ ਸਾਰੇ ਸਿੱਖ ਮਸਲੇ ਪੰਥਕ ਏਕਤਾ ਨਾਲ ਹੀ ਹੱਲ ਹੋ ਸਕਦੇ ਹਨ।

ਸਤਵੰਤ ਸਿੰਘ ਦੇ ਪਿਤਾ ਸ: ਤ੍ਰਿਲੋਕ ਸਿੰਘ ਨੇ ਬਿਅੰਤ ਸਿੰਘ ਦੀ ਪਤਨੀ ਸ੍ਰੀਮਤੀ ਬਿਮਲ ਖਾਲਸਾ, ਭਾਈ ਮੋਹਕਮ ਸਿੰਘ ਤੇ ਭਾਈ ਠਾਕਰ ਸਿੰਘ ਨੂੰ ਉਨ੍ਹਾਂ ਦੀਆਂ [illegible] ਸੇਵਾਵਾਂ ਦੇ ਸਨਮਾਨ ਵਜੋਂ ਸਿਰੋਪਾਓ ਭੇਂਟ ਕੀਤੇ।

ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਪ੍ਰੋ. ਦਰਸ਼ਨ ਸਿੰਘ ਤੇ ਭਾਈ ਜਸਬੀਰ ਸਿੰਘ ਰੋਡੇ ਇਸ ਮੌਕੇ ਤੇ ਨਹੀਂ ਪੁਜੇ।

ਸੰਗਤਾਂ ਭਾਰੀ ਗਿਣਤੀ ਵਿਚ ਹਾਜ਼ਰ ਸਨ ਪਰ ਪਿੰਡ ਵਲ ਨੂੰ ਟਰਾਲੀਆਂ ਆਦਿ ਨਹੀਂ ਜਾਣ ਦਿਤੀਆਂ ਗਈਆਂ।



[illegible]

# ਅਕਾਲੀ ਪੱਤ੍ਰਕਾ

ਫਾਊਂਡਰ ਸਵ: ਅਮਰ ਸਿੰਘ ਦੁਸਾਂਝ ਫੋਨ ਘਰ : 2522
ਰਜਿਸਟਰਡ ਨੰ: P B J L 24
ਜਿਲਦ ਨੰ: 73 ਅੰਕ 278
ਮੁੱਖ ਸਪਾਦਕ ਰਤਨੇਸ਼ ਸਿੰਘ ਸੋਢੀ ਫੋਨ : 73979
ਮੰਗਲਵਾਰ 24 ਜਨਵਰੀ 1989 ਮੁ: 12 ਮਾਘ 2045 (ਮੁੱਲ 80 ਪੈਸੇ)
ਫਾਊਂਡਰ ਐਡੀਟਰ-ਸਵ: ਗਿਆਨੀ ਸਾਦੀ ਸਿੰਘ ਫੋਨ ਘਰ 2708
ਸਥਾਪਤ : 1920
ਹਵਾਈ ਜਹਾਜ਼ਰਾਹੀਂ ਇਕ ਰੁਪਇਆ




# 2 ਸ਼ੱਕੀ ਵਿਅਕਤੀਆਂ ਸਮੇਤ 5 ਹਲਾਕ-ਲੁੱਟ ਖੋਹ ਵੀ ਹੋਈ

ਚੰਡੀਗੜ੍ਹ, 23 ਜਨਵਰੀ (ਯੂ)—ਬੀਤੀ ਰਾਤ ਪੰਜਾਬ ਵਿਚ ਦੋ ਸ਼ੱਕੀ ਦਹਿਸ਼ਤਵਾਦੀ ਤੇ ਇਕ ਘੁਸਪੈਠੀਆ ਹਲਾਕ ਹੋ ਗਏ ਜਦਕਿ ਤਿੰਨ ਹੋਰ ਵਿਅਕਤੀ ਫੱਟੜ ਹੋਏ ਹਨ। ਰਾਜ ਦੇ ਪੁਲਸ ਮੁਖੀ ਸ੍ਰੀ ਕੇ. ਪੀ. ਐਸ. ਗਿੱਲ ਨੇ ਦੱਸਿਆ ਕਿ ਬਟਾਲਾ ਪੁਲਸ ਜ਼ਿਲੇ ਦੇ ਪਿੰਡ ਜੰਗਲਾ ਵਿਚ ਦੋ ਸ਼ੱਕੀ ਦਹਿਸ਼ਤਵਾਦੀਆਂ ਨੂੰ ਮੁਕਾਬਲੇ ਵਿਚ ਹਲਾਕ ਕਰ ਦਿਤਾ। ਮ੍ਰਿਤਕਾਂ ਵਿਚ ਇਕ ਸ਼ੱਕੀ ਸੁਖਦੇਵ ਸਿੰਘ ਉਰਫ ਸੁਖਾ ਬੱਬਰ ਖਾਲਸਾ ਨਾਲ ਸਬੰਧਤ ਹੈ। ਦੂਜੇ ਦੀ ਸ਼ਨਾਖਤ ਅਜੇ ਨਹੀਂ ਹੋ ਸਕੀ। ਇਨ੍ਹਾਂ ਤੋਂ ਇਕ ਰਾਈਫਲ ਏ ਕੇ-47, 250 ਗੋਲੀਆਂ, ਇਕ ਪਸਤੌਲ ਤੇ ਐਚ. ਈ.-36 ਹੈਂਡ ਗਰਨੇਡ ਮਿਲਿਆ ਹੈ।

ਦੋ ਵਿਅਕਤੀਆਂ ਜੰਗਾ ਸਿੰਘ ਤੇ ਸੁਰਜੀਤ ਸਿੰਘ ਨੇ ਨਿਜੀ ਦੁਸ਼ਮਣੀ ਕਾਰਣ ਥਾਨਾ ਤਰਨਤਾਰਨ ਦੇ ਪਿੰਡ ਲਾਲਪੁਰਾ ਵਿਚ ਇਕ ਪ੍ਰਵਾਰ ਦੇ ਤਿੰਨ ਮੈਂਬਰਾ ਗੁਰਦੀਪ ਸਿੰਘ ਉਸਦੀ ਪਤਨੀ ਬਲਵਿੰਦਰ ਕੌਰ ਤੇ ਲੜਕੇ ਦਰਸ਼ਨ ਸਿੰਘ ਨੂੰ ਫਟੜ ਕਰ ਦਿਤਾ। ਦਸਿਆ ਜਾਂਦਾ ਹੈ ਕਿ ਇਨ੍ਹਾਂ ਨੂੰ ਤੇਜ਼ ਹਥਿਆਰਾਂ ਨਾਲ ਫੱਟੜ ਕੀਤਾ ਗਿਆ ਹੈ। ਖੇਮਕਰਨ ਸੈਕਟਰ ਦੇ ਪਿੰਡ ਰੱਤੋਵਾਲ ਸਰਹੱਦੀ ਚੌਕੀ ਤੇ ਇਕ ਬੰਗਲਾ ਦੇਸ਼ੀ ਔਰਤ ਨੂੰ ਉਸ ਸਮੇਂ ਹਲਾਕ ਕਰ ਦਿਤਾ ਗਿਆ ਜਦਕਿ ਉਹ ਸਰਹੱਦ ਪਾਰ ਕਰਨ ਦਾ ਯਤਨ ਕਰ ਰਹੀ ਸੀ ਉਸਦੇ ਦੋ ਸਾਥੀ ਬਚਕੇ ਵਾਪਸ ਪਾਕਿਸਤਾਨ ਦੌੜ ਗਏ।

### ਦੋ ਸ਼ੱਕੀ ਗ੍ਰਿਫਤਾਰ

ਮੋਗਾ, (ਅਜ਼ਾਦ)—ਜ਼ਿਲਾ ਫਰੀਦਕੋਟ ਦੇ ਐਸ. ਐਸ. ਪੀ. ਸ੍ਰੀ ਸਤੀਸ਼ ਕੁਮਾਰ ਨੇ ਦਸਿਆ ਕਿ ਪੁਲਸ ਨੇ ਦੋ ਸ਼ੱਕੀ ਵਿਅਕਤੀਆਂ ਬਲਵਿੰਦਰ ਸਿੰਘ ਪੁਤਰ ਨਿਹਾਲ ਸਿੰਘ ਗਦੜ ਨੂੰ ਗ੍ਰਿਫਤਾਰ ਕਰਕੇ ਉਸ ਕੋਲੋਂ 12 ਬੋਰ ਦੀ ਬੰਦੂਕ ਤੇ 5 ਕਾਰਤੂਸ, ਕੇਵਲ ਸਿੰਘ ਪੁਤਰ ਮੁਖਤਿਆਰ ਸਿੰਘ ਜੇਤੋਵਾਲ ਕੋਲੋਂ 315 ਬੋਰ ਦੀ ਰਾਈਫਲ ਫੜੀ ਹੈ। ਇਨ੍ਹਾਂ ਨੇ ਪਿਛਲੇ ਦਿਨੀਂ ਇਕ ਔਰਤ ਗੁਰਮੇਜ ਕੌਰ ਨੂੰ ਮਾਰਿਆ ਸੀ।

### ਸਕੂਟਰ ਬਰਾਮਦ

ਬੀਤੀ ਰਾਤ ਸਬ ਇੰਸਪੈਕਟਰ ਸੰਤ ਰਾਮ ਦੀ ਅਗਵਾਈ ਹੇਠ ਮੋਗਾ ਬਾਈਪਾਸ ਤੋਂ ਇਕ ਚੋਰੀ ਦਾ ਸਕੂਟਰ ਪੀ. ਯੂ. ਐਮ. 6692 ਬਰਾਮਦ ਕੀਤਾ। ਦੋਸ਼ੀ ਅਸ਼ੋਕ ਕੁਮਾਰ ਨੂੰ ਪੁਲਸ ਨੇ ਗ੍ਰਿਫਤਾਰ ਕਰ ਲਿਆ ਹੈ। ਇਸਨੇ ਕੁਝ ਦਿਨ ਪਹਿਲਾਂ ਮੰਗਲ ਸਿੰਘ ਨਾਮ ਦੇ ਵਿਅਕਤੀ ਦਾ ਸਕੂਟਰ ਬਸਤੀ ਗੋਬਿੰਦਗੜ੍ਹ ਮੋਗਾ ਤੋਂ ਚੋਰੀ ਕੀਤਾ ਸੀ।

### ਮਜ਼ਦੂਰ ਫੱਟੜ

ਪਟਿਆਲਾ, (ਹਿ. ਸ.)—ਬੀਤੀ ਰਾਤ ਸ਼ੱਕੀ ਦਹਿਸ਼ਤਪਸੰਦਾਂ ਨੇ ਕਸਬਾ ਭਾਦਸੋਂ ਵਿਖੇ ਇਕ ਮਜ਼ਦੂਰ ਨੂੰ ਗੋਲੀਆਂ ਮਾਰ ਕੇ ਜ਼ਖਮੀ ਕਰ ਦਿਤਾ ਤੇ ਬਾਅਦ ਵਿਚ ਫਰਾਰ ਹੋ ਗਏ। ਪੁਲਸ ਹਲਕਿਆਂ ਤੋਂ ਪ੍ਰਾਪਤ ਜਾਣਕਾਰੀ ਅਨੁਸਾਰ ਕੁਝ ਸ਼ੱਕੀ ਦਹਿਸ਼ਤਪਸੰਦ ਉਕਤ ਕਸਬੇ ਵਿਚ ਆਏ ਅਤੇ ਉਹਨਾਂ ਨੇ ਉਥੋਂ ਗੁਜ਼ਰ ਰਹੇ ਇਕ ਮਜ਼ਦੂਰ ਨੂੰ ਗੋਲੀਆਂ ਮਾਰ ਕੇ ਗੰਭੀਰ ਤੌਰ ਤੇ ਫਟੜ ਕਰ ਦਿਤਾ ਤੇ ਫਰਾਰ ਹੋ ਗਏ। ਘਟਨਾ ਦੀ ਸੂਚਨਾ ਮਿਲਦੇ ਹੀ ਪੁਲਸ ਮੌਕੇ ਤੇ ਪੁਜੀ ਅਤੇ ਉਸਨੇ ਜ਼ਖਮੀ ਮਜ਼ਦੂਰ ਨੂੰ ਪਟਿਆਲਾ ਦੇ ਰਾਜਿੰਦਰ ਹਸਪਤਾਲ ਵਿਚ ਭਰਤੀ ਕਰਾਇਆ ਹੈ। ਪੁਲਸ ਨੇ ਇਸ ਸਬੰਧ ਵਿਚ ਕੇਸ ਦਰਜ ਕਰ ਲਿਆ ਹੈ।



ਮੁਸਤਫਾਬਾਦ ਵਿਖੇ ਭਾਈ ਕੇਹਰ ਸਿੰਘ ਨਮਿਤ ਸ਼ਹੀਦੀ ਕਾਨਫਰੰਸ ਹੋਈ। ਉਪਰ ਦੀ ਤਸਵੀਰ ਵਿਚ ਸ੍ਰੀ ਅਖੰਡ ਪਾਠ ਦਾ ਭੋਗ ਪਾਇਆ ਜਾ ਰਿਹਾ ਹੈ। ਹੇਠਾਂ ਜਥੇਦਾਰ ਜਗਦੇਵ ਸਿੰਘ ਤਲਵੰਡੀ ਭਾਈ ਕੇਹਰ ਸਿੰਘ ਦੇ ਪੁਤਰ ਸ: ਰਜਿੰਦਰ ਸਿੰਘ ਨੂੰ ਸਿਰੋਪਾ ਭੇਟ ਕਰਦੇ ਹੋਏ ਨਜ਼ਰ ਆ ਰਹੇ ਹਨ।—ਫੋਟੋ ਵਾਲੀਆ

# ਲਾਲਡੇਂਗਾ ਤੇ ਸਾਇਲੋ ਇਕ ਹਲਕੇ ਤੋਂ ਚੋਣ ਹਾਰ ਗਏ

## ਮਿਜ਼ੋਰਾਮ ਅਤੇ ਨਾਗਾਲੈਂਡ ਵਿਚ ਕਾਂਗ੍ਰਸ ਦਾ ਜ਼ੋਰ

ਆਇਜ਼ਲ, 23 ਜਨਵਰੀ (ਯੂ)—ਮਿਜ਼ੋ ਨੈਸ਼ਨਲ ਫ੍ਰੰਟ ਦੇ ਲੀਡਰ ਸ੍ਰੀ ਲਾਲਡੇਂਗਾ ਆਇਜ਼ਲ ਉਤਰੀ II ਹਲਕੇ ਤੋਂ ਕਾਂਗਰਸ ਆਈ ਦੇ ਉਮੀਦਵਾਰ ਥਨਸੰਗਾ ਪਾਸੋਂ ਅਸੈਂਬਲੀ ਦੀ ਚੋਣ ਹਾਰ ਗਏ ਹਨ। ਪੀਪਲਜ਼ ਕਾਨਫਰੰਸ ਦੇ ਉਮੀਦਵਾਰ ਸਾਬਕਾ ਮੁਖ ਮੰਤਰੀ ਬ੍ਰਿਗੇਡੀਅਰ ਟੀ. ਸਾਇਲੋ ਵੀ ਹਾਰ ਗਏ ਹਨ। ਉਹ ਦੂਜੇ ਨੰਬਰ ਤੇ ਆਏ ਜਦਕਿ ਲਾਲਡੇਂਗਾ ਨੇ ਤੀਜਾ ਸਥਾਨ ਪ੍ਰਾਪਤ ਕੀਤਾ। ਸ੍ਰੀ ਥਨਸੰਗਾ 119 ਵੋਟਾਂ ਦੇ ਫਰਕ ਨਾਲ ਜਿੱਤੇ ਹਨ। ਲਾਲਡੇਂਗਾ ਇਕ ਹੋਰ ਹਲਕੇ ਤੋਂ ਵੀ ਚੋਣ ਲੜੇ ਹਨ। ਉਸਦੇ ਨਤੀਜੇ ਦੀ ਉਡੀਕ ਹੈ। ਬ੍ਰਿਗੇਡੀਅਰ ਸਾਇਲੋ ਨੇ ਵੀ ਇਕ ਹੋਰ ਹਲਕੇ ਤੋਂ ਚੋਣ ਲੜੀ ਹੈ। ਕਾਂਗਰਸ ਆਈ ਨੇ ਸਾਈਹਾ ਸੀਟ ਮਿਜ਼ੋ ਨੈਸ਼ਨਲ ਫ੍ਰੰਟ ਤੋਂ 600 ਵੋਟਾਂ ਦੇ ਫਰਕ ਨਾਲ ਜਿੱਤੀ ਹੈ। ਮਿਜ਼ੋ ਫਰੰਟ ਦੀ ਇਕ ਸਾਬਕਾ ਮੰਤਰੀ ਇੰਕਾ ਦੇ ਉਮੀਦਵਾਰ ਪਾਸੋਂ ਆਇਜ਼ਲ ਉਤਰੀ I ਹਲਕੇ ਤੋਂ 622 ਵੋਟਾਂ ਦੇ ਫਰਕ ਨਾਲ ਹਾਰ ਗਈ ਹੈ। ਸਾਬਕਾ ਵਿਤ ਮੰਤਰੀ (ਇੰਕਾ) ਚੋਣ ਜਿੱਤ ਗਏ ਹਨ। ਇੰਕਾ ਦੇ ਸਾਬਕਾ ਚੀਫ ਸੈਕਟਰੀ ਐਨ. ਆਈ. ਜਮੀਰ ਮੋਂਗੋਇਆ ਹਲਕੇ ਤੋਂ ਜੇਤੂ ਕਰਾਰ ਦਿਤੇ ਗਏ ਹਨ।

### ਨਾਗਾਲੈਂਡ

ਕਾਂਗਰਸ ਆਈ ਦੇ ਸਪੀਕਰ ਸ੍ਰੀ ਚੌਂਗ ਸੇਨ ਚੋਣ ਜਿੱਤ ਗਏ ਹਨ। ਕਾਂਗਰਸ ਦੇ ਹੀ ਇਕ ਹੋਰ ਉਮੀਦਵਾਰ ਅੰਗੋਤਿਆਂਗਪਾਂਗ ਹਲਕੇ ਤੋਂ ਆਜ਼ਾਦ ਉਮੀਦਵਾਰ ਨੂੰ ਹਰਾ ਕੇ ਚੋਣ ਜਿੱਤ ਗਏ ਹਨ। ਇਹ ਚੋਣ ਉਹਨਾਂ 4 ਕੋਨੇ ਮੁਕਾਬਲੇ ਵਿਚ 1400 ਵੋਟਾਂ ਦੇ ਫਰਕ ਨਾਲ ਜਿੱਤੀ। ਦੁਪਹਿਰ ਤਕ 5 ਸੀਟਾਂ ਦੇ ਨਤੀਜੇ ਨਿਕਲੇ ਸਨ ਤੇ ਕਾਂਗਰਸ ਨੇ ਇਹਨਾਂ ਚੋਂ ਤਿੰਨ ਸੀਟਾਂ ਜਿੱਤੀਆਂ ਸਨ। ਨਾਗਾਲੈਂਡ ਦੇ ਸਾਬਕਾ ਵਿਦਿਆ ਮੰਤਰੀ ਕੇ. ਐਲ. ਚਿਸ਼ੀ (ਐਸ ਪੀ ਸੀ) ਨੇ ਚੋਣ ਜਿੱਤ ਲਈ ਹੈ।

| | |
|---|---|
| ਮਿਜ਼ੋ ਨੈਸ਼ਨਲ ਫਰੰਟ | —6 |
| ਪੀਪਲਜ਼ ਕਾਨਫਰੰਸ | —1 |

ਨਾਗਾਲੈਂਡ ਵਿਚ ਸ਼ਾਮ ਤਕ ਸਥਿਤੀ ਇਸ ਤਰ੍ਹਾਂ ਸੀ :—

| | |
|---|---|
| ਕੁਲ ਸੀਟਾਂ | —60 |
| ਚੋਣ ਹੋਈ | —59 ਸੀਟਾਂ ਤੇ |
| ਨਤੀਜਿਆਂ ਦਾ ਐਲਾਨ | —38 |
| ਕਾਂਗਰਸ ਆਈ | —20 |
| ਨਾਗਾਲੈਂਡ ਪੀਪਲਜ਼ ਕੌਂਸਿਲ | —18 |
| ਨਤੀਜੇ ਨਿਕਲਣੇ ਬਾਕੀ | —21 |

# ਡੀ ਐਮ ਕੇ ਨੇ ਹੂੰਝਾ ਫੇਰਿਆ

ਮਦਰਾਸ, 23 ਜਨਵਰੀ (ਯੂ ਐਨ ਆਈ)—ਤਾਮਿਲਨਾਡੂ ਵਿਚ ਕੁਲ ਚੋਣ ਨਤੀਜਿਆਂ ਦੇ ਐਲਾਨ ਤੋਂ ਬਾਅਦ ਸਥਿਤੀ ਇਸ ਤਰ੍ਹਾਂ ਹੈ :—

ਕੁਲ ਸੀਟਾਂ—232
ਨਤੀਜਿਆਂ ਦਾ ਐਲਾਨ—232

| | |
|---|---|
| **ਡੀ ਐਮ ਕੇ ਫਰੰਟ** | **170** |
| ਡੀ ਐਮ ਕੇ | —146 |
| ਸੀ ਪੀ ਆਈ (ਐਮ) | —15 |
| ਜਨਤਾ ਦਲ | —4 |
| ਆਈ ਯੂ ਐਮ ਐਲ—ਐਲ | —4 |
| ਪੀ ਐਨ ਐਫ ਬੀ | —1 |
| **ਏ ਆਈ ਡੀ ਐਮ ਕੇ—ਜੇ ਐਲ ਫਰੰਟ** | **32** |
| ਏ ਆਈ ਡੀ ਐਮ ਕੇ—ਜੇ ਐਲ | —27 |
| ਟੀ ਐਨ—ਜੇ ਪੀ | —2 |
| ਸੀ ਪੀ ਆਈ | —3 |
| **ਕਾਂਗਰਸ ਆਈ ਫਰੰਟ** | **—27** |
| ਕਾਂਗਰਸ ਆਈ | —26 |
| ਆਈ ਸੀ ਪੀ | —1 |
| ਏ ਆਈ ਡੀ ਐਮ ਕੇ-ਜੇ ਆਰ | —1 |
| ਆਜ਼ਾਦ | —2 |

ਮੀਜ਼ੋਰਮ 'ਚ ਸਥਿਤੀ ਇਸ ਤਰ੍ਹਾਂ ਹੈ :—

| | |
|---|---|
| ਕੁਲ ਸੀਟਾਂ | —40 |
| ਨਤੀਜਿਆਂ ਦਾ ਐਲਾਨ | —15 |
| ਕਾਂਗਰਸ (ਆਈ) | —8 |

# ਰੂਸ 'ਚ ਫਿਰ ਭੂਚਾਲ 1415 ਵਿਅਕਤੀ ਮਰੇ

ਮਾਸਕੋ, 23 ਜਨਵਰੀ (ਯੂ ਐਨ ਆਈ)—ਅਜ ਤਾਜਿਕਸਤਾਨ ਵਿਚ ਆਏ ਭੂਚਾਲ ਕਾਰਨ 1415 ਵਿਅਕਤੀ ਮਾਰੇ ਗਏ।

# ਅਰਜਨ ਸਿੰਘ ਵਲੋਂ ਅਸਤੀਫਾ

ਭੋਪਾਲ, 23 ਜਨਵਰੀ (ਯੂ)—ਮਧ ਪ੍ਰਦੇਸ਼ ਦੇ ਮੁਖ ਮੰਤਰੀ ਸ੍ਰੀ ਅਰਜਨ ਸਿੰਘ ਨੇ ਪਾਰਟੀ ਹਾਈ ਕਮਾਂਡ ਦੇ ਆਦੇਸ਼ ਨੂੰ ਮੰਨਦਿਆਂ ਆਪਣੇ ਅਹੁਦੇ ਤੋਂ ਤਿਆਗ ਪੱਤਰ ਦੇ ਦਿਤਾ ਹੈ। ਅਜਿਹਾ ਸੂਬਾਈ ਹਾਈ ਵਲੋਂ ਚੁਰਹਟ ਲਾਟਰੀ ਕੇਸ ਵਿਚ ਦਿਤੇ ਗਏ ਰਿਮਾਰਕਸ ਦੇ ਕਾਰਣ ਹੋਇਆ ਹੈ। ਸ੍ਰੀ ਅਰਜਨ ਸਿੰਘ ਨੇ ਆਪਣਾ ਅਸਤੀਫਾ ਰਾਜਪਾਲ ਸ੍ਰੀ ਕੇ. ਐਮ. ਚੰਡੀ ਨੂੰ ਦੇ ਦਿਤਾ।

# ਪੱਤਰਕਾਰ ਸਿੱਧੂ ਨੂੰ ਕੁਟਣ ਵਾਲੇ ਤਰਨਤਾਰਨ ਦੇ ਦੋਵੇਂ ਪੁਲਸੀਏ ਗ੍ਰਿਫਤਾਰ ਕਰੋ—ਸ: ਬਰਨਾਲਾ

ਚੰਡੀਗੜ੍ਹ, 23 ਜਨਵਰੀ—ਸ਼੍ਰੋਮਣੀ ਅਕਾਲੀ ਦਲ (ਲੌਂਗੋਵਾਲ) ਦੇ ਪ੍ਰਧਾਨ ਅਤੇ ਪੰਜਾਬ ਦੇ ਸਾਬਕ ਮੁਖ ਮੰਤਰੀ ਸ: ਸੁਰਜੀਤ ਸਿੰਘ ਬਰਨਾਲਾ ਨੇ ਅੱਜ ਇਥੇ ਇਕ ਬਿਆਨ ਰਾਹੀਂ ਮੰਗ ਕੀਤੀ ਕਿ ਤਰਨਤਾਰਨ ਵਿਚ ਰੋਜ਼ਾਨਾ ਅਕਾਲੀ ਪੱਤ੍ਰਕਾ ਦੇ ਪ੍ਰਤੀਨਿਧ ਸ: ਜਗਿੰਦਰ ਸਿੰਘ ਸਿੱਧੂ ਨੂੰ ਕੁਟਮਾਰ ਕਰਨ ਵਾਲੇ 2 ਥਾਣੇਦਾਰਾਂ, ਲਖਬੀਰ ਸਿੰਘ ਅਤੇ ਸੁਰਿੰਦਰ ਸਿੰਘ ਨੂੰ ਤੁਰੰਤ ਮੁਅਤਲ ਕਰਕੇ ਉਹਨਾਂ ਵਿਰੁਧ ਕੇਸ ਦਰਜ ਕੀਤਾ ਜਾਏ ਅਤੇ ਉਹਨਾਂ ਨੂੰ ਤੁਰੰਤ ਗ੍ਰਿਫਤਾਰ ਕੀਤਾ ਜਾਏ। ਸ: ਬਰਨਾਲਾ ਨੇ ਕਿਹਾ ਕਿ ਦੋਵੇਂ ਉਪਰੋਕਤ ਪੁਲਸੀਏ ਥਾਣਾ ਸਦਰ ਤਰਨਤਾਰਨ ਵਿਚ ਲਗੇ ਹੋਏ ਹਨ। ਇਹ ਬੜੇ ਦੁਖ ਦੀ ਗੱਲ ਹੈ ਕਿ ਪੰਜਾਬ ਸਰਕਾਰ ਨੇ ਅਜੇ ਤਕ ਦੋਹਾਂ ਪੁਲਸੀਆਂ ਵਿਰੁਧ ਕੋਈ ਕਾਰਵਾਈ ਨਹੀਂ ਕੀਤੀ। ਸ: ਬਰਨਾਲਾ ਨੇ ਕਿਹਾ ਕਿ ਦੇਸ਼ ਦੇ ਪ੍ਰੈਸ ਦੀ ਸੁਤੰਤਰਤਾ ਨੂੰ ਸਰਕਾਰ ਨੂੰ ਪੂਰਾ ਧਿਆਨ ਰਖਣਾ ਚਾਹੀਦਾ ਹੈ।

# ਰੋਡਵੇਜ਼ ਮੁਲਾਜ਼ਮ ਮੰਗਾਂ ਦੇ ਹੱਕ ਵਿਚ ਅੱਜ ਹੜਤਾਲ ਕਰਨਗੇ

ਜਲੰਧਰ, 23 ਜਨਵਰੀ (ਹ. ਸ.)—ਪੰਜਾਬ ਰੋਡਵੇਜ਼ ਐਕਸ਼ਨ ਕਮੇਟੀ ਆਪਣੀ ਕਲ 24 ਜਨਵਰੀ ਦੀ ਇਕ ਦਿਨ ਦੀ ਹੜਤਾਲ ਅਟੱਲ ਹੈ ਅਤੇ ਉਹ ਸਰਕਾਰ ਦੇ ਕਿਸੇ ਵੀ ਬਹਿਕਾਵੇ ਵਿਚ ਨਹੀਂ ਆਵੇਗੀ ਅਤੇ ਕਲ ਦੀ ਪ੍ਰਸਤਾਵਿਤ ਹੜਤਾਲ ਵਿਚ 14000 ਕਰਮਚਾਰੀ ਹਿਸਾ ਲੈਣਗੇ। ਉਕਤ ਦਾਅਵਾ ਕਰਦੇ ਹੋਏ ਪੰਜਾਬ ਰੋਡਵੇਜ਼ ਐਕਸ਼ਨ ਕਮੇਟੀ ਦੇ ਸੀਨੀਅਰ ਮੈਂਬਰ ਸ: ਜਸਵੰਤ ਸਿੰਘ ਸਮਰਾ ਨੇ ਕਹਿੰਦੇ ਹੋਏ ਕਿਹਾ ਹੈ ਕਿ ਐਕਸ਼ਨ ਕਮੇਟੀ ਸਰਕਾਰ ਦੀਆਂ ਗਿਦੜ ਧਮਕੀਆਂ ਅਗੇ ਕਿਸੇ ਵੀ ਹਾਲਤ ਵਿਚ ਨਹੀਂ ਝੁਕੇਗੀ।

ਉਨ੍ਹਾਂ ਨੇ ਪੰਜਾਬ ਰੋਡਵੇਜ਼ ਨਾਲ ਸਬੰਧਤ ਸਾਰੇ ਕਰਮਚਾਰੀਆਂ ਨੂੰ ਅਪੀਲ ਕੀਤੀ ਹੈ ਕਿ ਉਹ ਸਰਕਾਰ ਦੀ ਕਿਸੇ ਵੀ ਧਮਕੀ ਦੀ ਪ੍ਰਵਾਹ ਨਾ ਕਰਦੇ ਹੋਏ ਆਪਣੇ ਹੀ ਕੀਤੇ ਫੈਸਲੇ ਅਨੁਸਾਰ ਹੜਤਾਲ ਵਿਚ ਸ਼ਾਮਲ ਹੋਣ। ਉਹਨਾਂ ਨੇ ਕਿਹਾ ਕਿ ਸਰਕਾਰ ਨੇ ਹੜਤਾਲ ਨੂੰ ਦੇਖਦੇ ਹੋਏ ਇਕ ਦਿਨ ਦੀ ਤਨਖਾਹ ਕਟਣ ਜਾਂ ਨਵੀਂ ਭਰਤੀ ਦੀ ਜੋ ਧਮਕੀ ਦਿਤੀ ਹੈ ਉਸਦੀ ਐਕਸ਼ਨ ਕਮੇਟੀ ਪਰਵਾਹ ਨਹੀਂ ਕਰਦੀ।

ਉਹਨਾਂ ਕਿਹਾ ਹੈ ਕਿ ਹੁਣ ਹੜਤਾਲ ਟਾਲਣ ਦਾ ਸਮਾਂ ਬੀਤ ਚੁਕਾ ਹੈ ਅਤੇ ਇਹਨ ਜਨਰਲ ਮਨੈਜਰਾਂ ਨੂੰ ਆਪਣੇ ਵਰਕਰਾਂ ਦੇ ਵਿਰੁਧ ਕਾਰਵਾਈ ਕਰਨ ਦੀ ਥਾਂ ਤੇ ਟਰਾਂਸਪੋਰਟ ਉਚ ਅਧਿਕਾਰੀਆਂ ਨੂੰ ਰੋਡਵੇਜ਼ ਕਰਮਚਾਰੀਆਂ ਦੀਆਂ ਮੰਗਾਂ ਸਵੀਕਾਰ ਕਰ ਲੈਣੀਆਂ ਚਾਹੀਦੀਆਂ ਹਨ ਤਾਂ ਜੋ ਹਾਲਾਤ ਖਰਾਬ ਨਾ ਹੋ ਸਕਣ। ਸ: ਸਮਰਾ ਨੇ ਕਰਮਚਾਰੀਆਂ ਨੂੰ ਚੌਕਸ ਕੀਤਾ ਕਿ ਉਹ ਸਰਕਾਰ ਦੇ ਕਿਸੇ ਵੀ ਹਥਕੰਡੇ ਦਾ ਸ਼ਿਕਾਰ ਨਾ ਹੋਣ। ਉਹਨਾਂ ਕਿਹਾ ਕਿ ਸਾਡੀ ਹੜਤਾਲ ਅਮਨ ਪੂਰਵਕ ਹੋਵੇਗੀ। ਅਜ ਪੰਜਾਬ ਰੋਡਵੇਜ਼ ਜਲੰਧਰ ਡਿਪੂ ਵਿਚ ਐਕਸ਼ਨ ਕਮੇਟੀ ਵਿਚ ਸ਼ਾਮਲ ਯੂਨੀਅਨਾਂ ਨੇ ਗੇਟ ਰੈਲੀਆਂ ਕੀਤੀਆਂ ਤੇ ਕਲ ਦੀ ਹੜਤਾਲ ਨੂੰ ਸਫਲ ਬਣਾਉਣ ਦਾ ਪ੍ਰਣ ਲਿਆ।

ਇਕ ਹੋਰ ਪ੍ਰੈਸਨੋਟ 'ਚ ਪੰਜਾਬ ਰੋਡਵੇਜ਼ ਵਰਕਰ ਯੂਨੀਅਨ ਦੇ ਜਾਇੰਟ ਸਕਤਰ ਅਤੇ ਐਕਸ਼ਨ ਕਮੇਟੀ ਦੇ ਮੈਂਬਰ ਸ: ਗੋਪਾਲ ਸਿੰਘ ਪਾਲ ਨੇ ਕਿਹਾ ਹੈ ਕਿ ਕਲ ਦੀ ਰੋਡਵੇਜ਼ ਮੁਲਾਜ਼ਮਾਂ ਦੀ ਹੜਤਾਲ ਅਟੱਲ ਹੈ ਅਤੇ ਇਸ ਨੂੰ ਦੁਨੀਆਂ ਦੀ ਕੋਈ ਤਾਕਤ ਵੀ ਨਾਲ ਨਹੀਂ ਸਕਦੀ।

# ਭਾਈ ਕੇਹਰ ਸਿੰਘ ਦੇ ਕਪੜੇ ਪ੍ਰੀਵਾਰ ਨੂੰ ਨਹੀਂ ਦਿਤੇ ਜਾ ਰਹੇ

ਫਤਹਿਗੜ੍ਹ ਸਾਹਿਬ, 23 ਜਨਵਰੀ—(ਵਾਲੀਆ) ਭਾਈ ਕੇਹਰ ਸਿੰਘ ਦੇ ਪੁਤਰ ਸ: ਰਜਿੰਦਰ ਸਿੰਘ ਨੇ ਪ੍ਰੈਸ ਬਿਆਨ ਵਿਚ ਕਿਹਾ ਹੈ ਕਿ ਸਾਡੇ ਪਿਤਾ ਦੇ ਕਪੜੇ ਅਤੇ ਹੋਰ ਸਮਾਨ ਜੋ ਤਿਹਾੜ ਜੇਲ੍ਹ ਵਿਚ ਹਨ, ਸਰਕਾਰ ਸਾਨੂੰ ਦੇਣ ਤੋਂ ਗੁਰੇਜ਼ ਕਰ ਰਹੀ ਹੈ ਕਿ ਇਹਨਾਂ ਕੋਲ ਕੋਈ ਨਿਸ਼ਾਨੀ ਨਾ ਰਹੇ। ਪਰੰਤੂ ਇਹ ਸਾਡੇ 5 ਭਰਾਵਾਂ, ਦੋ ਭੈਣਾਂ ਦੀਆਂ ਨਿਸ਼ਾਨੀਆਂ ਹਨ, ਸਾਡੀ ਸਭ ਤੋਂ ਵਡੀ ਨਿਸ਼ਾਨੀ ਇਹੋ ਹੀ ਹੈ। ਕਪੜੇ ਸਾਡੇ ਕੋਲ ਸਾਡੇ ਪਿਤਾ ਦੇ ਪਿੰਡ ਵੀ ਬਹੁਤ ਹਨ। ਉਹਨਾਂ ਨੇ ਲੀਡਰਾਂ ਦੀ ਤਿਖੀ ਨੁਕਤਾਚੀਨੀ ਕਰਦਿਆਂ ਕਿਹਾ ਹੈ ਕਿ ਕਈ ਸਿਆਸੀ ਪਾਰਟੀਆਂ ਸਾਡੇ ਗਰਮ ਤਵੇ ਨੂੰ ਦੇਖਕੇ ਆਪਣੀਆਂ ਰੋਟੀਆਂ ਸੇਕਣੀਆਂ ਚਾਹੁੰਦੇ ਹਨ, ਪਰ ਅਸੀਂ ਆਪਣੀ ਰੋਟੀ ਆਪ ਲਾਵਾਂਗੇ।

ਉਹਨਾਂ ਦੁਖ ਦਾ ਪ੍ਰਗਟਾਵਾ ਕਰਦਿਆਂ ਦੱਸ ਲਾਇਆ ਕਿ ਕਿਸੇ ਵੀ ਸੰਸਥਾ ਜਾਂ ਪਾਰਟੀ ਨੇ ਸਾਡੇ ਤੇ ਬਣੀ ਮੁਸ਼ਕਿਲ ਸਮੇਂ ਸਾਡੀ ਕਿਸੇ ਵੀ ਤਰ੍ਹਾਂ ਦੀ ਮਦਦ ਨਹੀਂ ਕੀਤੀ। ਉਹਨਾਂ ਕਿਹਾ ਕਿ ਸਿਖ ਕੌਮ ਨੂੰ ਅਕਾਲ ਤਖਤ ਹੇਠਾਂ ਇਕੱਠੇ ਹੋਕੇ ਏਕਤਾ ਕਰਨੀ ਚਾਹੀਦੀ ਹੈ ਅਤੇ ਅਕਾਲ ਤਖਤ ਦੇ ਜਥੇਦਾਰਾਂ ਨੂੰ ਚਾਹੀਦਾ ਹੈ ਕਿ ਜਿਨ੍ਹਾਂ ਲੀਡਰਾਂ ਨੂੰ ਏਕਤਾ ਦਾ ਹੁਕਮਨਾਮਾ ਜਾਰੀ ਕਰੇ ਜੇਕਰ ਕੋਈ ਇਸ ਨੂੰ ਨਾ ਮੰਨੇ ਤਾਂ ਉਸ ਨੂੰ ਤਨਖਾਹੀਆ ਕਰਾਰ ਦਿਤਾ ਜਾਵੇ।

ਉਹਨਾਂ ਅਗੇ ਕਿਹਾ ਕਿ ਇੰਦਰਾ ਗਾਂਧੀ ਆਪਣੀ ਗਲਤੀ ਨਾਲ ਮਰੀ ਹੈ। ਉਹਨਾਂ ਨੇ ਆਪਣੇ ਵਲੋਂ ਕਿਹਾ ਕਿ ਉਹ ਭਾਰਤ ਮੁਕਤੀ ਮੋਰਚੇ ਦੇ ਹੇਠ ਪੰਥਕ ਏਕੇ ਤੇ ਅਕਾਲ ਤਖਤ ਦੀ ਬੇਹਤਰੀ ਲਈ ਕੰਮ ਕਰਨਗੇ।

ਉਹਨਾਂ ਆਪਣੇ ਪਿਤਾ ਨੂੰ ਨਿਰਦੋਸ਼ ਦਸਦਿਆਂ ਕਿਹਾ ਕਿ ਹਰ ਸਾਲ 6 ਜਨਵਰੀ ਨੂੰ ਮੁਸਤਫਾਬਾਦ ਸ਼ਹੀਦੀ ਕਾਨਫਰੰਸ ਹੋਇਆ ਕਰੇਗੀ ਅਤੇ ਮੇਰੇ ਪਿਤਾ ਦੀ ਯਾਦ ਵਿਚ ਇਕ ਗੁਰਦੁਆਰਾ ਵੀ ਉਸਾਰਿਆ ਜਾਵੇਗਾ।

ਉਹਨਾਂ ਸਖਤ ਸ਼ਬਦਾਂ ਵਿਚ ਰੋਸ ਪ੍ਰਗਟ ਕਰਦਿਆਂ ਕਿਹਾ ਹੈ ਕਿ ਮੇਰੇ ਪਿਤਾ ਸਰਕਾਰੀ ਹਿੰਸਾ ਦਾ ਸ਼ਿਕਾਰ ਹੋਏ ਹਨ। ਸਰਕਾਰ ਨੇ ਮੇਰੇ ਪਿਤਾ ਨੂੰ ਇਸ ਲਈ ਫਾਂਸੀ ਲਾਇਆ ਹੈ ਕਿ ਬਿਮਲ ਕੌਰ ਖਾਲਸਾ ਦੇ ਜੇਠ ਨੇ ਸਿਰਫ ਇੰਨਾ ਹੀ ਬਿਆਨ ਦਿਤਾ ਸੀ ਕਿ ਬੇਅੰਤ ਸਿੰਘ ਅਤੇ ਕੇਹਰ ਸਿੰਘ ਨੂੰ ਕੋਠੇ ਤੇ ਗੱਲਾਂ ਕਰਦੇ ਦੇਖਿਆ ਹੈ ਪਰ ਉਸ ਨੂੰ ਇਹ ਨਹੀਂ ਪਤਾ ਕਿ ਉਹਨਾਂ ਕੀ ਗੱਲਾਂ ਕੀਤੀਆਂ। ਸ: ਰਜਿੰਦਰ ਸਿੰਘ ਨੇ ਠੱਕਰ ਕਮਿਸ਼ਨ ਦੀ ਰਿਪੋਰਟ ਰਲੀਜ਼ ਕਰਨ ਦੀ ਮੰਗ ਕੀਤੀ ਅਤੇ ਕਿਹਾ ਕਿ ਇਸ ਨਾਲ ਸਥਿਤੀ ਹੋਰ ਸਪਸ਼ਟ ਹੋਵੇਗੀ।

# ਅਕਾਲੀ ਦਲਾਂ 'ਚ ਏਕੇ ਲਈ ਸ਼ਰਤ ਨਹੀਂ ਰਖਣੀ ਚਾਹੀਦੀ-ਮਜੀਠਾ

ਅੰਮ੍ਰਿਤਸਰ, 23 ਜਨਵਰੀ—(ਮੱਤਾ ਸਿੰਘ) ਅਕਾਲੀ ਦਲਾਂ ਵਿਚ ਏਕਤਾ ਸਬੰਧੀ ਦੂਜੇ ਦਲਾਂ ਨੂੰ ਕੋਈ ਵੀ ਸ਼ਰਤ ਨਹੀਂ ਰਖਣੀ ਚਾਹੀਦੀ ਅਤੇ ਬਿਨਾਂ ਕਿਸੇ ਸ਼ਰਤ ਦੇ ਜ: ਜਗਦੇਵ ਸਿੰਘ ਤਲਵੰਡੀ ਦੀ ਅਗਵਾਈ ਵਾਲੇ ਅਕਾਲੀ ਦਲ ਵਿਚ ਸ਼ਾਮਲ ਹੋ ਜਾਣਾ ਚਾਹੀਦਾ ਹੈ। ਉਕਤ ਵਿਚਾਰ ਸੀਨੀਅਰ ਅਕਾਲੀ ਨੇਤਾ ਸ: ਪ੍ਰਕਾਸ਼ ਸਿੰਘ ਮਜੀਠਾ ਨੇ ਪਤਰਕਾਰਾਂ ਨਾਲ ਗਲਬਾਤ ਕਰਦਿਆਂ ਪ੍ਰਗਟ ਕੀਤੇ। ਇਹਨਾਂ ਨੇ ਆਖਿਆ ਕਿ ਸਿੱਖ ਅਤੇ ਪੰਜਾਬ ਦੇ ਲੋਕ ਅਕਾਲੀ ਦਲਾਂ ਵਿਚ ਏਕਤਾ ਚਾਹੁੰਦੇ ਹਨ ਅਤੇ ਜੇ ਅਸੀਂ ਅਹੁਦਿਆਂ ਦੀ ਦੌੜ ਵਿਚ ਲਗੇ ਰਹੇ ਤਾਂ ਏਕਤਾ ਵਿਚ ਰੁਕਾਵਟਾਂ ਖੜੀਆਂ ਹੁੰਦੀਆਂ ਰਹਿਣਗੀਆਂ। ਉਹਨਾਂ ਨੇ ਆਖਿਆ ਕਿ ਕੰਮ ਕਰਨ ਵਾਲੇ ਨੇਤਾ ਅਤੇ ਵਰਕਰ ਆਪਣੀ ਯੋਗਤਾ ਨਾਲ ਆਪਣੇ ਆਪ ਹੀ ਸਥਾਨ ਪ੍ਰਾਪਤ ਕਰ ਲੈਂਦੇ ਹਨ, ਇਸ ਲਈ ਇਸ ਸਮੇਂ ਵਿਸ਼ੇਸ਼ ਕਰਕੇ ਲੌਂਗੋਵਾਲ ਅਕਾਲੀ ਦਲ ਦੇ ਨੇਤਾਵਾਂ ਨੂੰ ਏਕਤਾ ਬਾਰੇ ਕੋਈ ਵੀ ਅਗਾਊਂ ਸ਼ਰਤ ਨਹੀਂ ਰਖਣੀ ਚਾਹੀਦੀ ਅਤੇ ਕੁਰਬਾਨੀ ਦਾ ਸਬੂਤ ਦੇਣਾ ਚਾਹੀਦਾ ਹੈ, ਜਿਸ ਨਾਲ ਉਹਨਾਂ ਦਾ ਲੋਕਾਂ ਵਿਚ ਸਤਿਕਾਰ ਵਧੇਗਾ। ਉਹਨਾਂ ਨੇ ਆਖਿਆ ਕਿ ਸਮੇਂ ਦੀ ਮੰਗ ਹੈ ਕਿ ਸਾਨੂੰ ਸਾਰੇ ਆਪਸੀ ਮਤਭੇਦ ਭੁਲਾਕੇ ਏਕਤਾ ਕਰ ਲੈਣੀ ਚਾਹੀਦੀ ਹੈ।

# ਧਰਮੀ ਫੌਜੀਆਂ ਤੇ ਸਖ਼ਤੀ ਦਾ ਦੋਸ਼

ਨਕੋਦਰ, 23 ਜਨਵਰੀ—(ਪਾਪੀ) ਖਾਲਿਸਤਾਨ ਕਮਾਂਡੋ ਫੋਰਸ ਭਾਈ ਦਰਸ਼ਨ ਸਿੰਘ ਸੁਸਕ, ਭਾਈ ਹਰਜਿੰਦਰ ਸਿੰਘ ਜਿੰਦਾ ਵਡਾ ਘਰ ਅਤੇ ਭਾਈ ਸੁਖਦੇਵ ਸਿੰਘ ਸੁਖਾ ਅਲੀਪੁਰ ਦੇ ਹਸਤਾਖਰਾਂ ਨਾਲ ਡਾਕ ਵਿਚ ਮਿਲੇ ਪੱਤਰ ਅਨੁਸਾਰ ਫੋਰਸ ਦੀ ਇਕ ਸਾਂਝੀ ਮੀਟਿੰਗ ਜਲੰਧਰ ਜ਼ਿਲੇ ਵਿਚ ਹੋਈ ਜਿਸ ਵਿਚ ਪਾਸ ਕੀਤੇ ਮਤੇ ਅਨੁਸਾਰ ਭਾਈ ਕੇਹਰ ਸਿੰਘ ਤੇ ਭਾਈ ਸਤਵੰਤ ਸਿੰਘ ਨੂੰ ਫਾਂਸੀ ਲਾਉਣ ਦੇ ਬਦਲੇ ਵਿਚ ਇਕ ਫਿਰਕੇ ਦੇ ਲੋਕਾਂ ਨਾਲ ਐਸਾ ਹੀ ਸਲੂਕ ਕੀਤਾ ਜਾਵੇਗਾ। ਇਸ ਮੀਟਿੰਗ ਦੀ ਪ੍ਰਧਾਨਗੀ ਕਮਾਂਡਰ ਦਰਸ਼ਨ ਸਿੰਘ ਭਾਈ ਸੁਖਦੇਵ ਸਿੰਘ ਸੁਖਾ ਅਲੀਪੁਰ ਅਤੇ ਹਰਜਿੰਦਰ ਜਿੰਦਾ ਫਿਰੋਜ਼ਪੁਰ ਨੇ ਕੀਤੀ ਤੇ ਇਸ ਵਿਚ 40 ਹਥਿਆਰਬੰਦ ਬੰਦ ਸਿੰਘਾਂ ਨੇ ਵੀ ਭਾਗ ਲਿਆ। ਇਕ ਹੋਰ ਮਤੇ ਰਾਹੀਂ ਉਹਨਾਂ ਜੇਲ੍ਹ ਅਧਿਕਾਰੀਆਂ ਨੂੰ ਜੋ ਸਿੰਘਾਂ ਨੂੰ ਤੰਗ ਕਰਦੇ ਹਨ ਸੋਧੇ ਜਾਣ ਦਾ ਫੈਸਲਾ ਕੀਤਾ ਗਿਆ। ਇਸ ਵਿਚ ਦੋਸ਼ ਲਾਇਆ ਗਿਆ ਕਿ ਫਿਰੋਜ਼ਪੁਰ ਜੇਲ੍ਹ ਵਿਚ 5 ਧਰਮੀ ਫੌਜੀਆਂ ਨੂੰ ਪਟਿਆਲੇ ਤੋਂ ਲਿਆ ਕੇ ਕੁਟਿਆ ਗਿਆ ਅਤੇ ਗੁਟਕੇ ਸਾਹਿਬਾਂ ਦੀ ਬੇਅਦਬੀ ਕੀਤੀ ਗਈ। ਮੀਟਿੰਗ ਵਿਚ ਦਸਿਆ ਗਿਆ ਕਿ ਭਾਈ ਕੁਲਵਿੰਦਰ ਸਿੰਘ ਮੋਦੀ, ਯਾਦਵਿੰਦਰ ਸਿੰਘ ਯਾਦਵ ਫਤਿਹਗੜ੍ਹ ਭਾਈ ਬਲਕਾਰ ਸਿੰਘ ਭੋਲਾ ਅਤੇ ਫੌਜੀ ਜਗਜੀਤ ਸਿੰਘ ਨੂੰ ਨਾਭੇ ਜੇਲ੍ਹ ਵਿਚ ਭੇਜ ਦਿਤਾ ਗਿਆ ਹੈ ਅਤੇ ਇਹਨਾਂ ਬਹੁਤ ਮਾੜਾ ਸਲੂਕ ਕੀਤਾ ਗਿਆ ਹੈ ਜਿਸ ਲਈ ਜਗਦੀ। ਸਿੰਘ ਸੁਪਰਡੈਂਟ, ਡਿਪਟੀ ਚੋਪੜਾ ਹੌਲਦਾਰ ਸਗਨ ਲਾਲ, ਹੌਲਦਾਰ [illegible] ਸਿੰਘ ਮੋਗਾ ਜ਼ਿੰਮੇਵਾਰ ਹਨ ਜਿਨ੍ਹਾਂ ਨੂੰ ਸੋਧਣ ਲਈ ਭਾਈ ਹਰਜਿੰਦਰ ਸਿੰਘ ਵਡਾ ਘਰ ਦੀ ਡਿਊਟੀ ਲਾ ਦਿਤੀ ਗਈ ਹੈ।

(ਬਾਕੀ ਸਫਾ 6 ਤੇ)



ਜ਼ਿਲਾ ਅੰਮ੍ਰਿਤਸਰ ਵਿਚ ਬੀ. ਐਸ. ਐਫ. ਵਲੋਂ ਕੱਕੜ ਪਿੰਡ ਦੇ ਟਿਊਬਵੈਲ ਤੋਂ 35 ਲੱਖ ਦੇ ਸੋਨੇ ਦੇ ਬਿਸਕੁਟ ਫੜੇ ਗਏ। ਤਸਵੀਰ ਵਿਚ ਸ੍ਰੀ ਬੀ. ਐਸ. ਬਿਸ਼ਟ ਅਤੇ ਨਾਕਾ ਪਾਰਟੀ ਦੇ ਜਵਾਨ ਖੜੇ ਹਨ। ਫੋਟੋ—ਡਿੰਪਲ ਰਾਣਾ

# ਬੱਬਰ ਖਾਲਸਾ ਜਥੇਬੰਦੀ ਨਿਰਦੋਸ਼ਾਂ ਦੇ ਕਤਲਾਂ ਦੇ ਵਿਰੁਧ

ਅੰਮ੍ਰਿਤਸਰ, 23 ਜਨਵਰੀ—ਬੱਬਰ ਖਾਲਸਾ ਇੰਟਰਨੈਸ਼ਨਲ ਦੀ ਇਕ ਮੀਟਿੰਗ ਅੰਮ੍ਰਿਤਸਰ ਦੇ ਕਿਸੇ ਗੁਪਤ ਥਾਂ ਤੇ ਭਾਈ ਸੁਖਦੇਵ ਸਿੰਘ ਬੱਬਰ ਦੀ ਅਗਵਾਈ ਹੇਠ ਹੋਈ ਜਿਸ ਵਿਚ ਮਾਝਾ ਦੁਆਬਾ ਅਤੇ ਮਾਲਵਾ ਦੇ ਏਰੀਆ ਕਮਾਂਡਰਾਂ ਦੇ ਇਲਾਵਾ ਜ਼ਿਲੇ ਦੇ ਸੇਵਾਦਾਰਾਂ ਨੇ ਹਿੱਸਾ ਲਿਆ। ਮੀਟਿੰਗ ਵਿਚ ਪੰਜਾਬ ਦੀ ਮੌਜੂਦਾ ਹਾਲਤ ਦਾ ਵਿਸਥਾਰ ਪੂਰਬਕ ਜਾਇਜ਼ਾ ਲਿਆ ਗਿਆ ਅਤੇ ਕੁਝ ਮਤੇ ਪਾਸ ਕੀਤੇ ਗਏ। ਪਹਿਲੇ ਮਤੇ ਰਾਹੀਂ ਭਾਈ ਸਤਵੰਤ ਸਿੰਘ ਤੇ ਭਾਈ ਕੇਹਰ ਸਿੰਘ ਨੂੰ ਭਰਪੂਰ ਸ਼ਰਧਾਂਜਲੀ ਭੇਟ ਕੀਤੀ ਗਈ। ਸਿਖ ਇਤਿਹਾਸ ਵਿਚ ਇਹਨਾਂ ਦਾ ਨਾਮ ਸੁਨਹਿਰੀ ਅਖਰਾਂ ਵਿਚ ਲਿਖਿਆ ਜਾਵੇਗਾ ਵਿਸ਼ਵਾਸ ਕੀਤਾ ਕਿ ਇਹਨਾ ਸ਼ਹੀਦੀਆਂ ਨਾਲ ਸੰਘਰਸ਼ ਨੂੰ ਨਵੀਂ ਜਾਨ ਮਿਲੇਗੀ। ਦੂਸਰੇ ਮਤੇ ਰਾਹੀਂ ਫੈਸਲਾ ਕੀਤਾ ਗਿਆ ਕਿ ਜਥੇਬੰਦੀ ਨੇੜੇ ਭਵਿਖ ਵਿਚ ਇਨ੍ਹਾਂ ਦੋਵਾਂ ਸ਼ਹੀਦਾਂ ਨੂੰ ਸ਼ਹੀਦ ਬਾਬਾ ਦੀਪ ਸਿੰਘ ਮੈਡਲ ਨਾਲ ਸਨਮਾਨਿਤ ਕਰੇਗੀ।

ਇਕ ਹੋਰ ਮਤੇ ਰਾਹੀਂ ਸਰਕਾਰ ਦੀ ਸਿਖ ਮਾਰੂ ਨੀਤੀ ਦੀ ਨਿੰਦਾ ਕੀਤੀ ਅਤੇ ਮੁਸਲਮਾਨ, ਇਸਾਈ, ਪਾਰਸੀ ਤੇ ਬਾਲਮੀਕੀ ਅਤੇ ਹੋਰ ਘਟ ਗਿਣਤੀ ਵਰਗ ਨੂੰ ਅਪੀਲ ਕੀਤੀ ਗਈ ਕਿ ਉਹ ਸਰਕਾਰ ਦੀ ਤਾਨਾਸ਼ਾਹੀ ਅਤੇ ਫਿਰਕਾਪ੍ਰਸਤੀ ਵਿਰੁਧ ਇਕ ਪਲੇਟ ਫਾਰਮ ਤੇ ਇਕਠੇ ਹੋਣ। ਇਕ ਹੋਰ ਮਤੇ ਰਾਹੀਂ ਇਹ ਸਪਸ਼ਟ ਕੀਤਾ ਗਿਆ ਕਿ ਬੱਬਰ ਖਾਲਸਾ ਜਥੇਬੰਦੀ ਕਿਸੇ ਧਰਮ ਜਾਂ ਫਿਰਕੇ ਦੇ ਖਿਲਾਫ ਨਹੀਂ ਅਤੇ ਨਿਰਦੋਸ਼ਾਂ ਦੇ ਕਤਲਾਂ ਦੇ ਬਿਲਕੁਲ ਵਿਰੁਧ ਹੈ ਜਥੇਬੰਦੀ ਵਲੋਂ ਲੁਟਾਂ ਖੋਹਾਂ ਕਰਨ ਵਾਲੇ ਅਤੇ ਧਮਕੀ ਭਰੇ ਪੱਤਰ ਲਿਖਣ ਵਾਲੇ ਅਨਸਰਾਂ ਨੂੰ ਸਖਤ ਚੇਤਾਵਨੀ ਦਿਤੀ ਗਈ। ਅਗਲੇ ਮਤੇ ਰਾਹੀਂ ਇਹ ਸਪਸ਼ਟ ਕੀਤਾ ਗਿਆ ਕਿ ਸਿੱਖ ਕੌਮ ਹਮੇਸ਼ਾਂ ਹੀ ਇਹਨਾ ਸਖਸ਼ੀਅਤਾਂ ਦਾ ਸਤਿਕਾਰ ਕਰਦੀ ਹੈ ਜਿਹਨਾ ਨੇ ਸਿਖ ਕੌਮ ਲਈ ਕਦੀ ਆਹ ਦਾ ਨਾਅਰਾ ਲਾਇਆ ਹੈ ਜਿਵੇਂ ਕਿ ਪੁਰਾਤਨ ਸਮੇਂ ਵਿਚ ਨਵਾਬ ਮਲੇਰ ਕੋਟਲਾ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਛੋਟੇ ਸਾਹਿਬਜ਼ਾਦਿਆਂ ਦੀਆਂ ਸ਼ਹਾਦਤਾਂ ਤੇ ਆਹ ਦਾ ਨਾਅਰਾ ਮਾਰਿਆ। ਉਸੇ ਤਰ੍ਹਾਂ ਮੌਜੂਦਾ ਸਮੇਂ ਸ੍ਰੀ ਰਾਮ ਜੇਠ ਮਲਾਨੀ ਵਰਗੇ ਕਈ ਹੋਰ ਵਿਅਕਤੀਆਂ ਦਾ ਸਤਿਕਾਰ ਹੁੰਦਾ ਰਹੇਗਾ। ਅਖੀਰਲੇ ਮਤੇ ਰਾਹੀਂ ਐਮਨੈਸਟੀ ਇੰਟਰਨੈਸ਼ਨਲ ਦਾ ਧੰਨਵਾਦ ਕੀਤਾ ਗਿਆ ਜਿਸ ਨੇ ਭਾਈ ਕੇਹਰ ਸਿੰਘ ਦੇ ਸਪੁਤਰ ਸ: ਰਾਜਿੰਦਰ ਸਿੰਘ ਨੂੰ ਲੰਡਨ ਸਦਿਆਂ ਹੈ ਅਤੇ ਫਾਂਸੀ ਬਾਰੇ ਵਿਚਾਰ ਰਖਣ ਲਈ ਕਿਹਾ ਹੈ। ਐਮਨੈਸਟੀ ਇੰਟਰਨੈਸ਼ਨਲ ਨੂੰ ਪੰਜਾਬ ਵਿਚ ਆ ਕੇ ਸਰਕਾਰੀ ਅਤਿਵਾਦ ਦੀ ਨਿਰਪੱਖ ਜਾਂਚ ਕਰਨ ਦੀ ਅਪੀਲ ਕੀਤੀ ਗਈ।

# ਪਿਉ-ਪੁਤਰ ਤੇ ਉਬਲਦੇ ਤੇਲ ਦੀ ਕੜਾਹੀ ਸੁਟ ਦਿਤੀ

ਰਾਜਪੁਰ, 23 ਜਨਵਰੀ (ਹਿ. ਸ.)—ਨੇੜੇ ਦੇ ਪਿੰਡ ਸੈਦ ਖੇੜੀ ਵਿਚ ਪਿਉ-ਪੁਤਰ ਤੇ ਉਬਲਦੇ ਤੇਲ ਦੀ ਕੜਾਹੀ ਸੁਟ ਕੇ ਉਹਨਾਂ ਨੂੰ ਬੁਰੀ ਤਰ੍ਹਾਂ ਝੁਲਸਾ ਦੇਣ ਦੀ ਸੂਚਨਾ ਮਿਲੀ ਹੈ। ਪ੍ਰਾਪਤ ਜਾਣਕਾਰੀ ਅਨੁਸਾਰ ਉਕਤ ਪਿੰਡ ਵਿਚ ਅਮਰ ਸਿੰਘ ਅਤੇ ਸਤਨਾਮ ਸਿੰਘ (ਪਿਉ-ਪੁਤਰ) ਪਕੌੜੇ ਤਲਨ ਦੀ ਦੁਕਾਨ ਕਰਕੇ ਆਪਣੀ ਰੋਟੀ ਕਮਾਉਂਦੇ ਸਨ ਕਿ ਉਹਨਾਂ ਦਾ ਝਗੜਾ ਕਿਸੇ ਗੱਲ ਤੇ ਬੱਗਾ ਸਿੰਘ ਨਾਲ ਹੋ ਗਿਆ ਜਿਸ ਤੇ ਬੱਗਾ ਸਿੰਘ ਨੇ ਭੱਠੀ ਤੇ ਉਬਲ ਰਹੇ ਤੇਲ ਦੀ ਕੜਾਹੀ ਕਥਿਤ ਤੌਰ ਤੇ ਉਹਨਾਂ ਦੋਨਾਂ ਪਿਉ ਪੁਤਰ ਤੇ ਸੁਟ ਦਿਤੀ ਜਿਸ ਦੇ ਸਿੱਟੇ ਵਜੋਂ ਦੋਨੋਂ ਗੰਭੀਰ ਰੂਪ ਵਿਚ ਝੁਲਸ ਗਏ ਤੇ ਬੱਗਾ ਸਿੰਘ ਫਰਾਰ ਹੋ ਗਿਆ ਦੋਨਾਂ ਜ਼ਖਮੀਆਂ ਨੂੰ ਨੇੜੇ ਦੇ ਪ੍ਰਾਈਵੇਟ ਹਸਪਤਾਲ ਵਿਚ ਦਾਖਲ ਕਰਾਇਆ ਗਿਆ ਹੈ ਇਸ ਘਟਨਾ ਦੀ ਸੂਚਨਾ ਪੁਲਿਸ ਨੂੰ ਦਿਤੀ ਗਈ ਤੇ ਪੁਲਿਸ ਨੇ ਬੱਗਾ ਸਿੰਘ ਦੀ ਤਲਾਸ਼ ਸ਼ੁਰੂ ਕਰ ਦਿਤੀ ਹੈ।

# 3.7 ਲੱਖ ਰੁਪਏ ਦਾ ਸੋਨਾ ਬਰਾਮਦ

ਅੰਮ੍ਰਿਤਸਰ, 23 ਜਨਵਰੀ (ਯੂ)—ਬੀ. ਐਸ. ਐਫ. ਨੇ ਬੀਤੀ ਰਾਤ ਜ਼ਿਲਾ ਅੰਮ੍ਰਿਤਸਰ ਦੇ ਪਿੰਡ ਕੱਕੜ ਕਲਾਂ ਤੋਂ 3.7 ਲਖ ਰੁਪਏ ਦਾ ਸੋਨਾ ਬਰਾਮਦ ਕੀਤਾ ਹੈ। ਇਹ ਸੋਨਾ ਬਿਸਕੁਟਾਂ ਦੀ ਸ਼ਕਲ ਵਿਚ ਹੈ ਅਤੇ ਹਿੰਦ-ਪਾਕਿ ਸੀਮਾ ਦੇ ਨੇੜੇ ਕਮਾਦੀ ਦੇ ਇਕ ਖੇਤ ਚੋਂ ਮਿਲਿਆ ਹੈ। ਇਸ ਸਬੰਧ ਵਿਚ ਬਲਬੀਰ ਸਿੰਘ ਨਾਂ ਦੇ ਇਕ ਵਿਅਕਤੀ ਨੂੰ ਗ੍ਰਿਫਤਾਰ ਕੀਤਾ ਗਿਆ ਹੈ। ਇਹ ਸੋਨਾ ਦਿੱਲੀ ਦੇ ਇਕ ਬਦਨਾਮ ਸਮਗਲਰ ਨੂੰ ਦਿਤਾ ਜਾਣਾ ਸੀ।

# ਅਨੰਤਨਾਗ 'ਚ ਬੰਬ ਧਮਾਕੇ

ਅਨੰਤਨਾਗ, 23 ਜਨਵਰੀ—(ਯੂ. ਐਨ. ਆਈ) ਬੀਤੀ ਰਾਤ ਅਨੰਤਨਾਗ ਉਸ ਵੇਲੇ ਬਹੁਤ ਵੱਡਾ ਝਟਕਾ ਲੱਗਾ ਜਦੋਂ 2 ਸ਼ਕਤੀਸ਼ਾਲੀ ਬੰਬ ਧਮਾਕੇ ਹੋਣ ਨਾਲ ਕਸਬੇ ਵਿਚ ਦਹਿਸ਼ਤ ਫੈਲ ਗਈ। ਇਹ ਧਮਾਕੇ 7.25 ਵਜੇ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਬੱਸ ਯਾਰਡ ਵਿਚ ਹੋਏ ਜਿਸ ਨਾਲ ਦੋ ਸਰਕਾਰੀ ਬੱਸਾਂ ਨੂੰ ਨੁਕਸਾਨ ਪੁਜਾ। ਕਿਸੇ ਦੇ ਜ਼ਖਮੀ ਹੋਣ ਦੀ ਇਤਲਾਹ ਨਹੀਂ ਹੈ।

# ਬਿਹਾਰ ਅਸੈਂਬਲੀ ਦੇ ਸਪੀਕਰ ਵਲੋਂ ਅਸਤੀਫਾ

ਪਟਨਾ, 23 ਜਨਵਰੀ (ਯੂ ਐਨ ਆਈ)—ਬਿਹਾਰ ਅਸੈਂਬਲੀ ਦੇ ਸਪੀਕਰ ਸ਼ਿਵ ਚੰਦਰਾ ਰਾਮ ਨੇ ਅਜ ਅਸਤੀਫਾ ਦੇ ਦਿਤਾ।

# ਬਰਾਤ ਬੇਰੰਗ ਮੁੜੀ

ਮੁਜ਼ਫਰਨਗਰ, 23ਜਨਵਰੀ—(ਹ.ਸ.) ਸਥਾਨਕ ਇਕ ਮੁਸਲਮ ਪਰਵਾਰ ਵਿਚ ਆਈ ਬਰਾਤ ਨੂੰ ਇਸ ਲਈ ਬੇਰੰਗ ਪਰਤਨਾ ਪਿਆ ਕਿਉਂਕਿ ਲੜਕੀ ਵਾਲਿਆਂ ਨੇ ਦਹੇਜ ਵਿਚ ਇਕ ਲਖ ਰੁਪਏ ਦੀ ਨਕਦ ਰਕਮ ਨਹੀਂ ਦਿੱਤੀ।

ਪ੍ਰਾਪਤ ਜਾਣਕਾਰੀ ਅਨੁਸਾਰ ਮੰਡਾਨਾਕਸੂਤਵਾਨ ਦੇ ਇਕ ਮੁਸਲਿਮ ਪ੍ਰਵਾਰ ਚ ਬਰਾਤ ਆਈ ਤਾਂ ਜਦੋਂ ਸਭ ਰਸਮਾ ਵਿਆਹ ਦੀਆਂ ਪੂਰੀਆਂ ਹੋ ਗਈਆਂ ਤਾਂ ਲੜਕੇ ਦੇ ਪਿਤਾ ਨੇ ਲੜਕੀ ਦੇ ਬਾਪ ਪਾਸੋਂ ਇਕ ਲਖ ਰੁਪਏ ਦੀ ਰਕਮ ਮੰਗੀ ਜਿਸਤੇ ਉਸ ਨੇ ਉਸ [illegible] ਮੰਗ ਪੂਰੀ ਕਰਨ ਵਿਚ ਅਸਮਰਥਾ ਪ੍ਰਗਟ ਕੀਤੀ

ਇੰਦੌਰ, 23 ਜਨਵਰੀ (ਯੂ)—ਪਛਮੀ ਮੱਧ ਪ੍ਰਦੇਸ਼ ਵਿਚ ਬੀਤੀ ਰਾਤ ਦੋ ਸੜਕ ਹਾਦਸਿਆਂ ਵਿਚ 21 ਵਿਅਕਤੀ ਮਾਰੇ ਗਏ ਜਦਕਿ 7 ਜ਼ਖਮੀ ਹੋ ਗਏ।

# ਜੰਮੂ ਤੇ ਆਸਪਾਸ ਸਕੂਲ ਖੁਲ੍ਹ ਗਏ

ਜੰਮੂ, 23 ਜਨਵਰੀ—ਅੱਜ ਲਗਪਗ 11 ਦਿਨ ਬਾਅਦ ਜੰਮੂ ਤੇ ਆਸਪਾਸ ਦੇ ਖੇਤਰਾਂ ਵਿਚ ਸਕੂਲ ਕਾਲਜ ਖੁਲ੍ਹ ਗਏ ਤੇ ਹੁਣ ਉਥੇ ਸਥਿਤੀ ਪੂਰੀ ਤਰ੍ਹਾਂ ਨਾਰਮਲ ਹੋ ਗਈ ਹੈ। ਉਕਤ ਜਾਣਕਾਰੀ ਦੇਂਦੇ ਹੋਏ ਰਾਜ ਦੇ ਇਕ ਸਰਕਾਰੀ ਬੁਲਾਰੇ ਨੇ ਦਸਿਆ ਕਿ ਬੀਤੀ 13 ਜਨਵਰੀ ਨੂੰ ਸਥਿਤੀ ਖਰਾਬ ਹੋਣ ਕਾਰਨਲਗਾਏ ਗਏ ਕਰਫਿਊ ਕਾਰਨ ਸਾਰੇ ਵਿਦਿਅਕ ਅਦਾਰੇ ਅਣਮਿਥੇ ਸਮੇਂ ਲਈ ਬੰਦ ਕਰ ਦਿਤੇ ਗਏ ਸਨ। ਬੁਲਾਰੇ ਅਨੁਸਾਰ ਉਧਮਪੁਰ ਵਿਚ ਵੀ ਸਾਰੇ ਸਕੂਲ ਕਾਲਜ ਖੋਲ੍ਹ ਦਿਤੇ ਗਏ ਹਨ ਤੇ ਹੁਣ ਉਥੇ ਕਿਸੇ ਕਿਸਮ ਦਾ ਖਿਚਾਅ ਨਹੀਂ ਹੈ। ਇਹ ਵਰਨਣ ਯੋਗ ਹੈ ਕਿ ਬੀਤੀ 13 ਜਨਵਰੀ ਨੂੰ ਗੁਰਪੁਰਬ ਦੇ ਸਬੰਧ ਵਿਚ ਕਢੇ ਗਏ ਨਗਰ ਕੀਰਤਨ ਦੌਰਾਨ ਦੋ ਫਿਰਕਿਆਂ ਵਿਚਕਾਰ ਸੰਘਰਸ਼ ਹੋਣ ਦੇ ਸਿੱਟੇ ਵਜੋਂ ਉਥੇ ਪ੍ਰਸ਼ਾਸਨ ਵਲੋਂ ਅਣਮਿਥੇ ਸਮੇਂ ਲਈ ਕਰਫਿਊ ਲਾਗੂ ਕਰ ਦਿਤਾ ਗਿਆ ਸੀ ਜੋ ਅੱਜ ਪੂਰੀ ਤਰ੍ਹਾਂ ਨਾਲ ਖਤਮ ਕਰ ਦਿਤਾ ਗਿਆ। ਅਜ ਬੱਚੇ ਆਪਣੇ ਨਿਯਤ ਸਮੇਂ ਅਨੁਸਾਰ ਸਕੂਲਾਂ ਨੂੰ ਜਾਂਦੇ ਦੇਖੇ ਗਏ। ਇਸਤੋਂ ਇਲਾਵਾ ਸਾਰੇ ਸਰਕਾਰੀ ਅਤੇ ਪ੍ਰਾਈਵੇਟ ਅਦਾਰਿਆਂ ਵਿਚ ਵੀ ਨਾਰਮਲ ਢੰਗ ਨਾਲ ਕੰਮ ਜਾਰੀ ਹੈ।

# ਗਣਤੰਤਰ ਦਿਵਸ ਦੀ ਤਿਆਰੀ ਮੁਕੰਮਲ

ਜਲੰਧਰ, 23 ਜਨਵਰੀ—ਸ੍ਰੀ ਸੁਧੀਰ ਮਿੱਤਲ, ਆਈ. ਏ. ਐਸ. ਡਿਪਟੀ ਕਮਿਸ਼ਨਰ ਜਲੰਧਰ ਨੇ ਇਥੇ ਦਸਿਆ ਕਿ ਜਲੰਧਰ ਵਿਚ ਗਣਤੰਤਰ ਦਿਵਸ ਮਨਾਉਣ ਸਬੰਧੀ ਸਭ ਪ੍ਰਬੰਧ ਮੁਕੰਮਲ ਕਰ ਲਏ ਗਏ ਹਨ। 26 ਜਨਵਰੀ 89 ਨੂੰ ਸਵੇਰ ਦੇ ਠੀਕ 9 ਵਜੇ ਸ੍ਰੀ ਤੇਜਿੰਦਰ ਖੰਨਾ ਵਿਤ ਕਮਿਸ਼ਨਰ, ਮਾਲ ਗੁਰੂ ਗੋਬਿੰਦ ਸਿੰਘ ਸਟੇਡੀਅਮ ਵਿਖੇ ਕੌਮੀ ਝੰਡਾ ਲਹਿਰਾਉਣ ਦੀ ਰਸਮ ਅਦਾ ਕਰਨਗੇ ਇਸ ਮੌਕੇ ਤੇ ਪੀ. ਏ. ਪੀ. ਪੰਜਾਬ ਪੁਲਿਸ ਐਨ. ਸੀ. ਸੀ. ਸਕਾਊਟ, ਗਰਲਗਾਈਡਸ ਅਤੇ ਸਕੂਲਾਂ ਤੇ ਕਾਲਜਾਂ ਤੋਂ ਆਏ ਬੱਚਿਆਂ ਵਲੋਂ ਸ਼ਾਨਦਾਰ ਮਾਰਚ ਪਾਸਟ ਹੋਵੇਗੀ। ਸਕੂਲੀ ਬੱਚਿਆਂ ਵਲੋਂ ਪੀ. ਟੀ. ਸ਼ੋਅ ਵੀ ਹੋਣਗੇ। ਸਕੂਲਾਂ ਤੇ ਕਾਲਜਾਂ ਦੇ ਵਿਦਿਆਰਥੀਆਂ ਵਲੋਂ ਸਭਿਆਚਾਰਕ ਪ੍ਰੋਗਰਾਮ ਦੇ ਨਾਲ ਭੰਗੜਾ ਤੇ ਗਿੱਧਾ ਵੀ ਹੋਵੇਗਾ।

ਸ੍ਰੀ ਮਿੱਤਲ ਨੇ ਸਵਤੰਤਰਤਾ ਸੰਗਰਾਮੀਆਂ ਨੂੰ ਅਪੀਲ ਕੀਤੀ ਕਿ ਉਹ ਵੱਧ ਤੋਂ ਵੱਧ ਗਿਣਤੀ ਵਿਚ ਇਸ ਸਮਾਗਮ ਵਿਚ ਸ਼ਾਮਲ ਹੋਣ। ਉਹਨਾਂ ਦੇ ਬੈਠਣ ਲਈ ਵਿਸ਼ੇਸ਼ ਪ੍ਰਬੰਧ ਕੀਤੇ ਗਏ ਹਨ।

# ਲੰਡਨ ਵਿਚ ਖਾਲਿਸਤਾਨ ਦੇ ਹੱਕ ਵਿਚ ਸਿੱਖਾਂ ਵਲੋਂ ਭਾਰੀ ਵਿਖਾਵਾ

ਲੰਡਨ, 23 ਜਨਵਰੀ—(ਯੂ) ਬੀਤੀ ਰਾਤ 5 ਹਜ਼ਾਰ ਸਿੱਖਾਂ ਵਲੋਂ ਇੰਡੀਅਨ ਹਾਈ ਕਮਿਸ਼ਨ ਵਲ ਮਾਰਚ ਕੀਤਾ ਗਿਆ। ਵਿਖਾਵਾਕਾਰੀ ਖਾਲਿਸਤਾਨ ਦੇ ਹੱਕ ਵਿਚ ਅਤੇ ਸਤਵੰਤ ਸਿੰਘ ਤੇ ਕੇਹਰ ਸਿੰਘ ਦੀ ਫਾਂਸੀ ਦੇ ਵਿਰੁਧ ਨਾਅਰੇ ਬੁਲੰਦ ਕਰ ਰਹੇ ਸਨ। ਨੀਲਾ ਤਾਰਾ ਅਪਰੇਸ਼ਨ ਤੋਂ ਬਾਅਦ ਸਾਢੇ 4 ਸਾਲ ਦੇ ਅਰਸੇ ਤੋਂ ਬਾਅਦ ਸਿੱਖਾਂ ਵਲੋਂ ਇਹ ਸਭ ਤੋਂ ਵੱਡਾ ਵਿਖਾਵਾ ਕੀਤਾ ਗਿਆ। ਭਾਰੀ ਤਾਦਾਦ ਵਿਚ ਔਰਤਾਂ ਅਤੇ ਬਚਿਆਂ ਤੋਂ ਇਲਾਵਾ ਖਾਲਿਸਤਾਨ ਪੱਖੀ ਪਰਮੁਖ ਵਿਅਕਤੀਆਂ ਨੇ ਵੀ ਮਾਰਚ ਵਿਚ ਸ਼ਿਰਕਤ ਕੀਤੀ। ਜਿਉਂ ਹੀ ਹਜ਼ਾਰਾਂ ਸਿੱਖਾਂ ਦਾ ਜਲੂਸ ਨਾਅਰੇ ਮਾਰਦਾ ਹਾਈ ਕਮਿਸ਼ਨ ਵਲ ਗਿਆ ਤਾਂ ਫੋਰਸ ਵਲੋਂ ਹਾਈ ਕਮਿਸ਼ਨ ਦੀ ਬਿਲਡਿੰਗ ਨੂੰ ਘੇਰ ਲਿਆ ਗਿਆ। ਸਿੱਖ ਵਿਖਾਵਾਕਾਰੀ ਜੋ ਸਾਊਥ ਹਾਲ ਬਿਰਮਿੰਘਮ ਆਦਿ ਖੇਤਰਾਂ ਵਿਚੋਂ ਆਏ ਸਨ ਦੀ ਅਗਵਾਈ ਪੰਜ ਪਿਆਰੇ ਕਰ ਰਹੇ ਸਨ। ਲੰਡਨ ਵਿਚ ਵਸਦੇ 4 ਲੱਖ ਸਿੱਖਾਂ ਦੀ ਪ੍ਰਤੀਨਿਧਤਾ ਕਰਦੀਆਂ ਖਾੜਕੂ ਜਥੇਬੰਦੀਆਂ ਵਿਚ ਇੰਟਰਨੈਸ਼ਨਲ ਸਿਖ ਯੂਥ ਫੈਡਰੇਸ਼ਨ, ਦਮਦਮੀ ਟਕਸਾਲ, ਬੱਬਰ ਖਾਲਸਾ, ਦਲ ਖਾਲਸਾ ਅਤੇ ਖਾਲਿਸਤਾਨ ਨੈਸ਼ਨਲ ਆਰਗੇਨਾਈਜ਼ੇਸ਼ਨ ਸ਼ਾਮਲ ਹਨ। ਖਾੜਕੂ ਗਰੁਪਾਂ ਨੇ ਦਾਅਵਾ ਕੀਤਾ ਹੈ ਕਿ ਜੂਨ 1984 ਤੋਂ ਬਾਅਦ ਵੱਡਾ ਇਕੱਠ ਕਰਨ ਵਿਚ ਕਾਮਯਾਬ ਰਹੀਆਂ ਹਨ।

# ਚੌਕੀਦਾਰ ਦੀ ਪੁਲਸ ਹਿਰਾਸਤ 'ਚ ਮੌਤ—ਇੰਸਪੈਕਟਰ ਤਬਦੀਲ

ਅੰਮ੍ਰਿਤਸਰ, 23 ਜਨਵਰੀ (ਯੂ. ਐਨ. ਆਈ.)—ਛੇਹਰਟਾ ਥਾਣੇ ਦੇ ਇੰਸਪੈਕਟਰ ਆਤਮਾ ਸਿੰਘ ਨੂੰ ਇਕ ਚੌਕੀਦਾਰ ਪਿਆਰਾ ਸਿੰਘ ਦੀ ਮੌਤ ਦੇ ਸਬੰਧ ਵਿਚ ਪੁਲਸ ਲਾਈਨ ਵਿਚ ਤਬਦੀਲ ਕਰ ਦਿਤਾ ਗਿਆ ਹੈ ਅਤੇ ਮਾਮਲੇ ਦੀ ਮੈਜਿਸਟਰੇਟੀ ਜਾਂਚ ਦਾ ਹੁਕਮ ਦਿਤਾ ਗਿਆ ਹੈ। ਪਿਆਰਾ ਸਿੰਘ ਸਥਾਨਕ ਸਨਅਤਕਾਰ ਦੇ ਘਰ ਚੌਕੀਦਾਰ ਸੀ, ਉਸ ਨੂੰ 11 ਜਨਵਰੀ ਨੂੰ ਇਕ ਚੋਰੀ ਦੇ ਕੇਸ ਵਿਚ 4 ਹੋਰ ਵਿਅਕਤੀਆਂ ਨਾਲ ਹਿਰਾਸਤ 'ਚ ਲਿਆ ਗਿਆ ਸੀ ਤੇ ਉਸ ਦੀ ਪੁਲਸ ਹਿਰਾਸਤ ਵਿਚ ਹੀ ਮੌਤ ਹੋ ਗਈ ਸੀ। ਜ਼ਿਲੇ ਦੇ ਐਸ. ਐਸ. ਪੀ. ਸ੍ਰੀ ਸੁਰੇਸ਼ ਅਰੋੜਾ ਨੇ ਘਟਨਾ ਦੀ ਪੁਸ਼ਟੀ ਕੀਤੀ ਤੇ ਤੁਰੰਤ ਜਾਂਚ ਦਾ ਹੁਕਮ ਦਿਤਾ। ਸੀ. ਪੀ. ਆਈ. ਦੇ ਜ਼ਿਲਾ ਸਕਤਰ ਹਰਭਜਨ ਸਿੰਘ ਨੇ ਇਸ ਮਾਮਲੇ ਦੀ ਜੁਡੀਸ਼ਲ ਜਾਂਚ ਦੀ ਮੰਗ ਕੀਤੀ ਹੈ। ਉਹਨਾਂ ਦੋਸ਼ ਲਾਇਆ ਕਿ ਪਿਆਰਾ ਸਿੰਘ ਦੀ ਵਧੇਰੇ ਕੁਟਮਾਰ ਕਾਰਨ ਮੌਤ ਹੋਈ।

# ਤਾਮਿਲਨਾਡੂ ਦੇ ਚੋਣ ਤੀਜੇ ਜਮਹੂਰੀਤਾਕਤਾਂ ਦੀ ਜਿੱਤ

ਅੰਮ੍ਰਿਤਸਰ, 23 ਜਨਵਰੀ (ਯੂ)—ਸੰਯੁਕਤ ਅਕਾਲੀ ਦਲ (ਤਲਵੰਡੀ) ਨੇ ਤਾਮਲ ਨਾਡੂ ਵਿਚ ਡੀ. ਐਮ. ਕੇ. ਦੀ ਜਿੱਤ ਨੂੰ ਜਮਹੂਰੀ ਤਾਕਤਾਂ ਦੀ ਜਿੱਤ ਕਰਾਰ ਦਿਤਾ ਹੈ। ਪਾਰਟੀ ਪ੍ਰਧਾਨ ਸ੍ਰੀ ਕਰੁਣਾਨਿਧੀ ਦੇ ਨਾਂ ਪਾਰਟੀ ਦੇ ਜਨਰਲ ਸਕੱਤਰ ਮਨਜੀਤ ਸਿੰਘ ਕਲਕੱਤਾ ਵਲੋਂ ਦਿਤੀ ਗਈ ਟੈਲੀਗਰਾਮ ਵਿਚ ਆਖਿਆ ਗਿਆ ਹੈ ਕਿ ਕਾਂਗਰਸ ਨੂੰ ਲੋਕਾਂ ਦੇ ਫੈਸਲੇ ਅਗੇ ਸਿਰ ਝੁਕਾਉਣਾ ਚਾਹੀਦਾ ਹੈ ਜੋ ਕਿ ਭ੍ਰਿਸ਼ਟਾਚਾਰ ਦੇ ਵਿਰੁਧ ਹਨ। ਉਹਨਾਂ ਨੇ ਨੈਸ਼ਨਲ ਫਰੰਟ ਦੇ ਚੇਅਰਮੈਨ ਸ੍ਰੀ ਰਾਮਾਰਾਓ ਜਨਤਾ ਦਲ ਦੇ ਪ੍ਰਧਾਨ ਸ੍ਰੀ ਵੀ ਪੀ. ਸਿੰਘ ਅਤੇ ਪਛਮੀ ਬੰਗਾਲ, ਕੇਰਲਾ ਅਤੇ ਹਰਿਆਣਾ ਦੇ ਮੁਖ ਮੰਤਰੀਆਂ ਨੂੰ ਵਧਾਈ ਦਿਤੀ ਹੈ ਕਿ ਉਹਨਾਂ ਦੀਆਂ ਅਣਥਕ ਕੋਸ਼ਿਸ਼ਾਂ ਕਾਰਣ ਡੀ. ਐਮ. ਕੇ. ਦੀ ਜਿੱਤ ਹੋਈ ਹੈ।

ਜਲੰਧਰ, (ਯੂ)—ਰਾਜ ਇਕਾਈ ਸੀ. ਪੀ. ਆਈ. (ਐਮ) ਦੇ ਸਕੱਤਰ ਗੁਰਬਚਨ ਸਿੰਘ ਰੰਧਾਵਾ ਨੇ ਅੱਜ ਇਥੇ ਕਿਹਾ ਕਿ ਤਾਮਲ ਨਾਡੂ ਵਿਚ ਕਾਂਗਰਸ (ਆਈ) ਦੀ ਹਾਰ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਦੀ ਨਿੱਜੀ ਹਾਰ ਹੈ, ਜਿਨ੍ਹਾਂ ਨੇ ਚੋਣਾਂ ਵਿਚ ਹਰ ਕਿਸਮ ਦੇ ਹੱਥ ਕੰਡੇ ਵਰਤੇ ਹਨ। ਉਹਨਾਂ ਕਿਹਾ ਕਿ ਨਤੀਜੇ ਦਸਦੇ ਹਨ ਕਿ ਕਾਂਗਰਸ (ਆਈ) ਲੋਕ ਵਿਰੋਧੀ ਨੀਤੀਆਂ ਅਤੇ ਕੁਰੱਪਸ਼ਨ ਦੇ ਸਕੈਂਡਲਾਂ ਕਾਰਨ ਅਵਾਮ ਨਾਲੋਂ ਅਲੱਗ ਥਲੱਗ ਹੋ ਗਈ ਹੈ। ਉਹਨਾਂ ਨੇ ਤਾਮਲਨਾਡੂ ਲੋਕਾਂ ਨੂੰ ਰਾਜੀਵ ਗਾਂਧੀ ਦੀ ਹਾਰ ਵਾਸਤੇ ਵਧਾਈ ਦਿਤੀ ਹੈ।

ਨਵੀਂ ਦਿੱਲੀ, (ਹਿ. ਸ.)—ਦੱਖਣੀ ਭਾਰਤ ਦੇ ਤਿੰਨ ਰਾਜਾਂ ਵਿਚ ਹੋਈਆਂ ਚੋਣਾਂ ਵਿਚ ਤਾਮਿਲਨਾਡੂ ਵਿਚ ਡੀ. ਐਮ. ਕੇ ਫਰੰਟ 165 ਸੀਟਾਂ ਹਾਸਲ ਕਰਕੇ ਦੋ ਤਿਹਾਈ ਬਹੁਮਤ ਪ੍ਰਾਪਤ ਕਰ ਗਿਆ ਹੈ ਅਤੇ ਉਹ ਹੁਣ ਉਥੇ ਆਪਣੀ ਸਰਕਾਰ ਬਣਾਏਗੀ। ਇਸ ਫ੍ਰੰਟ ਵਿਚੋਂ ਡੀ. ਐਮ.ਕੇ. ਪਾਰਟੀ ਨੂੰ ਇਕੱਲੇ 144 ਸੀਟਾਂ ਪ੍ਰਾਪਤ ਹੋਈਆਂ ਹਨ। ਲਗਪਗ 13 ਸਾਲ ਦੇ ਸਮੇਂ ਦੇ ਬਾਅਦ ਉਥੇ ਸਰਕਾਰ ਵਿਚ ਤਬਦੀਲੀ ਆਈ ਹੈ ਜਦਕਿ ਉਥੇ ਪਹਿਲੇ ਏ. ਡੀ. ਐਮ. ਕੇ. ਦੀ ਪਾਰਟੀ ਦੀ ਸਰਕਾਰ ਕਾਇਮ ਰਹੀ ਤੇ ਪਾਰਟੀ ਦੇ ਨੇਤਾ ਸ੍ਰੀ ਐਮ. ਜੀ. ਰਾਮਾਚੰਦਰਨ ਦੀ ਮੌਤ ਦੇ ਬਾਅਦ ਇਹ ਪਾਰਟੀ ਦੋ ਧੜਿਆਂ ਵਿਚ ਵੰਡ ਗਈ ਜਿਸ ਕਾਰਨ ਇਸ ਪਾਰਟੀ ਨੂੰ ਹਾਰ ਦਾ ਸਾਹਮਣਾ ਕਰਨਾ ਪਿਆ। ਇਸ ਹਾਰ ਦਾ ਮੁਖ ਕਾਰਨ ਦੋ ਔਰਤਾਂ ਸ੍ਰੀਮਤੀ ਐਮ. ਜਾਨਕੀ ਰਾਮਚੰਦਰਨ ਅਤੇ ਕੁਮਾਰੀ ਜੈ ਲਲਿਤਾ ਵਿਚਕਾਰ ਆਪਸੀ ਝਗੜਾ ਹੋਣਾ ਹੈ ਜਿਸ ਦਾ ਪੂਰਾ-ਪੂਰਾ ਲਾਭ ਸ੍ਰੀ ਕਰੁਣਾਨਿਧੀ ਦੀ ਅਗਵਾਈ ਵਾਲੀ ਡੀ. ਐਮ. ਕੇ. ਪਾਰਟੀ ਨੇ ਉਠਾਇਆ ਅਤੇ ਉਸ ਨੂੰ ਇਹਨਾਂ ਚੋਣਾਂ ਦੌਰਾਨ ਜਿੱਤ ਪ੍ਰਾਪਤ ਕਰਕੇ ਸਰਕਾਰ ਬਣਾਉਣ ਦਾ ਮੌਕਾ ਹਾਸਲ ਹੋਇਆ।

ਚੰਡੀਗੜ੍ਹ: (ਯੂ)—ਅੱਜ ਜਨਤਾ ਦਲ ਪਾਰਲੀਮੈਂਟਰੀ ਬੋਰਡ ਦੇ ਚੇਅਰਮੈਨ ਸ੍ਰੀ ਦੇਵੀ ਲਾਲ ਨੇ ਪ੍ਰਧਾਨ ਮੰਤਰੀ ਤੋਂ ਮੰਗ ਕੀਤੀ ਹੈ ਕਿ ਜਾਂ ਤਾਂ ਉਹ ਅਸਤੀਫਾ ਦੇ ਦੇਣ ਜਾਂ ਤੁਰੰਤ ਲੋਕ ਸਭਾ ਦੀਆਂ ਮੱਧਕਾਲੀ ਚੋਣਾਂ ਦਾ ਐਲਾਨ ਕਰਨ ਕਿਉਂਕਿ ਵੋਟਰਾਂ ਨੇ ਉਹਨਾਂ ਦੀ ਸਰਕਾਰ ਨੂੰ ਰੱਦ ਕਰ ਦਿਤਾ ਹੈ। ਤਾਮਲਨਾਡੂ ਅਸੈਂਬਲੀ ਚੋਣਾਂ ਦੇ ਨਤੀਜਿਆਂ ਤੇ ਟਿੱਪਣੀ ਕਰਦਿਆਂ ਉਹਨਾਂ ਕਿਹਾ ਕਿ ਇਹਨਾਂ ਸਾਬਤ ਕਰ ਦਿਤਾ ਹੈ ਕਿ ਕਾਂਗਰਸ ਵਿਰੋਧੀ ਲਹਿਰ ਸਾਰੇ ਦੇਸ਼ 'ਚ ਚਲ ਰਹੀ ਹੈ। ਇਥੇ ਇਕ ਬਿਆਨ ਵਿਚ ਉਹਨਾਂ ਕਿਹਾ ਕਿ ਤਾਮਲਨਾਡੂ ਚੋਣ ਨਤੀਜਿਆਂ ਨੂੰ ਲੈ ਕੇ ਵੋਟਰਾਂ ਦੇ ਬਦਲੇ ਮੂਡ ਨੂੰ ਵੇਖ ਇਹ ਜ਼ਰੂਰੀ ਹੋ ਗਿਆ ਹੈ ਕਿ ਕੇਂਦਰ ਵਿਚ ਨਵੀਂ ਸਰਕਾਰ ਬਣੇ। ਸ੍ਰੀ ਦੇਵੀ ਲਾਲ ਨੇ ਕਿਹਾ ਕਿ ਜੇ ਪ੍ਰਧਾਨ ਮੰਤਰੀ ਅਜਿਹਾ ਨਹੀਂ ਕਰਦੇ ਅਤੇ ਸਤਾ ਵਿਚ ਰਹਿੰਦੇ ਹਨ ਤਾਂ ਇਹ ਬਹੁਤ ਵੱਡਾ ਵਿਸ਼ਵਾਸਘਾਤ ਹੋਵੇਗਾ।

ਚੰਡੀਗੜ੍ਹ, (ਅ)—ਪੰਜਾਬ ਦੇ ਸਾਬਕਾ ਮੁਖ ਮੰਤਰੀ ਅਤੇ ਅਕਾਲੀ ਦਲ (ਲੌਂਗੋਵਾਲ) ਦੇ ਲੀਡਰ ਸੁਰਜੀਤ ਸਿੰਘ ਬਰਨਾਲਾ ਨੇ ਡੀ. ਐਮ. ਕੇ. ਦੇ ਪ੍ਰਧਾਨ ਐਮ. ਕਰੁਣਾਨਿਧੀ ਨੂੰ ਤਾਮਲਨਾਡੂ ਵਿਚ ਅਸੈਂਬਲੀ ਚੋਣਾਂ ਵਿਚ ਵੱਡੀ ਸਫਲਤਾ ਪ੍ਰਾਪਤ ਕਰਨ ਤੇ ਵਧਾਈ ਦਿਤੀ ਹੈ। ਇਕ ਬਿਆਨ ਵਿਚ ਉਹਨਾਂ ਕਿਹਾ ਕਿ ਚੋਣਾਂ ਦੇ ਨਤੀਜਿਆਂ ਨੇ ਇਹ ਸਾਬਤ ਕਰ ਦਿਤਾ ਹੈ ਕਿ ਦੇਸ਼ ਵਿਚ ਕਾਂਗਰਸ (ਆਈ) ਦੇ ਰਾਜ ਦਾ ਅੰਤ ਹੋਣਾ ਸ਼ੁਰੂ ਹੋ ਗਿਆ ਹੈ।

# ਲੇਡੀ ਹੈਲਥ ਵਿਜ਼ਟਰਜ਼ ਵਿਚ ਬੇਚੈਨੀ ਦੀ ਲਹਿਰ ਤਨਖਾਹਾਂ ਵਿਚ ਵਾਧਾ ਕਰਨ ਦੀ ਪੁਰਜ਼ੋਰ ਮੰਗ

ਜਲੰਧਰ, 23 ਜਨਵਰੀ—ਬੀਤੇ ਦਿਨੀਂ ਈ. ਐਸ. ਆਈ. ਹਸਪਤਾਲ ਲੁਧਿਆਣਾ ਵਿਖੇ ਲੇਡੀ ਹੈਲਥ ਵਿਜ਼ਟਰਜ਼ ਅਤੇ ਏ. ਐਨ. ਐਮਜ਼ ਦੀ ਇਕ ਹੰਗਾਮੀ ਮੀਟਿੰਗ ਹੋਈ ਜਿਸ ਵਿਚ ਪੇ-ਕਮਿਸ਼ਨ ਦੀ ਰਿਪੋਰਟ ਜਿਹੜੀ ਕਿ ਇਹਨਾਂ ਦੇ ਹਿੱਤਾਂ ਦੇ ਲੋੜੀਂਦੇ ਦੀ ਖਿਲਾਫ਼ਤ ਦੀ ਸਖਤ ਨਿਖੇਧੀ ਕੀਤੀ ਗਈ। ਇਹ ਵਰਗ ਜੋ ਕਿ ਪਿੰਡਾਂ ਦੇ ਘਰੋਂ ਘਰੀ ਜਾ ਕੇ ਕੌਮੀ ਸਿਹਤ ਪ੍ਰੋਗਰਾਮਾਂ ਦੇ ਟੀਚਿਆਂ ਨੂੰ ਪੂਰਾ ਕਰਨ ਲਈ ਦਿਨ ਰਾਤ ਮੇਹਨਤ ਕਰ ਰਿਹਾ ਹੈ ਨਾਲ ਪੇ-ਕਮਿਸ਼ਨ ਨੇ ਇਹਨਾਂ ਦੇ ਹਿੱਤਾਂ ਦਾ ਬੜੀ ਬੇਰਹਿਮੀ ਨਾਲ ਕਤਲ ਕੀਤਾ ਹੈ।

ਉਹਨਾਂ ਇਕ ਮਤੇ ਰਾਹੀਂ ਮੰਗ ਕੀਤੀ ਕਿ ਲੇਡੀ ਹੈਲਥ ਵਿਜ਼ਟਰ ਨੂੰ 1640-2926 ਦਾ ਸਕੇਲ, ਬਲਾਕ ਸੁਪਰਵਾਈਜ਼ਰ ਨੂੰ 1800-3200 ਦਾ ਤੇ ਏ. ਐਨ. ਐਮ. ਨੂੰ 1410-2640 ਦਾ ਸਕੇਲ ਦਿਤਾ ਜਾਵੇ। ਨਹੀਂ ਤਾਂ 29.1.89 ਨੂੰ ਹੋ ਰਹੀ। ਪੈਰਾ ਮੈਡੀਕਲ ਦੀ ਸਾਂਝੀ ਮੀਟਿੰਗ ਵਿਚ ਅਜਿਹਾ ਕਦਮ ਚੁਕਣ ਲਈ ਮਜਬੂਰ ਹੋ ਜਾਵਾਂਗੇ ਜੋ ਕੌਮੀ ਸਿਹਤ ਪ੍ਰੋਗਰਾਮਾਂ ਲਈ ਨੁਕਸਾਨਦੇਹ ਹੋਵੇਗਾ ਅਤੇ ਇਸ ਦੀ ਜ਼ਿੰਮੇਵਾਰੀ ਸਰਕਾਰ ਸਿਰ ਹੋਵੇਗੀ।

# ਅਕਾਲੀ ਪੱਤ੍ਰਕਾ



ਫਾਊਂਡਰ ਸਵ: ਅਮਰ ਸਿੰਘ ਦੁਸਾਂਝ ਫੋਨ ਘਰ : 2522
ਰਜਿਸਟਰਡ ਨੰ: P B J L 24
ਜਿਲਦ ਨੰ: 73 ਅੰਕ 281
ਮੁੱਖ ਸਪਾਦਕ ਰਤਨੇਸ਼ ਸਿੰਘ ਸੋਢੀ ਫੋਨ : 73979
ਐਤਵਾਰ 29 ਜਨਵਰੀ 1989 ਮੁ: 11 ਮਾਘ 2045 (ਮੁੱਲ 80 ਪੈਸੇ)
ਫਾਊਂਡਰ ਐਡੀਟਰ-ਸਵ: ਗਿਆਨੀ ਸਾਦੀ ਸਿੰਘ ਫੋਨ ਘਰ 2708
ਸਥਾਪਤ : 1920
ਹਵਾਈ ਜਹਾਜ਼ਰਾਹੀਂ ਇਕ ਰੁਪਇਆ

## ਪੰਜਾਬ ਵਿਚ ਵੱਖ-ਵੱਖ ਥਾਵਾਂ ਤੇ 5 ਸ਼ੱਕੀ ਵਿਅਕਤੀ ਹਲਾਕ

### ਇਕ ਬੰਦਾ ਅਗਵਾ—ਲੁੱਟ ਖੋਹ ਦੀਆਂ ਵੀ ਵਾਰਦਾਤਾਂ

ਚੰਡੀਗੜ੍ਹ, 28 ਜਨਵਰੀ—(ਯੂ ਹਿ.ਸ) ਕਲ ਰਾਤ ਪੁਲਸ ਤੇ ਅੱਤਵਾਦੀਆਂ ਵਿਚਕਾਰ ਹੋਏ ਮੁਕਾਬਲਿਆਂ ਵਿਚ ਤਿੰਨ ਅੱਤਵਾਦੀ ਮਾਰੇ ਗਏ। ਇਹਨਾਂ ਦੇ ਕਬਜ਼ੇ ਵਿਚੋਂ ਭਾਰੀ ਮਾਤਰਾ ਵਿਚ ਗੋਲੀ ਸਿੱਕਾ ਬਰਾਮਦ ਹੋਇਆ।

ਪੁਲਸ ਸੂਤਰਾਂ ਤੋਂ ਪ੍ਰਾਪਤ ਜਾਣਕਾਰੀ ਦੇ ਅਨੁਸਾਰ ਕਲ ਰਾਤ ਥਾਣਾ ਕਾਦੀਆਂ (ਜਿਲ੍ਹਾ ਅੰਮ੍ਰਿਤਸਰ) ਦੇ ਪਿੰਡ ਰਾਮਪੁਰ ਵਿਚ ਸੀਮਾ ਸੁਰੱਖਿਆ ਬਲਾ ਤੇ ਪੰਜਾਬ ਪੁਲਸ ਵਲੋਂ ਸਾਂਝੀ ਗਸ਼ਤ ਦੇ ਦੌਰਾਨ 4 ਸ਼ੱਕੀ ਆਦਮੀਆਂ ਨੂੰ ਦੇਖਿਆ ਇਹਨਾਂ ਨੂੰ ਜਦ ਗਸ਼ਤੀ ਪਾਰਟੀ ਨੇ ਰੋਕਣ ਲਈ ਆਖਿਆਂ ਤਾਂ ਇਹਨਾਂ ਅੱਗੋਂ ਗੋਲੀ ਚਲਾ ਦਿਤੀ ਜਿਸ ਦੇ ਜੁਆਬ ਵਿਚ ਗਸ਼ਤੀ ਪਾਰਟੀ ਨੇ ਵੀ ਗੋਲੀ ਚਲਾਈ ਇਸ ਮੁਕਾਬਲੇ ਵਿਚ ਇਕਅੱਤਵਾਦੀ ਮਾਰਿਆ ਗਿਆ ਜਦ ਤਿੰਨ ਅੱਤਵਾਦੀ ਦੌੜ ਜਾਣ ਵਿਚ ਸਫਲ ਹੋ ਗਏ।

ਮ੍ਰਿਤਕਾਂ ਪਾਸੋਂ ਇਕ ਚੀਨੀ ਅਸਾਲਟ ਰਾਇਫਲ ਏ. ਕੇ. 47 ਤੇ ਹੋਰ ਗੋਲੀ ਸਿੱਕਾ ਵੀ ਬਰਾਮਦ ਹੋਇਆ।

**ਪਛਾਣ**

ਪੁਲਸ ਸੂਤਰਾਂ ਨੇ ਮ੍ਰਿਤਕ ਅੱਤਵਾਦੀ ਦੀ ਪਛਾਣ ਮੰਗਲ ਸਿੰਘ (ਧਰਵਕੋਟ) ਦੇ ਰੂਪ ਵਿਚ ਕੀਤੀ ਹੈ। ਪੁਲਸ ਨੂੰ ਹੋਰਨਾਂ ਘਟਨਾਵਾਂ ਤੋਂ ਇਲਾਵਾ ਪਿਛਲੇ ਮੰਗਲਵਾਰ ਨੂੰ ਕਾਦੀਆਂ ਦੇ ਐਸ. ਐਚ. ਓ ਗੁਰਸੇਵਕ ਸਿੰਘ ਨੂੰ ਬੰਬ ਨਾਲ ਉਡਾਉਣ ਦੀ ਘਟਨਾ ਵਿਚ ਵੀ ਲੋੜੀਂਦਾ ਸੀ।

ਜਲੰਧਰ ਤੋਂ ਪ੍ਰਾਪਤ ਸੂਚਨਾ ਅਨੁਸਾਰ ਕਲ੍ਹ ਰਾਤ ਥਾਣਾ ਬੰਗਾ ਦੇ ਪਿੰਡ ਘੁਮਨ ਫਰਾਲਾ ਦੇ ਵਿਚਕਾਰ ਹੋਏ ਪੁਲਸ ਅੱਤਵਾਦੀ ਮੁਕਾਬਲੇ ਵਿਚ ਇਕ ਚੀਨੀਅਸਾਲਟ ਰਾਇਫਲ, ਇਕ ਮੇਗਜ਼ੀਨ, ਦੋ ਕਾਰਤੂਸ ਤੇ 15 ਚਲੇ ਹੋਏ ਕਾਰਤੂਸਾ ਦੇ ਖੋਲ ਮਿਲੇ ਹਨ।

ਪੁਲਸ ਸੂਤਰਾ ਅਨੁਸਾਰ ਉਪਰੋਕਤ ਅੱਤਵਾਦੀ ਉਸ ਸਮੇਂ ਮਾਰਿਆਂ ਗਿਆ ਜਦੋਂ ਪੁਲਸ ਵਲੋਂ ਕੀਤੀ ਗਈ ਨਾਕਾਬੰਦੀ ਦੇ ਦੌਰਾਨ ਰੁਕਣ ਦਾ ਇਸ਼ਾਰਾ ਮਿਲਣ ਤੇ ਇਸ ਨੇ ਰੁਕਣ ਦੀ ਥਾਂ ਨਾਕਾ-ਪਾਰਟੀ ਤੇ ਗੋਲੀ ਚਲਾ ਦਿਤੀ।

ਪੁਲਸ ਸੂਤਰਾਂ ਨੇ ਮ੍ਰਿਤਕ ਅੱਤਵਾਦੀ ਦੀ ਪਛਾਣ ਅਮਰਜੀਤ ਸਿੰਘ ਉਰਫ ਸਹਿਜ਼ਾਦਾ ਦੇ ਰੂਪ ਵਿਚ ਕੀਤੀ ਗਈ ਤੇ ਇਹ ਥਾਣਾ ਆਦਮਪੁਰ ਦੇ ਪਿੰਡ ਧੀਰੋਵਾਲ ਦਾ ਰਹਿਣ ਵਾਲਾ ਹੈ। ਪੁਲਸ ਅਨੁਸਾਰ ਮ੍ਰਿਤਕ ਪੁਲਸ ਨੂੰ ਕਈ ਵਖ ਵਖ ਘਟਨਾਵਾਂ ਵਿਚ ਲੋੜੀਂਦਾ ਸੀ।

ਬੰਗਾ ਪੁਲਸ ਨੇ ਇਸ ਸਬੰਧ ਵਿਚ ਕੇਸ ਦਰਜ ਕਰ ਲਿਆ ਹੈ।

ਇਕ ਹੋਰ ਸੂਚਨਾ ਅਨੁਸਾਰ ਪਟਿਆਲਾ ਜ਼ਿਲੇ ਵਿਚ ਵੀ ਇਕ ਅੱਤਵਾਦੀ ਪੁਲਸ ਮੁਕਾਬਲੇ ਵਿਚ ਮਾਰਿਆ।

ਇਕ ਹੋਰ ਇਤਲਾਹ ਅਨੁਸਾਰ ਥਾਣਾ ਕਾਦੀਆਂ ਦੇ ਐਸ. ਐਚ. ਓ. ਗੁਰਸੇਵਕ ਸਿੰਘ ਦੀ ਹੱਤਿਆ ਲਈ ਬੱਬਰ ਖਾਲਸਾ ਦਾ ਇਕ ਮੈਂਬਰ ਅਤੇ ਤਿੰਨ ਹੋਰ ਦਹਿਸ਼ਤਵਾਦੀ ਵਖ ਵਖ ਥਾਵਾਂ ਤੇ ਮਾਰੇ ਗਏ ਜਦ ਕਿ ਇਕ ਵਿਅਕਤੀ ਨੂੰ ਅਗਵਾ ਕਰ ਲਿਆ। ਬੱਬਰ ਖਾਲਸ ਦਾ ਮੈਂਬਰ ਬਟਾਲਾ ਦੇ ਪਿੰਡ ਰਾਮਪੁਰ ਵਿਖੇ ਸੁਰਖਿਆ ਅਮਲੇ ਨਾਲ ਹੋਏ ਮੁਕਾਬਲੇ ਵਿਚ ਮਾਰਿਆ ਗਿਆ ਇਸਦਾ ਨਾਂ ਮੰਗਲ ਸਿੰਘ ਉਰਫ ਮੰਗੀ ਹੈ। ਬੀਤੀ ਰਾਤ ਫਿਰੋਜ਼ਪੁਰ ਸ਼ਹਿਰ ਵਿਚ 5 ਦਹਿਸ਼ਤਵਾਦੀਆਂ ਨੇ ਨਾਰ ਕੁਮਾਰ ਨਾਂ ਦੇ ਇਕ ਵਿਅਕਤੀ ਨੂੰ ਉਸਦੇ ਘਰੋਂ ਅਗਵਾ ਕਰ ਲਿਆ। ਇਕ ਦਹਿਸ਼ਤਵਾਦੀ ਖੇਮਕਰਨ ਸੈਕਟਰ ਵਿਚ ਉਸ ਵੇਲੇ ਮਾਰਿਆ ਗਿਆ ਜਦ ਉਹ ਪਾਕਿਸਤਾਨ ਤੋਂ ਭਾਰਤ ਵਿਚ ਦਾਖਲ ਹੋਣ ਦਾ ਯਤਨ ਕਰ ਰਿਹਾ ਸੀ।

**ਖਾਲਿਸਤਾਨੀ ਝੰਡੇ ਲਹਿਰਾਏ**

ਗੋਇੰਦਵਾਲ, (ਰੰਗੀਲਾ) ਗਣਤੰਤਰ ਦਿਵਸ ਉਪਰ 26 ਜਨਵਰੀ ਨੂੰ ਜਿਥੇ ਸਰਕਾਰ ਵਲੋਂ ਪਬਲਿਕ ਥਾਵਾਂ ਉਪਰ ਤਿਰੰਗੇ ਝੰਡੇ ਲਹਿਰਾਏ ਗਏ। ਉਥੇ ਇਸ ਅਵਸਰ ਤੇ ਖਾੜਕੂ ਜਥੇਬੰਦੀਆਂ ਵਲੋਂ ਵਖ ਵਖ ਥਾਵਾਂ ਉਪਰ ਖਾਲਿਸਤਾਨੀ ਝੰਡੇ ਲਹਿਰਾਏ ਜਾਣ ਦੀਆ ਵੀ ਖਬਰਾਂ ਮਿਲੀਆਂ ਹਨ। ਪਿੰਡ ਤੁੜ, ਟਾਂਡਾ, ਖਾਨ, ਛਾਪੜੀ ਅਤੇ ਖੋਲੇ ਵਿਖੇ ਖਾਲਿਸਤਾਨੀ ਝੰਡੇ ਲਹਿਰਾਂਦੇ ਦੇਖੇ ਗਏ।

ਪ੍ਰੈਸ ਨੂੰ ਭੇਜੇ ਗਏ ਪ੍ਰੈਸ ਨੋਟ ਵਿਚ ਪਿੰਡ ਖਾਨ ਛਾਪੜੀ, ਤੁੜ, ਟਾਂਡਾ ਅਤੇ ਖੋਲੇ ਵਿਖੇ ਖਾਲਿਸਤਾਨੀ ਝੰਡੇ ਲਹਿਰਾਉਣ ਦੀ ਜ਼ਿੰਮੇਵਾਰੀ ਭਿੰਡਰਾਂਵਾਲਾ ਟਾਈਗਰ ਫੋਰਸ ਆਫ ਖਾਲਿਸਤਾਨ ਦੇ ਲੈਫਟੀਨੈਂਟ ਜਨਰਲ ਭਾਈ ਸੁਖਵਿੰਦਰ ਸਿੰਘ ਸੰਘਾ ਵਲੋਂ ਲਈ ਗਈ ਹੈ। ਪ੍ਰੈਸ ਨੋਟ ਵਿਚ ਅਗੇ ਲਿਖਿਆ ਹੈ ਕਿ ਇਹਨਾਂ ਝੰਡਿਆਂ ਨੂੰ ਪਾੜਨ ਜਾਂ ਲਾਹੁਣ ਵਾਲਿਆਂ ਨੂੰ ਵੀ ਗਦਾਰਾਂ ਵਾਂਗ ਛੇਤੀ ਹੀ ਸੋਧ ਦਿਤਾ ਜਾਵੇਗਾ।

**ਲੁੱਟ ਦੀ ਵਾਰਦਾਤ**

ਨਵੀਂ ਦਿਲੀ, (ਹ.ਸ.) ਸੁਪਤ ਬਜ਼ਾਰ ਦੇ ਸੁਪਰਵਾਈਜ਼ ਬਾਲ ਕ੍ਰਿਸਨ ਪਾਸੋਂ ਦੋ ਅਣਪਛਾਤੇ ਨੌਜਵਾਨਾਂ ਨੇ ਪਿਸਤੌਲ ਦੀ ਨੋਕ ਤੇ 1794 ਰੁ: ਲੁਟ ਲਏ।

ਪ੍ਰਾਪਤ ਜਾਣਕਾਰੀ ਦੇ ਅਨੁਸਾਰ ਇਹ ਲੁਟ ਉਸ ਸਮੇਂ ਹੋਈ ਜਦੋਂ ਬਾਲ ਕਿਸਨ ਪੂਰੇ ਦਿਨ ਦੀ ਵਿਕਰੀ ਖਤਮ ਕਰਕੇ ਰੁਖਏ ਗਿਣ ਰਿਹਾ ਸੀ। ਪੁਲਸ ਨੇ ਕੇਸ ਦਰਜ ਕਰ ਲਿਆ ਹੈ।

**ਪਿਸਤੌਲ ਸਮੇਤ ਗ੍ਰਿਫਤਾਰ**

ਨਵੀਂ ਦਿਲੀ, ਹ. ਸ. ਕਿਸ਼ਨਨਗਰ ਪੁਲਸ ਨੇ ਕਲ ਇਕ ਆਦਮੀ ਨੂੰ ਭਰੇ ਹੋਏ ਪਿਸਤੌਲ ਸਮੇਤ ਗ੍ਰਿਫਤਾਰ ਕੀਤਾ। ਪੁਲਸ ਅਨੁਸਾਰ ਫੜੇ ਗਏ ਕਥਿਤ ਦੋਸ਼ੀ ਦਾ ਨਾਂ ਅਲੀ ਖਾਂ (ਸ਼ਿਵਪੁਰੀ) ਹੈ। ਪੁਲਸ ਇਸ ਪਾਸੋਂ ਪੁਛਗਿਛ ਸ਼ੁਰੂ ਕਰ ਦਿਤੀ ਹੈ। (ਸਫਾ 4)



ਰਾਜਪਾਲ ਦੇ ਸਲਾਹਕਾਰ ਸ੍ਰੀ ਰਿਬੇਰੋ ਜ਼ਿਲਾ ਜਲੰਧਰ ਦੇ ਪਿੰਡ ਮਲ੍ਹੀਆਂ ਵਿਖੇ ਲੋਕ ਸ਼ਕਤੀ ਸਮਾਗਮ ਦੌਰਾਨ ਪੰਚਾਂ ਅਤੇ ਸਰਪੰਚਾਂ ਨੂੰ ਸੰਬੋਧਨ ਕਰਦੇ ਹੋਏ।

## ਰਿਬੇਰੋ ਵਲੋਂ ਲੋਕਾਂ ਦੀਆਂ ਸ਼ਿਕਾਇਤਾਂ ਸੁਨਣ ਦਾ ਕੰਮ ਸ਼ੁਰੂ

ਜਲੰਧਰ, 28 ਜਨਵਰੀ—ਅਤਵਾਦੀਆਂ ਦਾ ਕੋਈ ਧਰਮ ਨਹੀਂ ਹੈ ਅਤੇ ਉਹ ਆਪਣੇ ਭੈੜੇ ਕੰਮਾਂ ਰਾਹੀਂ ਰਾਜ ਦੇ ਵਿਕਾਸ ਨੂੰ ਤਬਾਹ ਕਰ ਰਹੇ ਹਨ। ਸ੍ਰੀ ਜੇ. ਐਫ. ਰਿਬੇਰੋ ਸਲਾਹਕਾਰ ਗਵਰਨਰ ਪੰਜਾਬ ਨੇ ਉਪਰੋਕਤ ਸ਼ਬਦ ਪਿੰਡ ਮਲੀਆਂ ਅਤੇ ਬੇਪਾਰਾਏਕਲਾਂ ਵਿਚ ਹੋਏ ਲੋਕ ਸ਼ਕਤੀ ਸਮਾਗਮਾ ਵਿਚ ਪਰਗਟ ਕੀਤੇ ਆਪ ਨੇ ਕਿਹਾ ਪੁਲਿਸ ਵਿਭਾਗ ਨੂੰ ਹਦਾਇਤਾਂ ਜਾਰੀ ਕਰ ਦਿਤੀਆਂ ਗਈਆਂ ਹਨ ਕਿ ਉਹ ਨਿਰਦੋਸ਼ ਵਿਅਕਤੀਆਂ ਨੂੰ ਤੰਗ ਨਾ ਕਰਨ। ਆਪ ਨੇ ਲੋਕਾਂ ਨੂੰ ਕਿਹਾ ਕਿ ਉਹ ਪੁਲਿਸ ਜਾਂ ਪ੍ਰਸ਼ਾਸਨ ਵਲੋਂ ਤੰਗ ਕੀਤੇ ਜਾਣ ਦੀਆਂ ਸ਼ਿਕਾਇਤਾਂ ਸਰਕਾਰ ਦੇ ਧਿਆਨ ਵਿਚ ਲਿਆਉਣ।

ਪੰਜਾਬੀ ਲੋਕਾਂ ਵਿਸ਼ੇਸ਼ ਤੌਰ ਤੇ ਸਿੱਖਾਂ ਦੀ ਸ਼ਲਾਘਾ ਕਰਦੇ ਹੋਏ ਸ੍ਰੀ ਰਿਬੇਰੋ ਨੇ ਕਿਹਾ ਕਿ ਪੰਜਾਬ ਸਦਾ ਵਿਕਾਸ ਦੇ ਕੰਮਾਂ ਵਿਚ ਦੇਸ਼ ਦਾ ਮੋਹਰੀ ਰਿਹਾ ਹੈ ਅਤੇ ਪੰਜਾਬੀਆਂ ਦੀ ਸਖਤ ਮੇਹਨਤ ਸਦਕਾ ਪੰਜਾਬ ਖੁਸ਼ ਹਾਲ ਸੂਬਾ ਅਖਵਾਦਾ ਹੈ ਆਪਨੇ ਕਿਹਾ ਕਿ ਪੰਜਾਬ ਗੜਬੜ ਦੇ ਬਾਵਜੂਦ ਖੁਸ਼ਹਾਲੀ ਅਤੇ ਵਿਕਾਸ ਦੇ ਖੇਤਰ ਵਿਚ ਅਗੇ ਵੱਧ ਰਿਹਾ ਹੈ। ਜਥੇਦਾਰ ਦਰਸ਼ਨ ਸਿੰਘ ਅਤੇ ਬਾਬਾ ਠਾਕਰ ਸਿੰਘ ਦੇ ਬਿਆਨਾ ਦੀ ਚਰਚਾ ਕਰਦੇ ਹੋਏ ਆਪ ਨੇ ਕਿਹਾ ਕਿ ਕੋਈ ਵੀ ਸੱਚਾ ਸਿੱਖ ਮਾਸੂਮ ਬਚਿਆਂ ਅਤੇ ਮਿਸਤਰੀਆਂ ਨੂੰ ਕਤਲ ਨਹੀਂ ਕਰਦਾ। ਅਤਵਾਦੀ ਦੇਸ਼ ਅਤੇ ਧਰਮ ਵਾਸਤੇ ਚੰਗਾ ਕੰਮ ਨਹੀਂ ਕਰ ਰਹੇ ਸਗੋਂ ਰਾਜ ਦੀ ਅਰਥਕਤਾ ਨੂੰ ਤਬਾਹ ਕਰ ਰਹੇ ਹਨ। ਆਪਨੇ ਕਿਹਾ ਕਿ ਹੁਣ ਲੋਕਾਂ ਦੀ ਵਿਚਾਰਧਾਰਾ ਵਿਚ ਬਹੁਤ ਤਬਦੀਲੀ ਆ ਚੁਕੀ ਹੈ ਅਤੇ ਲੋਕੀ ਸਵੈਇਛਾਂ ਨਾਲ ਰਾਜ ਵਿਚ ਕੌਮੀ ਏਕਤਾ ਦੀ ਸਥਾਪਨਾ ਲਈ ਅਗੇ ਆ ਰਹੇ ਹਨ। ਅਤੇ ਉਹ ਪ੍ਰਸ਼ਾਸਨ ਦੀ ਪੂਰੀ ਮਦਦ ਕਰ ਰਹੇ ਹਨ। ਸਲਾਹਕਾਰ ਨੇ ਕਿਹਾ ਕਿ ਲੋਕੀ ਸੂਬੇ ਵਿਚ ਤੁਰੰਤ ਅਮਨ ਦੀ ਬਹਾਲੀ ਚਾਹੁੰਦੇ ਹਨ ਅਤੇ ਉਹ ਸਰਕਾਰ ਨੂੰ ਵਿਕਾਸ ਕੰਮਾਂ ਵਿਚ ਆਪਣਾ ਪੂਰਾ ਸਹਿਯੋਗ ਦੇ ਰਹੇ ਹਨ। ਸ੍ਰੀ ਰਿਬੇਰੋ ਨੇ ਪੇਂਡੂ ਲੋਕਾਂ ਨੂੰ ਕਿਹਾ ਕਿ ਉਹ ਬਿਨਾ ਕਿਸੇ ਝਿਜਕ ਦੇ ਆਪਣੀਆਂ ਸਮਸਿਆਵਾਂ ਤੇ ਸ਼ਿਕਾਇਤਾਂ ਉਹਨਾਂ ਦੇ ਧਿਆਨ ਵਿਚ ਲਿਆਉਣ। ਆਪ ਨੇ ਕਿਹਾ ਕਿ ਪ੍ਰਸ਼ਾਸਨ ਨੂੰ ਜ਼ਰੂਰੀ ਹਦਾਇਤਾਂ ਜਾਰੀ ਕਰਦਿਤਿਅ ਗਈਆਂ ਹਨ ਕਿ ਉਹ ਲੋਕਾਂ ਦੀਆ ਸਮਸਿਆਵਾਂ ਤੇ ਸ਼ਕਾਇਤਾਂ ਦਾ ਨਿਪਟਾਰਾ ਕਰਨ ਵਲ ਖਾਸ਼ ਧਿਆਨ ਦੇਣ।।

## ਜੰਮੂ ਵਿਚ ਗੜਬੜ ਹੋਈ ਨਹੀਂ, ਕਰਵਾਈ ਗਈ

ਅੰਮ੍ਰਿਤਸਰ, 28 ਜਨਵਰੀ (ਮੇਤਾ ਸਿੰਘ)—ਪੰਜਾਬ ਮਨੁਖੀ ਅਧਿਕਾਰ ਸੰਸਥਾ ਦੀ ਇਕ ਦੋ ਮੈਂਬਰੀ ਟੀਮ ਜਿਸ ਨੇ ਹਿੰਸਾ ਤੋਂ ਪੀੜਤ ਜੰਮੂ ਸ਼ਹਿਰ ਦਾ ਦੌਰਾ ਕੀਤਾ। ਇਸ ਬਾਰੇ ਵੱਖ-ਵੱਖ ਸਾਧਨਾਂ ਰਾਹੀਂ ਜੋ ਅੰਕੜੇ ਇਕੱਠੇ ਕੀਤੇ, ਬਾਰੇ ਪੂਰੀ ਜਾਣਕਾਰੀ ਸੰਸਥਾ ਦੇ ਜਨਰਲ ਸਕੱਤਰ ਡੀ ਐਸ ਗਿੱਲ ਅਤੇ ਮੀਤ ਪ੍ਰਧਾਨ ਮਹਿੰਦਰ ਸਿੰਘ ਜਵੰਦਾ ਨੇ ਅੱਜ ਪ੍ਰੈਸ ਕਾਨਫਰੰਸ ਚ ਦਿੰਦਿਆਂ ਦਸਿਆ ਕਿ ਜੰਮੂ 'ਚ ਦੰਗੇ ਇਕ ਯੋਜਨਾਬੱਧ ਢੰਗ ਨਾਲ ਹੋਏ ਜੋ ਕਿ ਕਾਂਗਰਸ (ਆਈ) ਨੇ ਆਪਣੀ ਇਕ ਏਜੰਸੀ ਰਾਹੀਂ ਕਰਵਾਏ। ਉਹਨਾਂ ਕਿਹਾ ਕਿ ਕਾਂਗਰਸ (ਆਈ) 1984 ਦੇ ਦੰਗਿਆਂ ਕਾਰਨ ਕੌਮਾਂਤਰੀ ਪਧਰ ਤੇ ਬਦਨਾਮ ਹੋਈ ਕਿਉਂਕਿ ਉਸ ਤੇ ਦੋਸ਼ ਲੱਗਾ ਹੈ ਕਿ ਉਹ ਰਾਜ ਜਿਥੇ ਕਾਂਗਰਸ ਦੀ ਹਕੂਮਤ ਸੀ, ਸਿੱਖ ਦੰਗਿਆਂ ਦਾ ਸ਼ਿਕਾਰ ਹੋਏ। ਇਸ ਬਦਨਾਮੀ ਨੂੰ ਧੋਣ ਅਤੇ ਆ ਰਹੀਆਂ ਚੋਣਾਂ ਨੂੰ ਮੁਖ ਰਖਕੇ ਬਿਦਰ (ਕਰਨਾਟਕ) ਅਤੇ ਹੁਣ ਜੰਮੂ ਵਿਚ ਦੰਗੇ ਕਰਵਾਏ ਗਏ। ਜੰਮੂ ਦੇ ਦੰਗਿਆਂ ਦੀ ਤਰੀਖ ਤਾਮਲਨਾਡੂ ਦੀਆਂ ਚੋਣਾਂ ਨੂੰ ਮੁਖ ਰਖਕੇ ਰੱਖੀ ਗਈ। ਜੰਮੂ ਚ ਸ਼ਿਵ ਸੈਨਾ ਦੂਜੇ ਸੂਬਿਆਂ ਨਾਲੋਂ ਵਧ ਸੰਗਠਿਤ ਦੇਖੀ ਗਈ ਜਿਸ ਨੂੰ ਕਾਂਗਰਸ (ਆਈ) ਦੇ ਸੀਨੀਅਰ ਲੀਡਰਾਂ ਦੀ ਹਮਾਇਤ ਪ੍ਰਾਪਤ ਹੈ। ਜਿਸ ਸਮੇਂ ਦੰਗੇ ਹੋਏ ਉਸ ਸਮੇਂ ਗਰਮ ਪਾਣੀ ਦੀਆਂ ਬੋਤਲਾਂ ਤੇ ਹੋਰ ਗਰਮ ਚੀਜ਼ਾਂ ਦੀ ਵਰਤੋਂ ਕੀਤੀ ਗਈ ਤੇ ਸਿੱਖਾਂ ਵਿਰੁਧ ਪ੍ਰਚਾਰ ਕਰਕੇ ਹਮਲਿਆਂ ਦਾ ਸਿਲਸਲਾ ਸ਼ੁਰੂ ਕਰ ਦਿਤਾ ਗਿਆ। ਉਥੋਂ ਦੇ ਸਿੱਖਾਂ ਤੇ ਹੋਰ ਲੋਕਾਂ ਨੇ ਦਸਿਆ ਕਿ ਪੁਲਸ ਤੇ ਹੋਰ ਫੋਰਸਾਂ ਨੇ ਸਿੱਖਾਂ ਦੇ ਬਚਾਅ ਲਈ ਕੁਝ ਨਹੀਂ ਕੀਤਾ। ਉਹਨਾਂ ਦਸਿਆ ਕਿ ਜਦ ਇਹ ਦੰਗਿਆਂ ਤੋਂ ਪ੍ਰਭਾਵਤ ਲੋਕ ਕੋਈ ਸਹਾਇਤਾ ਦੀ ਮੰਗ ਕਰਦੇ ਤਾਂ ਫੋਰਸ ਦਾ ਜਵਾਬ ਸੀ ਕਿ ਉਹਨਾਂ ਨੂੰ ਹੁਕਮ ਨਹੀਂ। ਸ਼ਾਮ ਤਕ ਸ਼ਹਿਰ ਦੇ ਸਾਰੇ ਟੈਲੀਫੋਨ ਡੈਡ ਰਹੇ। ਸੰਚਾਰ ਸਾਧਨ ਵੀ ਨਾਕਾਮ ਰਹੇ। ਬਾਅਦ ਵਿਚ ਸ਼ਾਮ ਨੂੰ ਫੌਜ ਨੇ ਕੰਟਰੋਲ ਸੰਭਾਲਿਆ ਤਾਂ ਟੈਲੀਫੋਨ ਤੇ ਸੰਚਾਰ ਸਾਧਨ ਕੰਮ ਕਰਨ ਲਗ ਪਏ ਪਰ ਉਸ ਸਮੇਂ ਤਕ ਸਭ ਕੁਝ ਵਾਪਰ ਚੁਕਾ ਸੀ। ਸੰਸਥਾ ਮੁਖੀਆਂ ਨੇ ਹੋਰ ਦਸਿਆ ਕਿ ਜੰਮੂ ਤੋਂ ਬਾਹਰ ਊਧਮਪੁਰ, ਨੌਸ਼ਹਿਰਾ ਤੇ ਅਖਨੂਰ ਵਿਚ ਵੀ ਸ਼ਿਵ ਸੈਨਾ ਨੇ ਅਫਵਾਹਾਂ ਫੈਲਾ ਕੇ ਸਿੱਖਾਂ ਤੇ ਹਮਲੇ ਕਰਵਾਏ। ਮਿਲੀਆਂ ਰਿਪੋਰਟਾਂ ਅਨੁਸਾਰ ਦੰਗਿਆਂ ਦੇ ਦਿਨ ਅਜਿਹੇ ਹਾਲਾਤ ਸਨ ਰਾਜ ਦੇ ਮੁਖ ਮੰਤਰੀ ਫਾਰੂਕ ਅਬਦੁਲਾ ਨੂੰ ਵੀ ਸਹੀ ਰਿਪੋਰਟ ਸਮੇਂ ਸਿਰ ਨਹੀਂ ਸੀ ਮਿਲੀ। ਉਹਨਾਂ ਨੇ ਸ੍ਰੀ ਅਬਦੁਲਾ ਤੇ ਬਸਚੌਰ ਹੋਣ ਦਾ ਵੀ ਦੋਸ਼ ਲਾਇਆ। ਉਹਨਾ ਕਿਹਾ ਕਿ ਅਸੀਂ ਜਾਂਚ ਕਮਿਸ਼ਨ ਸਾਹਮਣੇ ਤਥਾਂ ਸਹਿਤ ਪੇਸ਼ ਕਰਾਂਗੇ। ਜੰਮੂ ਯੂਨਿਟ ਇਸ ਬਾਰੇ ਪੂਰਾ ਪਖ ਪੇਸ਼ ਕਰੇਗਾ। ਸ: ਗਿਲ ਤੇ ਸ: ਜਵੰਦਾ ਨੇ ਦਸਿਆ ਕਿ ਜਿਹੜੇ ਅਫਸਰ ਇਥੋਂ ਬਦਲ ਗਏ ਹਨ ਉਹ ਵੀ ਇਕ ਸਿਆਸੀ ਪ੍ਰੇਰਿਤ ਫੈਸਲਾ ਹੈ।

ਪ੍ਰੈੱਸ ਕਾਨਫਰੰਸ ਵਿਚ ਉਹਨਾਂ ਤੋਂ ਇਲਾਵਾ ਅੰਮ੍ਰਿਤਸਰ ਯੂਨਿਟ ਦੇ ਸ: ਵਰਿੰਦਰ ਪਾਲ ਸਿੰਘ ਭਾਟੀਆ ਐਡਵੋਕੇਟ, ਪ੍ਰੋਫੈਸਰ ਬਲਵਿੰਦਰ ਸਿੰਘ, ਪ੍ਰੋ: ਮਹਿੰਦਰ ਸਿੰਘ ਤੇ ਹੋਰ ਨੇਤਾ ਮੌਜੂਦ ਸਨ।

## ਰੋਡਵੇਜ਼ ਮੁਲਾਜ਼ਮਾਂ ਦੀ ਮੀਟਿੰਗ 7 ਨੂੰ

ਜਲੰਧਰ, 28 ਜਨਵਰੀ (ਹਿ. ਸ.)—ਪੰਜਾਬ ਰੋਡਵੇਜ਼ ਦੇ ਕਰਮਚਾਰੀਆਂ ਦੀਆਂ 9 ਵੱਖ ਵੱਖ ਜਥੇਬੰਦੀਆਂ ਦੀ ਸਾਂਝੀ ਐਕਸ਼ਨ ਕਮੇਟੀ ਦੀ ਮੀਟਿੰਗ ਹੋਈ ਜਿਸ ਵਿਚ ਫੈਸਲਾ ਕੀਤਾ ਗਿਆ ਕਿ ਅਗਲੇ ਸੰਘਰਸ਼ ਦੀ ਰੂਪਰੇਖ ਤਿਆਰ ਕਰਨ ਲਈ 7 ਫਰਵਰੀ ਨੂੰ ਮੀਟਿੰਗ ਹੋਵੇਗੀ।

ਮੀਟਿੰਗ ਦੀ ਕਾਰਵਾਈ ਬਾਰੇ ਜਾਣਕਾਰੀ ਸਾਂਝੀ ਐਕਸ਼ਨ ਕਮੇਟੀ ਦੇ ਮੈਂਬਰ ਤੇ ਸ਼ੈਡੂਲਡ-ਕਾਸਟ ਐਂਪਲਾਈਜ਼ ਯੂਨੀਅਨ ਦੇ ਜਨਰਲ ਸੈਕਟਰੀ ਸ੍ਰੀ ਸ਼ਿੰਗਾਰਾ ਸਿੰਘ ਲੋਹਕਾ ਨੇ ਦਿੰਦਿਆਂਦਸਿਆਕਿ ਮੀਟਿੰਗ ਚ 24 ਜਨਵਰੀ ਦੀ ਸਫਲ ਹੜਤਾਲ ਲਈ ਕਰਮਚਾਰੀਆਂ ਦਾ ਧੰਨਵਾਦ ਕੀਤਾ ਗਿਆ।

ਮੀਟਿੰਗ ਵਿਚ ਸਰਕਾਰ ਨੂੰ ਅਪੀਲ ਕੀਤੀ ਗਈ ਕਿ ਉਹ ਆਪਣੇ ਘੜੇਅਲ ਰਵੀਏ ਨੂੰ ਛਡਕੇ ਕਰਮਚਾਰੀਆਂ ਦੀਆਂ ਮੰਗਾਂ ਨੂੰ ਤੁਰੰਤ ਸਵੀਕਾਰ ਕਰੇ ਅਤੇ ਕਰਮਚਾਰੀਆਂ ਨੂੰ ਅਗਲੇ ਸੰਘਰਸ਼ ਦੇ ਮੋੜ ਤੇ ਲਿਜਾਕੇ ਖੜੇ ਹੋਣ ਤੋਂ ਰੋਕੇ।

ਸ੍ਰੀ ਲੋਹਕਾ ਨੇ ਦਸਿਆ ਕਿ 7 ਫਰਵਰੀ ਦੀ ਮੀਟਿੰਗ ਵਿਚ ਸਾਰੀਆਂ ਯੂਨੀਅਨ ਦੇ ਅਹੁਦੇਦਾਰ ਬਰਾਂਚਾਂ ਵਿਚ ਹੋਈ ਹੜਤਾਲ ਸਬੰਧੀ ਰੀਪੋਰਟਾਂ ਪੇਸ਼ ਕਰਨਗੇ।

ਸ੍ਰੀ ਲੋਹਕਾ ਨੇ ਦਸਿਆ ਕਿ 7 ਫਰਵਰੀ ਨੂੰ ਸੈਡੂਲਡ ਕਾਸਟ ਐਂਪਲਾਈਜ਼ ਯੂਨੀਅਨ (ਰੋਡਵੇਜ਼) ਬਾਰਸਾਂ ਅਹੁਦੇਦਾਰਾਂ ਦੀ ਮੀਟਿੰਗ ਸ਼ਹੀਦ ਮੈਮੋਰੀਅਲ ਪਾਰਕ ਸਾਹਮਣੇ ਬੱਸ ਅੱਡਾ ਜਲੰਧਰ ਵਿਚ ਸਵੇਰੇ 10 ਵਜੇ ਬੁਲਾਈ ਹੈ।

## ਲੋਕ ਸਭਾ ਚੋਣਾਂ ਤੋਂ ਪਹਿਲਾਂ ਅੰਤ੍ਰਮ ਸਰਕਾਰ ਬਣਾਈ ਜਾਏ-ਦੇਵੀ ਲਾਲ

ਕਲਕੱਤਾ, 28 ਜਨਵਰੀ (ਯੂ)—ਹਰਿਆਣਾ ਦੇ ਮੁਖ ਮੰਤਰੀ ਦੇਵੀ ਲਾਲ ਨੇ ਮੰਗ ਕੀਤੀ ਸੇ ਕਿ ਅਗਲੀਆਂ ਲੋਕ ਸਭਾ ਚੋਣਾਂ ਤੋਂ ਪਹਿਲਾ ਕੇਂਦਰ ਵਿਚ ਅੰਤਰਮ ਸਰਕਾਰ ਬਣਾਈ ਜਾਵੇ। ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨੂੰ ਨੀਤੀਆਂ ਬਣਾਉਣ ਨਾਲ ਸਬੰਧਤ ਨਹੀਂ ਕਰਨਾ ਚਾਹੀਦਾ। ਚੌਧਰੀ ਦੇਵੀ ਲਾਲ ਕੇਂਦਰ ਰਾਜ ਵਿੱਤੀ ਸਬੰਧਾਂ ਬਾਰੇ ਗੈਰ ਕਾਂਗਰਸ (ਆਈ) ਮੁਖ ਮੰਤਰੀਆਂ ਦੀ ਕਾਨਫਰੰਸ ਵਿਚ ਸ਼ਾਮਲ ਹੋਣ ਲਈ ਇਥੇ ਆਏ ਹੋਏ ਸਨ, ਨੇ ਕਿਹਾ ਕਿ ਇਸ ਵਿਚ ਕੋਈ ਸ਼ੱਕ ਨਹੀਂ ਕਿ ਅਗਲੀਆਂ ਚੋਣਾਂ ਵਿਚ ਨੈਸ਼ਨਲ ਫਰੰਟ ਦੀ ਜਿੱਤ ਅਵੱਸ਼ ਹੋਵੇਗੀ। ਉਹਨਾਂ ਕਿਹਾ ਕਿ ਤਾਮਿਲਨਾਡੂ ਵਿਚ ਡੀ. ਐਮ. ਕੇ. ਦੀ ਜਿੱਤ ਨੇ ਫਰੰਟ ਦੇ ਚੋਣ ਆਸਾਰ ਹੋਰ ਉੱਜਲ ਕਰ ਦਿਤੇ ਹਨ। ਇਕ ਸਵਾਲ ਦੇ ਜਵਾਬ ਵਿਚ ਉਹਨਾ ਕਿਹਾ ਕਿ ਵਖ-ਵਖ ਪਾਰਟੀਆਂ ਕਮਿਊਨਿਸਟ, ਮਾਰਕਸੀ ਤੇ ਬੀ. ਜੇ. ਪੀ. ਵਿਚ ਵੀ ਸੀਟਾਂ ਦੀ ਅਡਜੈਸਟਮੈਂਟ ਹੋ ਜਾਵੇਗੀ। ਉਹਨਾਂ ਕਿਹਾ ਕਿ 1977 ਵਿਚ ਜਨਤਾ ਪਾਰਟੀ ਕਾਹਲੀ ਵਿਚ ਬਣਾਈ ਗਈ ਹੈ ਜਦਕਿ ਜਨਤਾ ਦਲ ਇਕ ਸਾਲ ਪਹਿਲਾਂ ਹੋਂਦ ਵਿਚ ਆ ਗਿਆ ਹੈ। ਉਹਨਾਂ ਕਿਹਾ ਕਿ ਸ੍ਰੀ ਐਚ. ਐਨ. ਬਹੁਗੁਣਾ ਦੀਆਂ ਮੌਜੂਦਾ ਸਰਗਰਮੀਆਂ ਤੇ ਸੁਬਰਾਮਨੀਅਮ ਸਵਾਮੀ ਦੇ ਕਰਨਾਟਕ ਦੇ ਸਾਬਕ ਮੁਖ ਮੰਤਰੀ ਵਿਰੁਧ ਕੁਰੱਪਸ਼ਨ ਦੇ ਦੋਸ਼ਾਂ ਦਾ ਚੋਣਾਂ ਤੇ ਕੋਈ ਅਸਰ ਨਹੀਂ ਪਵੇਗਾ। ਉਹਨਾ ਕਿਹਾ ਕਿ ਬਹੁਗੁਣਾ ਫਜ਼ੂਲ ਆਦਮੀ ਹੈ ਜਦਕਿ ਸੁਬਰਾਮਨੀਅਮ ਸਵਾਮੀ ਕਾਗਜ਼ੀ ਸ਼ੇਰ ਹੈ ਤੇ ਸਵਾਮੀ ਹੁਣ ਰੂਲਿੰਗ ਪਾਰਟੀ ਕਾਂਗਰਸ ਦੇ ਏਜੰਟ ਵਜੋਂ ਕੰਮ ਕਰ ਰਿਹਾ ਹੈ ਤੇ ਰਾਜੀਵ ਗਾਂਧੀ ਦੀ ਬੋਲੀ ਬੋਲ ਰਿਹਾ ਹੈ। ਮੁਖ ਮੰਤਰੀ ਜੋ ਕਿ ਕਾਲੀ ਮੰਦਿਰ ਮੱਥਾ ਟੇਕਣ ਗਏ ਸਨ, ਨੇ ਕਿਹਾ ਕਿ ਉਹ ਕੇਂਦਰ ਵਿਚ ਸਰਕਾਰ ਬਦਲ ਕੇ ਦਮ ਲੈਣਗੇ। ਤਾਮਿਲਨਾਡੂ ਵਿਧਾਨ ਸਭਾ ਦੀਆ ਚੋਣਾਂ ਵਿਚ ਖੜ੍ਹੇ ਹੋਏ ਕਾਂਗਰਸੀ (ਆਈ) ਦੇ ਸੱਤ ਵਿਚੋਂ ਪੰਜ ਐਮ. ਪੀਜ਼ ਦੇ ਹਾਰਨ ਦਾ ਮਤਲਬ ਸਾਫ ਹੈ ਕਿ ਲੋਕਾਂ ਦਾ ਰਾਜੀਵ ਸਰਕਾਰ ਤੋਂ ਭਰੋਸਾ ਉਠ ਗਿਆ ਹੈ।

## ਚਾਂਦੀ ਦੀ ਸਮਗਲਿੰਗ ਵਧ ਗਈ

ਨਵੀਂ ਦਿੱਲੀ 28 ਜਨਵਰੀ (ਹਿ ਸ) ਦੇਸ਼ ਵਿਚ ਸੋਨੇ ਦਾ ਭਾਅ ਵਧ ਜਾਣ ਕਾਰਨ ਚਾਂਦੀ ਦੀ ਵਰਤੋਂ ਦੇ ਵਧ ਜਾਣ ਤੇ ਚਾਂਦੀ ਦੀ ਸਮਗਲਿੰਗ ਬਹੁਤ ਵਧ ਗਈ ਹੈ।

ਵਿੱਤ ਮੰਤਰਾਲੇ ਦੀ ਸੂਚਨਾ ਅਨੁਸਾਰ ਇਸ ਗੱਲ ਨੂੰ ਸਵੀਕਾਰ ਕੀਤਾ ਗਿਆ ਹੈ ਕਿ ਚਾਂਦੀ ਦੀ ਸਮਗਲਿੰਗ ਵਿਚ ਕਾਫੀ ਵਾਧਾ ਹੋਇਆ ਹੈ ਪਰ ਚਾਂਦੀ ਦੀ ਸਮਗਲਿੰਗ ਕਰਨ ਵਾਲਿਆਂ ਨੂੰ ਸਜ਼ਾ ਦੇਣ ਦੀ ਵਿਵਸਥਾ ਕੋਈ ਤਸੱਲੀਬਖਸ਼ ਨਹੀਂ ਹੈ। ਭਾਵੇਂ 1962 ਸੀਮਾ ਟੈਕਸ ਕਾਨੂੰਨ ਇਸ ਸਬੰਧੀ ਬਣਾਇਆ ਗਿਆ ਹੈ ਪਰ ਇਹ ਵੀ ਇਸ ਤੇ ਪੂਰਾ ਪ੍ਰਭਾਵ ਪਾ ਕੇ ਰੋਕ ਨਹੀਂ ਪਾ ਸਕਿਆ। ਰਿਪੋਰਟ ਅਨੁਸਾਰ 1986 ਵਿਚ 4.57 ਕਰੋੜ ਰੁਪੈ ਦੇ ਮੁਲ ਦੀ ਚਾਂਦੀ (10949 ਕੇ, ਜੀ.) ਫੜੀ ਸੀ ਜਦਕਿ 1988 ਵਿਚ 3.19 ਕਰੋੜ ਰੁਪੈ ਦੇ ਮੁਲ ਦੀ (13001 ਕੇ. ਜੀ.) ਫੜੀ ਗਈ। ਇਥੇ ਇਹ ਗੱਲ ਵਰਣਨ ਯੋਗ ਹੈ ਕਿ ਇਸ ਸਮੇਂ ਚਾਂਦੀ ਦੀ ਕੀਮਤ 6200 ਰੁਪੈ ਕਿਲੋਗ੍ਰਾਮ ਹੈ ਜਦਕਿ ਅੰਤਰ-ਰਾਸ਼ਟਰੀ ਬਾਜ਼ਾਰ ਵਿਚ ਇਸ ਦਾ ਭਾਅ 3100 ਰੁਪੈ ਪ੍ਰਤੀ ਕਿਲੋਗ੍ਰਾਮ ਹੈ।

## ਗੜਬੜ ਪਿਛੋਂ ਊਧਮਪੁਰ ਵਿਚ ਫੌਜ ਬੁਲਾਉਣੀ ਪਈ

ਜੰਮੂ, 28 ਜਨਵਰੀ (ਯੂ)—ਇਥੋਂ 70 ਕਿਲੋਮੀਟਰ ਦੂਰ ਊਧਮਪੁਰ ਵਿਖੇ ਅੱਜ ਉਸ ਵੇਲੇ ਫੌਜ ਬੁਲਾਉਣੀ ਪਈ ਜਦ ਹਿੰਸਾ ਤੇ ਉਤਾਰੂ ਭੀੜ ਨੂੰ ਖਿੰਡਾਉਣ ਅਤੇ ਉਸ ਉਪਰ ਕਾਬੂ ਪਾਉਣ ਲਈ ਪੁਲਿਸ ਨੇ ਕਈ ਹਵਾਈ ਫਾਇਰ ਕੀਤੇ ਅਤੇ ਅਥਰੂ ਗੈਸ ਦੇ ਗੋਲੇ ਛੱਡੇ। ਪੁਲਿਸ ਅਨੁਸਾਰ ਲੋਕਾਂ ਦੀ ਭੀੜ ਇਕ ਟਰੱਕ ਨੂੰ ਅੱਗ ਲਗਾਉਣਾਂ ਚਾਹੁੰਦੀ ਸੀ। ਟਰੱਕ ਵਿਚ ਕੁਝ ਪਸ਼ੂ ਸਨ ਜਿਨ੍ਹਾਂ ਨੂੰ ਸ੍ਰੀਨਗਰ ਲਿਜਾਇਆ ਜਾ ਰਿਹਾ ਸੀ। ਬਾਅਦ ਵਿਚ ਸੁਰਖਿਆ ਹਿੱਤ ਟਰੱਕ ਨੂੰ ਪੁਲਸ ਸਟੇਸ਼ਨ ਤੇ ਪਹੁੰਚਾ ਦਿਤਾ ਗਿਆ।

## ਪੰਜਾਬ ਮਸਲਾ ਸਾਰਿਆਂ ਨੂੰ ਮਿਲਕੇ ਹੱਲ ਕਰਨਾ ਚਾਹੀਦਾ ਹੈ

ਪਟਿਆਲਾ, 28 ਜਨਵਰੀ—(ਹੈਰਾਨ) ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਉਪ-ਕੁਲਪਤੀ ਡਾ: ਭਗਤ ਸਿੰਘ ਨੇ ਕਿਹਾ ਕਿ ਗਣ-ਤੰਤਰ ਦਿਵਸ ਦੇ ਮੌਕੇ ਤੇ ਸਾਨੂੰ ਬੀਤੇ ਵਰ੍ਹੇ ਦੀਆਂ ਪ੍ਰਾਪਤੀਆਂ ਅਤੇ ਊਣਤਾਈਆਂ ਦਾ ਲੇਖਾ-ਜੋਖਾ ਕਰਨਾ ਚਾਹੀਦਾ ਹੈ ਤਾਂ ਜੋ 26 ਜਨਵਰੀ 1950 ਨੂੰ ਲਾਗੂ ਕੀਤੇ ਗਏ ਦੇਸ਼ ਦੇ ਸੰਵਿਧਾਨ ਵਿਚ ਉਲੀਕੀਆਂ ਇਛਾਵਾਂ ਅਤੇ ਟੀਚੇ ਪੂਰੇ ਹੋ ਸਕਣ। ਉਹ ਇਥੇ ਪੰਜਾਬੀ ਯੂਨੀਵਰਸਿਟੀ ਦੇ ਗੁਰੂ ਤੇਗ ਬਹਾਦਰ ਹਾਲ ਦੇ ਸਾਹਮਣੇ ਆਯੋਜਿਤ ਗਣਤੰਤਰ ਦਿਵਸ ਸਮਾਗਮ ਮੌਕੇ ਤੇ ਯੂਨੀਵਰਸਿਟੀ ਦੇ ਵਿਦਵਾਨਾਂ, ਕਰਮਚਾਰੀਆਂ ਤੇ ਵਿਦਿਆਰਥੀਆਂ ਨੂੰ ਸੰਬੋਧਨ ਕਰ ਰਹੇ ਸਨ।

ਪੰਜਾਬ ਸੰਕਟ ਬਾਰੇ ਚਰਚਾ ਕਰਦਿਆਂ ਉਪ-ਕੁਲਪਤੀ ਨੇ ਕਿਹਾ ਕਿ ਇਸਦਾ ਹੱਲ ਸਰਕਾਰ ਰਾਜਨੀਤਕ ਪਾਰਟੀਆਂ ਅਤੇ ਬੁਧੀਜੀਵੀਆਂ ਨੂੰ ਰਲ ਕੇ ਲੱਭਣਾ ਚਾਹੀਦਾ ਹੈ ਉਹਨਾਂ ਦਾ ਵਿਚਾਰ ਸੀ ਕਿ ਲੋਕ ਰਾਜ ਦਾ ਭਾਵ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਵਲੋਂ ਲੋਕਾਂ ਦੀ ਸੇਵਾ ਕਰਨਾ ਅਤੇ ਉਹਨਾਂ ਦੀਆਂ ਮੁਸ਼ਕਲਾਂ ਅਤੇ ਸਮਸਿਆਵਾਂ ਦਾ ਸਮਾਧਾਨ ਕਰਨਾ ਚਾਹੀਦਾ ਹੈ। ਇਸ ਲਈ ਪੰਜਾਬੀਆਂ ਨੂੰ ਇਸ ਮਨੋਰਥ ਲਈ ਜਤਨਸ਼ੀਲ ਹੋਣ ਦੀ ਲੋੜ ਹੈ। ਉਹਨਾਂ ਨੇ ਮੰਨਿਆ ਕਿ ਭਾਵੇਂ ਸਾਡਾ ਦੇਸ਼ ਦੁਨੀਆਂ ਦੇ ਜਮਹੂਰੀਅਤ ਪਸੰਦ ਦੇਸ਼ਾਂ ਵਿਚੋਂ ਇਕ ਹੈ ਪਰੰਤੂ ਅਜੇ ਵੀ ਬੇਰੁਜ਼ਗਾਰੀ, ਗਰੀਬੀ ਅਤੇ ਹੋਰ ਅਨੇਕਾਂ ਸਮਸਿਆਵਾਂ ਸਾਡੇ ਸਾਹਮਣੇ ਹਨ ਜਿਹਨਾਂ ਦੇ ਹੱਲ ਲਈ ਰਲਕੇ ਹੰਭਲਾ ਮਾਰਨ ਦੀ ਲੋੜ ਹੈ। ਉਹਨਾਂ ਨੇ ਇਹ ਵੀ ਕਿਹਾ ਕਿ ਇਹ ਕੌਮੀ ਦਿਵਸ ਸਿਰਫ ਖੁਸ਼ੀਆਂ ਮਨਾਉਣ ਦਾ ਹੀ ਨਹੀਂ ਸਗੋਂ ਸਮੂਹ ਤੌਰ ਤੇ ਸਮਸਿਆਵਾਂ ਹੱਲ ਢੂੰਡਣ ਲਈ ਸਾਡੇ ਲਈ ਪ੍ਰੇਰਨਾ ਸਰੋਤ ਹੈ। ਇਸ ਤੋਂ ਪਹਿਲਾ ਡਾ: ਭਗਤ ਸਿੰਘ ਨੇ ਰਾਸ਼ਟਰੀ ਝੰਡਾ ਲਹਿਰਾਉਣ ਦੀ ਰਸਮ ਅਦਾ ਕੀਤੀ।

## ਪੰਜਾਬ ਨੇ ਹਰ ਖੇਤਰ ਵਿਚ ਚੋਖੀ ਤਰੱਕੀ ਕੀਤੀ—ਕਪੂਰ

ਪਟਿਆਲਾ, 28 ਜਨਵਰੀ—(ਹੈਰਾਨ) ਬੀਤੇ ਦਿਨ ਗਣਤੰਤਰ ਦਿਵਸ ਦੇ ਮੌਕੇ ਤੇ ਯਾਦਵਿੰਦਰਾ ਸਟੇਡੀਅਮ ਵਿਚ ਪੰਜਾਬ ਦੇ ਵਿਤ ਕਮਿਸ਼ਨਰ ਸ਼੍ਰੀ ਐਸ. ਐਸ. ਕਪੂਰ ਨੇ ਕੌਮੀ ਝੰਡਾ ਲਹਿਰਾਉਂਦਿਆਂ ਆਖਿਆ ਕਿ ਪਟਿਆਲਾ ਪੰਜਾਬ ਦਾ ਇਕ ਅਜਿਹਾ ਜ਼ਿਲਾ ਹੈ। ਜਿਸ ਨੇ ਧਾਨ ਦੀ ਪੈਦਾਵਾਰ ਦਾ ਰਿਕਾਰਡ ਤੋੜ ਦਿਤਾ ਹੈ। ਆਜ਼ਾਦੀ ਤੋਂ ਪਹਿਲਾ ਭਾਰਤ ਇਕ ਗਰੀਬ ਦੇਸ਼ ਸੀ ਪਰ ਆਜ਼ਾਦੀ ਦੇ ਬਾਅਦ ਭਾਰਤ ਵਾਸੀਆਂ ਨੇ ਪੂਰੀ ਤਨਦੇਹੀ ਅਤੇ ਮਨ ਨਾਲ ਕੰਮ ਕਰਕੇ ਵਖ-ਵਖ ਖੇਤਰਾਂ ਵਿਚ ਦੇਸ਼ ਨੂੰ ਖੁਸ਼ਹਾਲ ਬਣਾਇਆ। ਇਸ ਵੇਲੇ ਭਾਰਤ ਖੁਸ਼ਹਾਲੀ ਦੇ ਮਾਮਲੇ ਵਿਚ ਬਹੁਤ ਸਾਰੇ ਦੇਸ਼ਾਂ ਤੋਂ ਅਗੇ ਹੈ। ਪੰਜਾਬ ਹੀ ਇਕ ਸੂਬਾ ਹੈ ਜਿਹੜਾ ਸਾਰੇ ਦੇਸ਼ ਦਾ ਅੰਨ ਭੰਡਾਰ ਹੈ।

ਦੁਧ ਦੀ ਪੈਦਾਵਾਰ ਵਿਚ ਵੀ ਪੰਜਾਬ ਨੇ ਬਹੁਤ ਤਰੱਕੀ ਕੀਤੀ ਹੈ। ਸ੍ਰੀ ਕਪੂਰ ਨੇ ਅਗੇ ਚਲਕੇ ਆਖਿਆ ਕਿ ਸਾਨੂੰ ਆਪਣੇ ਗੁਰੂਆਂ ਦੇ ਦਸੇ ਹੋਏ ਮਾਰਗ ਉਪਰ ਚਲਣਾ ਚਾਹੀਦਾ ਹੈ ਅਤੇ ਸਾਨੂੰ ਆਪਸੀ ਪਿਆਰ ਅਤੇ ਭਾਈਚਾਰੇ ਨਾਲ ਮਿਲ ਕੇ ਰਹਿਣਾ ਚਾਹੀਦਾ ਹੈ। ਉਹਨਾਂ ਨੇ ਪੰਜਾਬ ਵਾਸੀਆਂ ਨੂੰ ਅਪੀਲ ਕੀਤੀ ਕਿ ਉਹ ਆਪਸ ਵਿਚ ਪਿਆਰ ਨਾਲ ਮਿਲਕੇ ਰਹਿਣ।

ਇਸ ਮੌਕੇ ਤੇ ਡਿਪਟੀ ਕਮਿਸ਼ਨਰ ਸ੍ਰੀ ਬੀ. ਸੀ. ਗੁਪਤਾ ਨੇ ਵੀ ਤਕਰੀਰ ਕੀਤੀ। ਉਦਯੋਗ ਅਤੇ ਖੇਤੀਬਾੜੀ ਨਾਲ ਸਬੰਧਤ ਝਾਂਕੀਆਂ ਪੇਸ਼ ਕੀਤੀਆਂ ਗਈਆਂ।

## ਰਿਸ਼ਵਤ ਲੈਂਦਾ ਪਟਵਾਰੀ ਕਾਬੂ

ਸੰਗਰੂਰ, 28 ਜਨਵਰੀ (ਹਿ ਸ)—ਪੁਲਸ ਨੇ ਅਯੁਧਿਆ ਪ੍ਰਸਾਦ ਨਾਂ ਦੇ ਇਕ ਪਟਵਾਰੀ ਨੂੰ 400 ਰੁਪੈ ਦੀ ਰਿਸ਼ਵਤ ਲੈਣ ਦੇ ਦੋਸ਼ ਹੇਠ ਗ੍ਰਿਫਤਾਰ ਕੀਤਾ ਹੈ।

ਇਹ ਜਾਣਕਾਰੀ ਐਸ. ਐਸ. ਪੀ. ਸ੍ਰੀ ਗਿਆਨ ਸਿੰਘ ਨੇ ਦਿੰਦਿਆਂ ਕਿ ਉਪਰੋਕਤ ਪਟਵਾਰੀ ਨੇ ਫਾਜ਼ਲੀ ਦੇ ਜਾਗਰ ਸਿੰਘ ਨਾ ਦੇ ਇਕ ਆਦਮੀ ਪਾਸੋਂ ਉਸਦਾ ਕੰਮ ਕਰਵਾਉਣ ਦੇ ਉਦੇਸ਼ ਨਾਲ 400 ਰੁਪੈ ਦੀ ਰਿਸ਼ਵਤ ਲਈ ਸੀ। ਪੁਲਸ ਸੂਤਰਾਂ ਅਨੁਸਾਰ ਇਹ ਪਟਵਾਰੀ ਪਹਿਲਾ ਵੀ ਰਿਸ਼ਵਤ ਲੈਣ ਦੇ ਦੋਸ਼ ਗ੍ਰਿਫਤਾਰ ਕੀਤਾ ਜਾ ਚੁਕਾ ਹੈ।

## ਲਾਲਾ ਲਾਜਪਤਰਾਇ ਦੀ ਵਰੇ ਗੰਢ ਮਨਾਈ ਗਈ

ਮੋਗਾ, 28 ਜਨਵਰੀ—ਸ਼ੇਰੇ ਪੰਜਾਬ ਲਾਲਾ ਲਾਜਪਤ ਰਾਇ ਦੀ 123ਵੀਂ ਵਰ੍ਹੇ ਗੰਢ ਉਹਨਾਂ ਦੇ ਜੱਦੀ ਪਿੰਡ ਢੁਡੀਕੇ ਵਿਚ ਮਨਾਈ ਗਈ। ਇਸ ਮੌਕੇ ਤੇ ਭਾਰੀ ਸੰਖਿਆ ਵਿਚ ਫਰੀਡਮ ਫਾਈਟਰਾਂ ਤੋਂ ਇਲਾਵਾ ਹਰ ਵਰਗ ਦੇ ਲੋਕਾਂ ਨੇ ਲਾਲਾ ਲਾਜਪਤ ਰਾਇ ਨੂੰ ਸਰਧਾਂਜਲੀ ਭੇਂਟ ਕੀਤੀ।

ਪੰਜਾਬ ਦੇ ਵਿਤ ਵਿਕਾਸ ਕਮਿਸ਼ਨਰ ਅਮਰੀਕ ਸਿੰਘ ਪੂਨੀ ਅਤੇ ਜ਼ਿਲਾ ਡਿਪਟੀ ਕਮਿਸ਼ਨਰ ਸ੍ਰੀ ਵਿਜੇ ਕੋਨ ਨੇ ਲਾਲਾ ਜੀ ਨੂੰ ਸਰਧਾਂਜਲੀ ਭੇਂਟ ਕਰਦਿਆਂ ਲੋਕਾਂ ਨੂੰ ਉਹਨਾਂ ਦੇ ਪੂਰਨਿਆਂ ਅਤੇ ਉਪਦੇਸ਼ਾਂ ਤੇ ਚਲਦਿਆਂ ਹੋਇਆਂ ਆਪਸੀ ਭਾਈਚਾਰੇ ਨੂੰ ਮਜ਼ਬੂਤ ਬਨਾਉਣ ਤੇ ਜ਼ੋਰ ਦਿਤਾ।

ਲਾਲਾ ਜੀ ਦੀ ਯਾਦ ਵਿਚ ਤਿੰਨ ਦਿਨਾ ਸਪੋਰਟਸ ਮੇਲਾ ਵੀ ਲਾਇਆ ਗਿਆ। ਜੇਤੂਆਂ ਨੂੰ ਵਿਤ ਵਿਕਾਸ ਕਮਿਸ਼ਨਰ ਸ੍ਰੀ ਅਮਰੀਕ ਸਿੰਘ ਪੂਨੀ ਨੇ ਇਨਾਮ ਵੰਡੇ।

## ਫੈਡ: ਵਲੋਂ 2 ਨੂੰ ਹੜਤਾਲਦਾਸੱਦਾ

ਅੰਮ੍ਰਿਤਸਰ 28 ਜਨਵਰੀ—ਆਲ ਇੰਡੀਆ ਸਿਖ ਸਟੂਡੈਂਟਸ ਫੈਡਰੇਸ਼ਨ ਦੀ ਇਕ ਮੀਟਿੰਗ ਸ: ਗੁਰਨਾਮ ਸਿੰਘ ਬੁੰਡਾਲਾ ਦੀ ਪ੍ਰਧਾਨਗੀ ਹੇਠ ਹੋਈ ਜਿਸ ਵਿਚ ਕੇਂਦਰ ਵਲੋਂ ਸ: ਸਿਮਰਨਜੀਤ ਸਿੰਘ ਮਾਨ ਨੂੰ ਇੰਦਰਾ ਕਤਲ ਕਾਂਡ ਵਿਚ ਫਸਾਉਣ ਦੇ ਯਤਨਾਂ ਦਾ ਸਖਤ ਨੋਟਿਸ ਲਿਆ ਗਿਆ। ਫੈਡਰੇਸ਼ਨ ਆਗੂਆਂ ਨੇ ਸ: ਮਾਨ, ਜੋਧਪੁਰ, ਅਜਮੇਰ ਜੇਹਲਾਂ ਵਿਚ ਬੰਦ ਸਿਖ ਨੌਜਵਾਨਾਂ, ਸ: ਕੁਲਦੀਪ ਸਿੰਘ ਵਡਾਲਾ, ਬਾਦਲ, ਟੌਹੜਾ, ਪੰਜਾਬ ਦੀਆਂ ਜੇਹਲਾਂ ਵਿਚ ਬੰਦ ਸਮੂਹ ਸਿਖ, ਧਰਮੀ ਫੌਜੀਆਂ ਦੀ ਰਿਹਾਈ ਲਈ 2 ਫਰਵਰੀ ਨੂੰ ਸਮੂਹ ਕਾਲਜਾਂ, ਯੂਨੀਵਰਸਿਟੀਆਂ ਅਤੇ ਟੈਕਨੀਕਲ ਅਦਾਰਿਆਂ ਵਿਚ ਹੜਤਾਲ ਕਰਨ ਦੀ ਅਪੀਲ ਕੀਤੀ। ਫੈਡਰੇਸ਼ਨ ਆਗੂਆਂ ਨੇ ਪ੍ਰੋ: ਦਰਸ਼ਨ ਸਿੰਘ ਵਾਂਗ ਅਖੰਡ ਕੀਰਤਨੀ ਜਥੇ ਦੇ ਭਾਈ ਰਾਮ ਸਿੰਘ ਵਲੋਂ ਬਾਬਾ ਠਾਕੁਰ ਸਿੰਘ ਨੂੰ ਲਿਖੇ ਪੱਤਰ ਤੇ ਦੁਖ ਪ੍ਰਗਟ ਕੀਤਾ। ਉਹਨਾਂ ਭਾਈ ਰਾਮ ਸਿੰਘ ਨੂੰ ਪੁਛਿਆ ਕਿ ਉਹ ਉਸ ਵਕਤ ਕਿਥੇ ਸਨ ਜਦੋਂ ਕੁਝ ਲੋਕਾਂ ਨੇ ਸੰਤ ਜਰਨੈਲ ਸਿੰਘ ਖਾਲਸਾ ਵਿਰੁਧ ਕੁਫਰ ਤੋਲਿਆ ਸੀ, ਲੜਾਈ ਨੂੰ ਸਰਕਾਰ ਦੇ ਵਿਹੜੇ ਵਿਚੋਂ ਕਢ ਕੇ ਹਰਿਮੰਦਰ ਸਾਹਿਬ ਦੇ ਘੇਰੇ ਵਿਚ ਲਿਆਉਣ ਦੀ ਕੋਸ਼ਿਸ਼ ਕੀਤੀ। ਉਹਨਾਂ ਪੁਛਿਆ ਕਿ ਕੀ ਭਾਈ ਰਾਮ ਸਿੰਘ, ਪ੍ਰੋਫੈਸਰ, ਤਲਵੰਡੀ ਅਤੇ ਮਨਜੀਤ ਸਿੰਘ ਕਲਕੱਤੇ ਨੂੰ ਪੁਛਣਗੇ ਕਿ ਉਹਨਾ ਕਾਰ ਸੇਵਾ ਨੂੰ ਇਸ ਕੂਟਲਨੀਤੀ ਅਧੀਨ ਰੋਕ ਕੇ ਲੜਾਈ ਨੂੰ ਸਰਕਾਰ ਦੇ ਵਿਹੜੇ ਵਿਚੋਂ ਕਢ ਕੇ ਸਿਖਾ ਵਿਚ ਲਿਆਂਦਾ। ਫੈਡਰੇਸ਼ਨ ਆਗੂਆਂ ਨੇ ਫਿਰ ਸਪਸ਼ਟ ਕੀਤਾ ਕਿ ਉਹ ਗੁਰੂ ਗਰੰਥ ਸਾਹਿਬ ਦੇ ਹੁਕਮ ਅਨੁਸਾਰ ਕੌਮ ਲਈ ਲੜ ਰਹੇ ਹਨ ਅਤੇ ਹਰ ਸਿਖ ਦਾ ਸਤਿਕਾਰ ਕਰਦੇ ਹਨ। ਇਹ ਬਿਆਨ ਫੈਡਰੇਸ਼ਨ ਦੇ ਮੀਤ ਪ੍ਰਧਾਨ ਸ: ਬਲਦੇਵ ਸਿੰਘ ਹੇਠੀਆਂ ਨੇ ਪ੍ਰੈਸ ਨੂੰ ਰਲੀਜ਼ ਕੀਤਾ।

## ਖੇਤੀਬਾੜੀ ਇੰਸਪੈਕਟਰਾਂ ਵਲੋਂ ਜਾਰੀ ਕੀਤੇ ਗਏ ਪੇ-ਸਕੇਲ ਰੱਦ

ਅੰਮ੍ਰਿਤਸਰ, 28 ਜਨਵਰੀ—(ਮੇਤਾ ਸਿੰਘ) ਖੇਤੀਬਾੜੀ, ਬਾਗਬਾਨੀ, ਪਸ਼ੂ ਪਾਲਣ ਅਤੇ ਭੂਮੀ ਸੁਧਾਰ ਵਿਭਾਗਾਂ ਦੇ ਖੇਤੀਬਾੜੀ ਇੰਸਪੈਕਟਰਾ ਨੇ ਪੰਜਾਬ ਸਰਕਾਰ ਵਲੋਂ ਜਾਰੀ ਕੀਤੇ ਗਏ ਤਨਖਾਹ ਸਕੇਲਾਂ ਨੂੰ ਰੱਦ ਕਰ ਦਿਤਾ ਹੈ। ਉਹਨਾਂ ਵਿਚ ਰੋਸ ਹੈ ਕਿ ਪਹਿਲਾਂ ਕਮਿਸ਼ਨ ਅਤੇ ਹੁਣ ਪੰਜਾਬ ਸਰਕਾਰ ਨੇ ਖੇਤੀਬਾੜੀ ਇੰਸਪੈਕਟਰਾਂ ਦੀ ਮੁਢਲੀ ਯੋਗਤਾ, ਕੋਰਸ ਦਾ ਸਮਾਂ, ਕੰਮ ਦੀ ਕਿਸਮ, ਡਿਊਟੀ ਨਿਭਾਉਂਦੇ ਸਮੇਂ ਕੰਮ ਆਉਂਦਾ ਹੁਨਰ ਅਤੇ ਪੇਸ਼ ਮੁਸਕਲਾ ਨੂੰ ਬਿਲਕੁਲ ਅੱਖੋਂ ਉਹਲੇ ਕਰ ਦਿਤਾ ਹੈ।

ਉਪਰੋਕਤ ਵਿਭਾਗਾਂ ਦੇ ਸੂਬਾਈ ਯੂਨੀਅਨ ਆਗੂਆਂ ਸਰਵ ਸ੍ਰੀ ਸਤਨਾਮ ਸਿੰਘ, ਦਮਨ ਲਾਲ ਵਸ਼ਿਸ਼ਟ ਹਜ਼ਾਰਾ ਸਿੰਘ ਚੀਮਾ ਅਤੇ ਹਰਪਾਲ ਬਾਜਵਾ ਨੇ ਇਕ ਸਾਂਝੇ ਬਿਆਨ ਵਿਚ ਅਫਸੋਸ ਜ਼ਾਹਰ ਕਰਦਿਆਂ ਆਖਿਆ ਹੈ ਕਿ ਇਹ ਪੰਜਾਬ ਦੀ ਕਿਸਾਨੀ ਵਾਸਤੇ ਬੜੀ ਮੰਦਭਾਗੀ ਗੱਲ ਹੈ ਕਿ ਫਾਰਮ ਇੰਸਪੈਕਟਰ ਨਾਲ ਜੋ ਉਪਰੋਕਤ ਵਿਭਾਗਾਂ ਦੀ ਰੀੜ ਦੀ ਹੱਡੀ ਹਨ ਜਿਹੜੇ ਖੇਤੀ ਸਬੰਧੀ ਨਵੀਆਂ ਤਕਨੀਕਾ ਨੂੰ ਖੋਜ ਕੇਂਦਰਾਂ ਤੋਂ ਕਿਸਾਨਾਂ ਤਕ ਅਤੇ ਕਿਸਾਨਾਂ ਦੇ ਅਨੁਭਵ ਖੋਜ ਕੇਂਦਰਾਂ ਤਕ ਲਿਜਾਣ ਵਿਚ ਇਕ ਮਹੱਤਵਪੂਰਨ ਕੜੀ ਦਾ ਕੰਮ ਕਰਦੇ ਹਨ, ਨਾਲ ਮਤਰੇਈ ਮਾਂ ਵਾਲਾ ਸਲੂਕ ਕੀਤਾ ਜਾ ਰਿਹਾ ਹੈ, ਜਿਉਂ ਜਿਉਂ ਖੇਤੀ ਪੈਦਾਵਾਰ ਵੱਧ ਰਹੀ ਹੈ, ਤਿਉਂ ਤਿਉਂ ਖੇਤੀਬਾੜੀ ਇੰਸਪੈਕਟਰਾਂ ਦੇ ਤਨਖਾਹ ਸਕੇਲ ਤੇ ਸਟੇਟਸ ਘਟਾਇਆ ਜਾ ਰਿਹਾ ਹੈ।

ਫਾਰਮ ਇੰਸਪੈਕਟਰਾਂ ਦੀ ਮੰਗ ਹੈ ਕਿ ਉਹਨਾਂ ਨੂੰ ਵੈਟਨਰੀ ਅਫਸਰ ਦੇ ਬਰਾਬਰ ਰਖਿਆ ਜਾਵੇ ਜਿਸਦੀ ਭਾਰਤ ਸਰਕਾਰ ਨੇ ਵੀ ਸੂਬਾਈ ਸਰਕਾਰਾਂ ਨੂੰ ਉਪਰੋਕਤ ਬਰਾਬਰੀ ਕਾਇਮ ਕਰਨ ਲਈ, ਅਪਣੇ ਪੱਤਰ ਨੰ: ਡੀ: ਨੰ: 5/41/85 ਟੀ ਤੇ ਵੀ ਅਨੁਸਾਰ ਪ੍ਰੋੜਤਾ ਕੀਤੀ ਹੈ। ਨੈਸ਼ਨਲ ਖੇਤੀ ਕਮਿਸ਼ਨ ਤੇ ਸਾਬਕਾ ਐਡੀਸ਼ਨਲ ਚੀਫ ਸੈਕਟਰੀ ਪੰਜਾਬ ਨੇ ਵੀ ਆਪਣੇ ਪੱਤਰਾਂ ਰਾਹੀਂ ਉਪਰੋਕਤ ਪੈਰਿਟੀ ਬਾਰੇ ਸਰਕਾਰ ਨੂੰ ਲਿਖਿਆ ਹੈ। ਯੂਨੀਅਨ ਦੇ ਆਗੂਆਂ ਨੇ ਇਹ ਵੀ ਮੰਗ ਕੀਤੀ ਹੈ ਕਿ ਹਰ ਇੰਸਪੈਕਟਰ ਨੂੰ ਘਟੋ ਘੱਟ 240 ਰੁਪੈ ਮਹੀਨਾ ਐਲ. ਟੀ ਏ. ਜਿਸਦੀ ਪੇ-ਕਮਿਸ਼ਨ ਨੇ ਵੀ ਸਿਫਾਰਸ਼ ਕੀਤੀ ਹੈ, ਦਿਤਾ ਜਾਵੇ। ਉਪਰੋਕਤ ਆਗੂਆ ਨੇ ਸਰਕਾਰ ਨੂੰ ਤਾੜਨਾ ਕੀਤੀ ਹੈ ਕਿ ਉਹਨਾਂ ਦੀਆਂ ਹੱਕੀ ਮੰਗਾ ਜਲਦੀ ਸਵੀਕਾਰ ਕੀਤੀਆਂ ਜਾਣ, ਨਹੀਂ ਤਾ ਉਹ ਇਕ ਫੈਸਲਾ ਕੁੰਨ ਘੋਲ ਸ਼ੁਰੂ ਕਰਨ ਲਈ ਮਜਬੂਰ ਹੋਣਗੇ।

## ਦਖਣੀ ਅਫਰੀਕਾ ਵਿਚ ਭਾਰਤੀ ਡਾਕਟਰ ਹਲਾਕ

ਜੋਹਨਸਬਰਗ, 28 ਜਨਵਰੀ—(ਏ.ਪੀ) ਦਖਣੀ ਅਫਰੀਕਨ ਪ੍ਰੈਸ ਐਸੋਸੀਏਸ਼ਨ ਅਨੁਸਾਰ ਰੰਗਭੇਤ ਦੀ ਨੀਤੀ ਦੇ ਵਿਰੋਧੀ ਇਕ ਭਾਰਤੀ ਡਾਕਟਰ ਨੂੰ ਕਲ ਇਥੇ ਗੋਲੀ ਮਾਰਕੇ ਹਲਾਕ ਕਰ ਦਿਤਾ। ਖਬਰ ਏਜੰਸੀ ਅਨੁਸਾਰ ਇਹ ਪਤਾ ਨਹੀਂ ਲਗ ਸਕਿਆ ਕਿ ਕੈਦ ਅਫਰੀਕਨ ਨੈਸ਼ਨਲ ਕਾਂਗਰਸ ਅਧਿਕਾਰੀ ਵਾਟਰ ਮਿਸਲ ਦੀ ਪਤਨੀ ਨਰਸ ਅਲਬਰਟੇਕੇ ਮਿਸੂਲੂ ਮੌਕੇ ਤੇ ਮੌਜੂਦ ਸੀ ਜਾ ਨਹੀਂ।

## ਮੰਗਾਂ ਮੰਨੇ ਜਾਣ ਉਪਰ ਜ਼ੋਰ

ਲੁਧਿਆਣ, 28 ਜਨਵਰੀ (ਪਾਪੀ)—ਪੰਜਾਬ ਰੋਡਵੇਜ਼ ਕਰਮਚਾਰੀ ਦਲ ਪੰਜਾਬ ਦੇ ਸਾਬਕਾ ਕਨਵੀਨਰ ਜਥੇਦਾਰ ਕੁਲਦੀਪ ਸਿੰਘ ਮੁੰਜਾਲ ਨੇ ਪੰਜਾਬ ਸਰਕਾਰ ਨੂੰ ਅਪੀਲ ਵਿਚ ਕਿਹਾ ਕਿ ਉਹ ਪੰਜਾਬ ਦੇ ਸਾਰੇ ਕਰਮਚਾਰੀਆਂ ਦੀਆਂ ਮੰਗਾਂ ਨੂੰ ਪਰਵਾਨ ਕਰਕੇ ਮੁਲਾਜ਼ਮਾਂ ਨਾਲ ਹਮਦਰਦੀ ਭਰਿਆ ਵਰਤਾਉ ਕਰੇ। ਜਥੇਦਾਰ ਮੁੰਜਾਲ ਨੇ ਕਿਹਾ ਕਿ ਪੰਜਾਬ ਰਾਜ ਬਿਜਲੀ ਬੋਰਡ, ਅਧਿਆਪਕਾਂ, ਨਰਸਾਂ, ਫਾਰਮਸਿਸਟਾਂ, ਜੂਨੀਅਰ ਇੰਜੀਨੀਅਰਾਂ, ਪੰਜਾਬ ਰੋਡਵੇਜ਼ ਦੇ ਮੁਲਾਜ਼ਮਾ ਆਦਿ ਦੀਆਂ ਮੰਗਾਂ ਨੂੰ ਤੁਰੰਤ ਮੰਨ ਕੇ ਤੇ ਸਹੀ! ਗਰੇਡਾਂ ਆਦਿ ਦਾ ਐਲਾਨ ਜਲਦੀ ਕਰੇ। ਜਥੇਦਾਰ ਕੁਲਦੀਪ ਸਿੰਘ ਮੁੰਜਾਲ ਨੇ ਪੰਜਾਬ ਸਰਕਾਰ ਦੇ ਸੀਨੀਅਰ ਅਫਸਰਾਂ ਨੂੰ ਅਪੀਲ ਵਿਚ ਕਿਹਾ ਕਿ ਮੁਲਾਜ਼ਮਾ ਨੂੰ ਸੰਘਰਸ਼ ਦੇ ਰਾਹ ਤੇ ਜਾਣ ਤੋਂ ਪਹਿਲਾਂ ਹੀ ਇਹਨਾਂ ਦੀਆਂ ਹੱਕੀ ਮੰਗਾਂ ਮੰਨ ਲੈਣੀਆ ਚਾਹੀਦੀਆਂ ਹਨ ਤਾਂ ਕਿ ਕਿਸੇ ਵੀ ਮੁਲਾਜ਼ਮ ਜਥੇਬੰਦੀ ਨੂੰ ਸੰਘਰਸ਼ ਦਾ ਰਾਹ ਨਾ ਅਪਨਾਉਣਾ ਪਵੇ।

## ਨਜ਼ਰਬੰਦ ਲੀਡਰਾਂ ਦੀ ਰਿਹਾਈ ਦੀ ਮੰਗ

ਲੁਧਿਆਣਾ, 28 ਜਨਵਰੀ—ਅਕਾਲੀ ਦਲ ਦੇ ਜਥੇਬੰਦਕ ਸਕੱਤਰ ਜ: ਬਲਵਿੰਦਰ ਸਿੰਘ ਪਾਪੀ ਨੇ ਆਪਣੇ ਪ੍ਰੈਸ ਬਿਆਨ ਵਿਚ ਸ: ਸਿਮਰਨਜੀਤ ਸਿੰਘ ਮਾਨ, ਸ: ਪ੍ਰਕਾਸ਼ ਸਿੰਘ ਬਾਦਲ, ਸ: ਗੁਰਚਰਨ ਸਿੰਘ ਟੌਹੜਾ, ਸ: ਗੁਰਦੇਵ ਸਿੰਘ ਬਾਦਲ, ਜ: ਉਜਾਗਰ ਸਿੰਘ ਸੇਖਵਾਂ, ਸ: ਸ਼ੇਰ ਸਿੰਘ ਤੁਮਛੇੜੀ ਅਤੇ ਸ: ਹਰਮਿੰਦਰ ਸਿੰਘ ਸੰਧੂ ਆਦਿ ਨੇਤਾਵਾਂ ਅਤੇ ਨੌਜਵਾਨ ਆਗੂਆਂ ਨੂੰ ਰਿਹਾਅ ਕਰਨ ਦੀ ਮੰਗ ਤੇ ਜ਼ੋਰ ਦਿੰਦੇ ਹੋਏ ਕਿਹਾ ਕਿ ਉਪਰੋਕਤ ਨੇਤਾ ਤੇ ਜੋਧਪੁਰ ਦੇ ਨਜ਼ਰਬੰਦਾਂ ਨੂੰ ਛਡਣ ਨਾਲ ਸਮੁਚਾ ਪੰਜਾਬ ਦਾ ਵਾਤਾਵਰਣ ਅਮਨ ਭਰਿਆ ਹੋ ਸਕਦਾ ਹੈ। ਜਥੇਦਾਰ ਬਲਵਿੰਦਰ ਸਿੰਘ ਪਾਪੀ ਨੇ ਉਪਰਲੀ ਸਤਹਿ ਦੇ ਲੀਡਰਾਂ ਤੇ ਧਾਰਮਿਕ ਨੇਤਾਵਾਂ ਨੂੰ ਏਕੇ ਦੀ ਅਪੀਲ ਕਰਦਿਆਂ ਕਿਹਾ ਕਿ ਇਹ ਆਗੂ ਤੇ ਧਾਰਮਿਕ ਨੇਤਾ ਹੇਠਲੇ ਵਰਕਰਾਂ ਨੂੰ ਏਕਤਾ ਦੀ ਅਪੀਲ ਕਰਦੇ ਹਨ ਪਰ ਆਪ ਏਕਤਾ ਲਈ ਕੋਈ ਵੀ ਯਤਨ ਨਹੀਂ ਕਰਦੇ। ਜਥੇਦਾਰ ਬਲਵਿੰਦਰ ਸਿੰਘ ਪਾਪੀ ਪੱਤਰਕਾਰ ਨੇ ਜਥੇਦਾਰ ਤੇਤਾ ਸਿੰਘ ਦੀ ਨਿਯੁਕਤੀ ਨੂੰ ਨਜਾਇਜ਼ ਕਰਾਰ ਦੇਂਦੇ ਹੋਏ ਕਿਹਾ ਕਿ ਸ: ਸੁਰਜੀਤ ਸਿੰਘ ਬਰਨਾਲਾ ਅਕਾਲ ਤਖਤ ਸਾਹਿਬ ਤੋਂ ਸਜ਼ਾ ਲਵਾਕੇ ਤੇ ਅਕਾਲੀ ਦਲ ਦੀ ਪ੍ਰਧਾਨਗੀ ਤੋਂ ਅਸਤੀਫਾ ਦੇ ਕੇ ਕਿਸੇ ਤੇਤਾ ਸਿੰਘ ਆਦਿ ਦੀ ਨਿਯੁਕਤੀ ਨਹੀਂ ਕਰ ਸਕਦੇ। ਉਹਨਾ ਕਿਹਾ ਕਿ ਇਹ ਨਿਯੁਕਤੀ ਕਰਕੇ ਉਹਨਾਂ ਏਕਤਾ ਦੇ ਰਾਹ ਵਿਚ ਰੋੜਾ ਅਟਕਾਉਣ ਦੀ ਕੋਸ਼ਿਸ਼ ਹੈ।



ਪੰਜਾਬ ਰਾਜ ਫਾਰਮਾਸਿਸਟ ਐਸੋਸੀਏਸ਼ਨ ਜ਼ਿਲਾ ਹੁਸ਼ਿਆਰਪੁਰ ਵਲੋਂ ਆਪਣੀਆਂ ਮੰਗਾਂ ਦੇ ਹੱਕ ਵਿਚ ਬੀਤੇ ਦਿਨ ਸਿਵਲ ਸਰਜਨ ਦੇ ਦਫਤਰ ਦੇ ਸਾਹਮਣੇ ਇਕ ਵਿਸ਼ਾਲ ਧਰਨਾ ਦਿਤਾ ਗਿਆ। ਫੋਟੋ ਵਿਚ ਧਰਨੇ ਦਾ ਇਕ ਦ੍ਰਿਸ਼। —ਫੋਟੋ : ਮੂਨ ਲਾਈਟ ਸਟੂਡੀਓ

## ਸਿਮਰਨਜੀਤ ਸਿੰਘ ਹੋਰ 2 ਸਾਲਾਂ ਲਈ ਦਲ ਦੇ ਪ੍ਰਧਾਨ ਨਾਮਜ਼ਦ

ਜਲੰਧਰ, 28 ਜਨਵਰੀ (ਤੇਜਿੰਦਰ ਸਿੰਘ ਕੋਹਲੀ)- ਅਕਾਲੀ ਦਲ (ਮਾਨ) ਦੀ ਵਰਕਿੰਗ ਕਮੇਟੀ ਤੇ ਪ੍ਰੀਜ਼ੀਡੀਅਮ ਦੀ ਇਕ ਵਿਸ਼ੇਸ਼ ਮੀਟਿੰਗ ਆਤਮਾ ਸਿੰਘ ਦੀ ਪ੍ਰਧਾਨਗੀ ਹੇਠ ਹੋਈ ਜਿਸ ਵਿਚ ਅਗਲੇ ਦੋ ਸਾਲਾਂ ਲਈ ਸਿਮਰਨਜੀਤ ਸਿੰਘ ਮਾਨ ਨੂੰ ਬਕਾਇਦਾ ਅਕਾਲੀ ਦਲ ਦਾ ਪ੍ਰਧਾਨ ਚੁਣ ਲਿਆ ਗਿਆ ਅਤੇ ਸਾਰੇ ਅਹੁਦੇਦਾਰ ਨਾਮਜ਼ਦ ਕਰਨ ਲਈ ਉਹਨਾਂ ਨੂੰ ਅਧਿਕਾਰ ਦਿਤੇ ਗਏ।

ਇਹ ਜਾਣਕਾਰੀ ਅੱਜ ਇਥੇ ਅਕਾਲੀ ਦਲ ਦੇ ਜਨਰਲ ਸਕੱਤਰ ਚਰਨਜੀਤ ਸਿੰਘ ਵਾਲੀਆ ਐਮ. ਪੀ. ਨੇ ਦਿਤੀ। ਉਹਨਾਂ ਦਸਿਆ ਕਿ 6 ਫਰਵਰੀ 1987 ਨੂੰ ਅਕਾਲ ਤਖਤ ਸਾਹਿਬ ਦੇ ਦਸਬੰਦਾਰ ਸਮੇਤ ਪੰਜ ਜਥੇਦਾਰਾਂ ਨੇ 2 ਸਾਲ ਲਈ ਸਿਮਰਨਜੀਤ ਸਿੰਘ ਮਾਨ ਨੂੰ ਪ੍ਰਧਾਨ ਤੇ ਪ੍ਰੀਜ਼ੀਡੀਅਮ ਨਾਮਜ਼ਦ ਕੀਤੀ ਸੀ ਅਤੇ ਇਹ ਮਿਆਦ 6 ਫਰਵਰੀ, '89 ਨੂੰ ਖਤਮ ਹੋ ਰਹੀ ਹੈ। ਉਹਨਾਂ ਦਸਿਆ ਕਿ ਸਿਮਰਨਜੀਤ ਸਿੰਘ ਦੀ 3 ਫਰਵਰੀ ਨੂੰ ਭਾਗਲਪੁਰ ਅਦਾਲਤ ਵਿਚ ਪੇਸ਼ੀ ਹੈ ਤੇ ਉਥੇ ਪਾਰਟੀ ਦੇ ਦੋ ਨੇਤਾਵਾਂ ਨੂੰ ਭੇਜਿਆ ਜਾਵੇਗਾ। ਜੋ ਕਿ ਉਹਨਾਂ ਤੋਂ ਵਰਕਿੰਗ ਕਮੇਟੀ ਦੀ ਲਿਸਟ ਲੈ ਕੇ ਆਉਣਗੇ ਅਤੇ 7 ਫਰਵਰੀ ਨੂੰ ਚੰਡੀਗੜ੍ਹ ਵਿਚ ਮੀਟਿੰਗ ਕਰਕੇ ਨਵੇਂ ਅਹੁਦੇਦਾਰਾਂ ਦਾ ਐਲਾਨ ਕੀਤਾ ਜਾਵੇਗਾ। ਸ: ਵਾਲੀਆ ਨੇ ਦਸਿਆ ਕਿ ਵਰਕਿੰਗ ਕਮੇਟੀ ਵਿਚ ਮਤਾ ਪਾਸ ਕਰਕੇ ਪ੍ਰਧਾਨ ਨੂੰ ਸਿਫਾਰਸ਼ ਕੀਤੀ ਗਈ ਹੈ ਕਿ ਉਹ ਨਵੀਂ ਵਰਕਿੰਗ ਕਮੇਟੀ ਵਿਚ ਕੇਵਲ ਉਹਨਾਂ ਵਿਅਕਤੀਆਂ ਨੂੰ ਹੀ ਸ਼ੁਮਾਲ ਕਰਨ ਜਿਨ੍ਹਾਂ ਦੀ ਚਾਦਰ ਬੇਦਾਗ ਹੋਵੇ ਜੋ ਲੋੜ ਸਿਖ ਸੰਗਤ 'ਚ ਆਪਣਾ ਮਾਣ ਸਤਿਕਾਰ ਗੁਆ ਚੁਕੇ ਹਨ ਜਾ ਸਿੱਧੇ ਅਸਿੱਧੇ ਤੌਰ ਤੇ ਪੰਥ ਦੇ ਦੋਖੀ ਹਨ ਉਹਨਾਂ ਨੂੰ ਅਹੁਦੇ ਨਾ ਦਿਤੇ ਜਾਣ। ਸ: ਵਾਲੀਆ ਨੇ ਦਸਿਆ ਕਿ ਕਿ ਅਕਾਲੀਦਲ ਵਿਚ ਸਿਖ ਪੰਥ ਦੇ ਹਿਤੈਸ਼ੀ ਨੌਜਵਾਨਾਂ ਨੂੰ ਪੂਰਾ ਮਾਣ ਸਤਿਕਾਰ ਦਿਤਾ ਜਾਵੇਗਾ। ਉਹਨਾਂ ਕਿਹਾ ਕਿ ਵਰਕਿੰਗ ਕਮੇਟੀ ਨੇ ਇਕ ਮਤਾ ਪਾਸ ਕਰਕੇ ਸਾਰੇ ਅਕਾਲੀ ਲੀਡਰਾਂ, ਵਰਕਰਾਂ ਤੇ ਨੌਜਵਾਨਾਂ ਨੂੰ ਅਪੀਲ ਕੀਤੀ ਹੈ ਕਿ ਸ਼ਰੋਮਣੀ ਅਕਾਲੀਦਲ (ਮਾਨ) ਦੇ ਝੰਡੇ ਹੇਠ ਇਕਠੇ ਹੋਣ ਤਾਂ ਕਿ ਕੌਮ ਤੇ ਪੰਜਾਬ ਨੂੰ ਮੌਜੂਦਾ ਸੰਕਟ ਵਿਚੋਂ ਕਢਿਆ ਜਾ ਸਕੇ ਖਾਸ ਕਰਕੇ ਨੌਜਵਾਨਾਂ ਨੂੰ ਅਪੀਲ ਕੀਤੀ ਹੈ ਕਿ ਉਹ ਵਕਤ ਨੂੰ ਸਾਹਮਣੇ ਰਖਦੇ ਹੋਏ ਪੰਥਕ ਮਾਮਲਿਆਂ ਵਿਚ ਪੂਰੀ ਸਮੂਲੀਅਤ ਕਰਨ।

ਇਕ ਹੋਰ ਮਤੇ ਰਾਹੀਂ ਜੰਮੂ ਵਿਚ ਹੋਏ ਫਸਾਦਾਂ ਲਈ ਕਾਂਗਰਸ ਭਾਰਤੀਆ ਜਨਤਾ ਪਾਰਟੀ ਤੇ ਸ਼ਿਵ ਸੈਨਾ ਦੇ ਵਰਕਰਾਂ ਨੂੰ ਦੋਸ਼ੀ ਠਹਿਰਾਇਆ ਗਿਆ। ਅਕਾਲੀ ਦਲ ਨੇ ਜੰਮੂ ਵਿਚ ਫਸਾਦਾ ਦੀ ਜਾਂਚ ਲਈ ਇਕ ਵਫਦ ਸੁਚਾ ਸਿੰਘ ਛੋਟੇਪੁਰ ਦੀ ਅਗਵਾਈ ਹੇਠ ਭੇਜਿਆ ਸੀ ਉਸ ਨੇ ਰਿਪੋਰਟ ਦਿਤੀ ਕਿ ਸਥਾਨਕ ਪ੍ਰਸ਼ਾਸਨ ਦੀ ਮਿਲੀ ਭੁਗਤ ਨਾਲ ਸਿਖਾਂ ਤੇ ਤਸ਼ੱਦਦ ਹੋਇਆ। ਇਨ੍ਹਾਂ ਘਟਨਾਵਾਂ ਵਿਚ 13 ਵਿਅਕਤੀ ਹਲਾਕ ਤੇ ਸੈਂਕੜੇ ਫਟੜ ਹੋਏ। ਸਿਖਾਂ ਦੀਆਂ ਕਰੋੜਾਂ ਰੁਪਏ ਦੀਆਂ ਜਾਇਦਾਦਾਂ ਸਾੜੀਆ ਗਈਆਂ।

ਸ: ਵਾਲੀਆ ਨੇ ਦਸਿਆ ਕਿ ਅਕਾਲੀ ਦਲ ਇਸ ਕਾਰਵਾਈ ਦੀ ਨਿਖੇਧੀ ਕਰਦਾ ਹੈ। ਇਹ ਸਪਸ਼ਟ ਹੁੰਦਾ ਜਾ ਰਿਹਾ ਹੈ ਕਿ ਕਾਂਗਰਸ ਸਰਕਾਰ ਹਿੰਦੂ ਵੋਟਾਂ ਲੈਣ ਲਈ ਘਟ ਗਿਣਤੀਆਂ ਨੂੰ ਦਬਾ ਰਹੀ ਹੈ। ਉਹਨਾਂ ਦਸਿਆ ਕਿ ਪੰਜ ਮੈਂਬਰੀ ਵਫਦ ਜੰਮੂ ਭੇਜਿਆ ਜਾਵੇਗਾ ਜੋ ਕਿ ਮੁਖ ਮੰਤਰੀ ਸ਼ੇਖ ਅਬਦੁਲਾ ਨੂੰ ਮਿਲ ਕੇ ਘਟ ਗਿਣਤੀਆਂ ਦੀ ਸੁਰਖਿਆ ਲਈ ਯੋਗ ਪ੍ਰਬੰਧ ਕਰਨ ਲਈ ਕਹੇਗਾ। ਸਰਕਾਰ ਤੋਂ ਮੰਗ ਕਰੇਗਾ ਕਿ ਫਸਾਦੀਆਂ ਵਿਰੁਧ ਸਖਤ ਕਾਰਵਾਈ ਕੀਤੀ ਜਾਵੇ ਤੇ ਨੁਸਾਨ ਦਾ ਪੂਰਾ ਮੁਆਵਜ਼ਾ ਦਿਤਾ ਜਾਵੇ। ਉਹਨਾਂ ਦਸਿਆ ਕਿ ਆਜ਼ਾਦੀ ਤੋਂ ਪਿਛੋਂ ਸਿਖਾ ਵਲੋਂ ਕੀਤੀਆ ਕੁਰਬਾਨੀਆਂ ਤੇ ਉਹਨਾਂ ਨਾਲ ਹੋਏ ਵਿਤਕਰੇ ਬਾਰੇ ਕਲ ਵਾਈਟ ਪੇਪਰ ਜਾਰੀ ਕਰੇਗਾ। ਸਿਮਰਨਜੀਤ ਸਿੰਘ ਮਾਨ ਤੇ ਅਤਿੰਦਰਪਾਲ ਸਿੰਘ ਵਿਰੁਧ ਨਵੀਂ ਚਾਰਜਸ਼ੀਟ ਨੂੰ ਝੂਠਾ ਤੇ ਬੇਬੁਨਿਆਦ ਕਰਾਰ ਦਿਤਾ ਗਿਆ ਇਕ ਮਤਾ ਪਾਸ ਕਰਕੇ ਅਕਾਲੀ ਦਲ ਦੀ ਭਰਤੀ ਕਰਨ ਦਾ ਫੈਸਲਾ ਕੀਤਾ ਗਿਆ ਜਿਸ ਬਾਰੇ ਬਾਕਾਇਦਾ ਨਿਯਮਾਂ ਦਾ ਐਲਾਨ 7 ਫਰਵਰੀ ਨੂੰ ਕੀਤਾ ਜਾਏਗਾ। ਸ: ਵਾਲੀਆ ਨੇ ਕਿਹਾ ਕਿ ਜ: ਤਲਵੰਡੀ ਵਿਰੁਧ ਅਸੀਂ ਅਕਾਲ ਤਖਤ ਦੇ ਜਥੇਦਾਰ ਕੋਲ ਨਹੀਂ ਜਾਵਾਂਗੇ।

ਨਵੀਂ ਦਿੱਲੀ, 27 ਜਨਵਰੀ (ਯੂ)—ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਨੇ ਅੱਜ ਰਾਸ਼ਟਰਪਤੀ ਭਵਨ ਵਿਖੇ ਰਾਸ਼ਟਰਪਤੀ ਸ੍ਰੀ ਆਰ. ਵੈਂਕਟਾਰਮਨ ਨਾਲ ਮੁਲਾਕਾਤ ਕੀਤੀ। ਇਹ ਮੀਟਿੰਗ ਲਗਭਗ ਡੇਢ ਘੰਟਾ ਤਕ ਚਲੀ ਅਤੇ ਇਹ ਰੁਟੀਨ ਦੀ ਮੀਟਿੰਗ ਸੀ।

## ਗੈਰ ਇੰਕਾ ਰਾਜਾਂ ਪ੍ਰਤੀ ਕੇਂਦਰ ਦਾ ਰਵਈਆ ਮਾੜਾ

ਕਲਕੱਤਾ, 28 ਜਨਵਰੀ (ਯੂ. ਐਨ. ਆਈ.)—ਕੇਰਲਾ ਦੇ ਮੁਖ ਮੰਤਰੀ ਈ. ਕੇ. ਨਾਇਨਾਰ ਨੇ ਕੇਂਦਰ ਦੀ ਅਲੋਚਨਾ ਕਰਦਿਆਂ ਕਿਹਾ ਕਿ ਉਸ ਨੇ ਗੈਰ ਕਾਂਗਰਸੀ ਸਰਕਾਰਾਂ ਵਿਰੁਧ ਪੱਖਪਾਤ ਵਾਲਾ ਰਵਈਆ ਅਪਨਾ ਰਖਿਆ ਹੈ। ਇਥੇ 6 ਗੈਰ ਕਾਂਗਰਸੀ ਮੁਖ ਮੰਤਰੀਆਂ ਦੀ ਕਾਨਫਰੰਸ ਨੂੰ ਸੰਬੋਧਨ ਕਰਦਿਆਂ ਉਹਨਾ ਦੋਸ਼ ਲਾਇਆ ਕਿ ਸਾਰੀਆਂ ਤਾਕਤਾਂ ਕੇਂਦਰ ਕੋਲ ਹੋਣ ਕਾਰਨ ਰਾਜ ਸਰਕਾਰਾਂ ਅਪਾਹਜ ਬਣ ਕੇ ਰਹਿ ਗਈਆਂ ਹਨ। ਸ੍ਰੀ ਨਾਇਨਾਰ ਨੇ ਰਾਜਪਾਲਾਂ ਦੇ ਰੋਲ ਬਾਰੇ ਬੋਲਦਿਆਂ ਕਿਹਾ ਕਿ ਇਹਨਾਂ ਦੀਆਂ ਨਿਯੁਕਤੀਆਂ ਤੰਗ ਸਿਆਸੀ ਮਨੋਰਥਾਂ ਲਈ ਕੀਤੀਆਂ ਜਾਂਦੀਆਂ ਹਨ, ਇਹ ਸੰਸਥਾ ਖਤਮ ਹੋਣੀ ਚਾਹੀਦੀ ਹੈ ਕਿਉਂਕਿ ਇਹ ਸਿਰਫ ਬੇਲੋੜੀ ਹੀ ਨਹੀਂ ਸਗੋਂ ਇਸ ਨਾਲ ਡੈਮੋਕਰੈਟਿਕ ਕੇਂਦਰ-ਰਾਜ ਸਬੰਧਾਂ ਲਈ ਵੀ ਨੁਕਸਾਨਦੇਹ ਹੈ। ਉਹਨਾਂ ਕਿਹਾ ਕਿ ਪਿਛੇ ਜਿਹੇ ਕੇਰਲਾ ਦੇ ਰਾਜਪਾਲ ਉਨ੍ਹਾਂ ਮਾਮਲਿਆਂ ਵਿਚ ਵੀ ਦਖਲ ਅੰਦਾਜ਼ੀ ਕਰਦਾ ਰਿਹਾ ਜਿਹੜੇ ਕਿ ਬਿਲਕੁਲ ਰਾਜ ਸਰਕਾਰ ਦੇ ਅਧਿਕਾਰ ਖੇਤਰ ਵਿਚ ਆਉਂਦੇ ਹਨ। ਇਸ ਲਈ ਸਾਨੂੰ ਮਜਬੂਰ ਹੋ ਕੇ ਇਹ ਮੰਗ ਕਰਨੀ ਪਈ ਕਿ ਇਸਨੂੰ ਬਦਲਿਆ ਜਾਵੇ। ਉਨ੍ਹਾਂ ਦੋਸ਼ ਲਾਇਆ ਕਿ ਸਾਰੇ ਅਧਿਕਾਰ ਕੇਂਦਰ ਕੋਲ ਹੋਣ ਕਾਰਨ ਉਹ ਮੀਡੀਏ ਦੀ ਦੁਰਵਰਤੋਂ ਕਰਦਾ ਹੈ ਅਤੇ ਰਾਜ ਸਰਕਾਰ ਦੇ ਪੱਲੇ ਕੁਝ ਨਹੀਂ ਪੈਂਦਾ। ਦੂਰਦਰਸ਼ਨ ਦੇ ਦੂਸਰੇ ਚੈਨਲ ਤੋਂ ਰਾਜ ਸਰਕਾਰ ਵਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ। ਉਹਨਾਂ ਸਪੱਸ਼ਟੀਕਰਨ ਦੇਂਦਿਆਂ ਕਿਹਾ ਕਿ ਚੰਗੇ ਕੇਂਦਰ-ਰਾਜ ਸਬੰਧਾਂ ਵਿਚ ਰਾਜ ਨੂੰ ਵਧ ਤੋਂ ਵਧ ਅਧਿਕਾਰ ਮਿਲਣੇ ਚਾਹੀਦੇ ਹਨ ਤਾਂ ਜੋ ਉਹ ਜਿਥੇ ਲੋੜ ਹੋਵੇ ਵਿਕਾਸ ਦਾ ਕੰਮ ਕਰ ਸਕੇ। ਇਸ ਕਾਨਫਰੰਸ ਵਿਚ ਪੱਛਮੀ ਬੰਗਾਲ ਦੇ ਮੁਖ ਮੰਤਰੀ ਜਿਓਤੀ ਬਾਸੂ ਨੇ ਵਿੱਤੀ ਮਾਮਲਿਆਂ ਬਾਰੇ ਬੋਲਦਿਆਂ ਕਿਹਾ ਕਿ ਕੇਂਦਰ ਰਾਜਾਂ ਨੂੰ ਆਪਣੇ ਵਸੀਲੇ ਵਧਾਉਣ ਵਿਚ ਕੋਈ ਮਦਦ ਨਹੀਂ ਕਰ ਰਿਹਾ। ਵਿਤੀ ਪਾਵਰ ਦਾ ਕੇਂਦਰੀਕਰਨ ਹੁਣ ਇਸ ਜਗ੍ਹਾ ਪਹੁੰਚ ਗਿਆ ਹੈ ਕਿ ਦੇਸ਼ ਵਿਚ ਪੈਦਾ ਹੋਣ ਵਾਲੇ ਸਾਰੇ ਵਸੀਲਿਆਂ ਵਿਚੋਂ ਲਗਪਗ 70 ਫੀਸਦੀ ਕੇਂਦਰ ਦੇ ਹਥ ਲਗਦੇ ਹਨ ਜਦਕਿ 30 ਫੀਸਦੀ ਸਾਰੀਆਂ ਸਟੇਟਾਂ ਦੇ ਹਿਸੇ ਆਉਂਦੇ ਹਨ। ਸ੍ਰੀ ਬਾਸੂ ਨੇ ਇਸ ਕਾਨਫਰੰਸ ਵਿਚ ਹਿਸਾ ਲੈਣ ਵਾਲੇ ਆਪਣੇ ਸਾਥੀਆਂ ਨੂੰ ਅਪੀਲ ਕੀਤੀ ਕਿ ਉਹ ਇਕੱਠੇ ਹੋਕੇ ਕੇਂਦਰ ਵਿਰੁਧ ਅਵਾਜ਼ ਬੁਲੰਦ ਕਰਨ। ਉਨ੍ਹਾਂ ਕਿਹਾ ਕਿ ਕੇਂਦਰ ਦਾ ਵਰਤਾਉ ਖਾਸ ਕਰਕੇ ਗੈਰ ਕਾਂਗਰਸੀ ਰਾਜਾਂ ਵਿਚ ਪ੍ਰੋਜੈਕਟਾਂ ਲਈ ਜ਼ਰੂਰੀ ਪਾਸ ਕੀਤੀਆਂ ਟਰਮਾਂ ਵਿਚ ਬੇਲੋੜੀ ਦੇਰੀ ਕੀਤੀ ਜਾਂਦੀ ਹੈ ਜਿਸ ਨਾਲ ਰਾਜ ਦਾ ਵਿਕਾਸ ਦਾ ਕੰਮ ਪ੍ਰਭਾਵਿਤ ਹੁੰਦਾ ਹੈ।

ਕਰਨਾਟਕਾਂ ਦੇ ਮੁਖ ਮੰਤਰੀ ਸ੍ਰੀ ਐਸ. ਆਰ. ਬੋਮਾਈ ਨੇ ਗੈਰ ਕਾਂਗਰਸ ਮੁਖ ਮੰਤਰੀਆਂ ਦੀ ਕਾਨਫਰੰਸ ਨੂੰ ਸੰਬੋਧਨ ਕਰਦਿਆਂ ਕਿਹਾ ਕਿਉਂਕਿ ਗੈਰ ਕਾਂਗਰਸ ਨੈਸ਼ਨਲ ਫਰੰਟ ਕਾਂਗਰਸ ਦਾ ਬਦਲ ਬਣਨ ਜਾ ਰਿਹਾ ਹੈ ਇਸ ਲਈ ਕੇਂਦਰ—ਰਾਜ ਸਬੰਧ ਮੁੜ ਤੋਂ ਉਸਰਨੇ ਚਾਹੀਦੇ ਹਨ। ਸ੍ਰੀ ਬੋਮਾਈ ਨੇ ਕੇਂਦਰ ਵਲੋਂ ਵਾਧੂ ਅਧਿਕਾਰ ਆਪਣੇ ਹੱਥ ਵਿਚ ਰਖਣ ਵਿਰੁਧ ਚਿਤਾਵਨੀ ਦਿੰਦੇ ਹੋਏ ਕਿਹਾ ਕਿ ਲੋਕਾਂ ਨੇ ਰਾਜ ਸਰਕਾਰਾਂ ਦੀ ਦੇਸ਼ ਦੀ ਏਕਤਾ ਤੇ ਅਖੰਡਤਾ ਦੇ ਨਾਂ ਤੇ ਮਿਊਂਸਪੈਲਟੀਆਂ ਦੇ ਪੱਧਰ ਤਕ ਘਟਾਉਣ ਦੀ ਪਾਲਸੀ ਨੂੰ ਰਦ ਕਰ ਦਿਤਾ ਹੈ।

# ਅਕਾਲੀ ਪੱਤ੍ਰਕਾ

ਫਾਊਂਡਰ ਸਵ: ਅਮਰ ਸਿੰਘ ਦੁਸਾਂਝ ਫੋਨ ਘਰ : 2522
ਰਜਿਸਟਰਡ ਨੰ: P B J L 24
ਜਿਲਦ ਨੰ: 73 ਅੰਕ 283
ਮੁੱਖ ਸਪਾਦਕ ਰਤਨੇਸ਼ ਸਿੰਘ ਸੱਦੀ ਫੋਨ: 73979
ਮੰਗਲਵਾਰ 31 ਜਨਵਰੀ 1989 ਮੁ: 13 ਮਾਘ 2045 (ਮੁੱਲ 80 ਪੈਸੇ)
ਫਾਊਂਡਰ ਐਡੀਟਰ-ਸਵ: ਗਿਆਨੀ ਸਾਦੀ ਸਿੰਘ ਫੋਨ ਘਰ 2708
ਸਥਾਪਤ : 1920
ਹਵਾਈ ਜਹਾਜ਼ ਰਾਹੀਂ ਇਕ ਰੁਪਇਆ



## ਤਲਵੰਡੀ ਅਕਾਲੀ ਦਲ ਦੇ ਇਕ ਨੇਤਾ ਸਮੇਤ 6 ਹਲਾਕ

### ਰੇਲਵੇ ਲਾਈਨ ਉਡਾਉਣ ਦਾ ਯਤਨ ਅਸਫਲ

ਚੰਡੀਗੜ੍ਹ 30 ਜਨਵਰੀ (ਯੂ) —ਸ਼ੱਕੀ ਦਹਿਸ਼ਤਵਾਦੀਆਂ ਨੇ ਸੰਯੁਕਤ ਅਕਾਲੀ ਦਲ (ਤਲਵੰਡੀ) ਦੇ ਹੁਸ਼ਿਆਰਪੁਰ ਜਿਲੇ ਦੇ ਮੀਤ ਪ੍ਰਧਾਨ ਗਿਆਨ ਸਿੰਘ ਸਮੇਤ 6 ਵਿਅਕਤੀਆਂ ਨੂੰ ਗੋਲੀਆਂ ਮਾਰ ਕੇ ਹਲਾਕ ਕਰ ਦਿਤਾ। ਅਕਾਲੀ ਨੇਤਾ ਨੂੰ ਹਲਾਕ ਕਰਨ ਦੀ ਵਾਰਦਾਤ ਪਿੰਡ ਮਹਿਤਪੁਰ ਲਾਗਲੀ ਵਿਖੇ ਹੋਈ। ਇਸ ਪਿਛੋਂ ਸ਼ੱਕੀ ਦਹਿਸ਼ਤਵਾਦੀ ਸਕੂਟਰ ਤੇ ਫਰਾਰ ਹੋ ਗਏ। ਜਦਕਿ ਸੁਰਖਿਆ ਫੋਰਸ ਨੇ ਰੇਲਵੇ ਲਾਈਨ ਉਡਾਉਣ ਦੀ ਕੋਸ਼ਿਸ਼ ਨਾਕਾਮ ਬਣਾ ਦਿਤੀ। ਮਜੀਠਾ ਜਿਲਾ ਪੁਲਸ ਪਿੰਡ ਸੁਧਾਰ ਵਿਚ ਇਕ ਵਿਅਕਤੀ ਬਲਦੇਵ ਸਿੰਘ ਨੂੰ ਸ਼ੱਕੀ ਦਹਿਸ਼ਤਵਾਦੀਆਂ ਨੇ ਹਲਾਕ ਕਰ ਦਿਤਾ ਜਿਸਨੂੰ ਦਹਿਸ਼ਤਵਾਦੀ ਘਰੋਂ ਉਠਾ ਕੇ ਬਾਹਰ ਲੈ ਗਏ ਸਨ ਸਵੇਰੇ ਪਿੰਡ ਤੋਂ ਬਾਹਰੋਂ ਉਸਦੀ ਲਾਸ਼ ਮਿਲੀ। ਤਰਨਤਾਰਨ ਪੁਲਸ ਜਿਲੇ ਦੇ ਪਿੰਡ ਬੁਰਵਿੰਡ ਦੇ ਬਾਹਰੋਂ ਪੁਲਸ ਨੂੰ ਗੋਲੀਆਂ ਨਾਲ ਵਿੰਨੀ ਇਕ ਲਾਸ਼ ਮਿਲੀ। ਬਟਾਲਾ ਪੁਲਸ ਜਿਲੇ ਦੇ ਪਿੰਡ ਘਿਸ਼ਤਾਪੁਰ ਨੇੜੇ ਸ਼ੱਕੀ ਦਹਿਸ਼ਤ ਵਾਦੀਆਂ ਨੇ ਇਕ ਰੇਲਵੇ ਲਾਈਨ ਨੂੰ ਉਡਾਉਣ ਦੀ ਕਾਰਵਾਈ ਨੂੰ ਅਸਫਲ ਬਣਾ ਦਿਤਾ। ਪੁਲਸ ਨੇ ਚਾਰ ਸ਼ੱਕੀ ਦਹਿਸ਼ਤਵਾਦੀਆਂ ਨੂੰ ਗ੍ਰਿਫਤਾਰ ਕਰਨ ਦਾ ਦਾਅਵਾ ਕੀਤਾ ਹੈ। ਪੁਲਸ ਦਾ ਦਾਅਵਾ ਹੈ ਕਿ ਤਿੰਨ ਸ਼ੱਕੀ ਵਿਅਕਤੀਆਂ ਨੂੰ ਇਕ ਮੁਕਾਬਲੇ ਪਿਛੋਂ ਗ੍ਰਿਫਤਾਰ ਕੀਤਾ ਜਦੋਂਕਿ ਤਿੰਨ ਫਰਾਰ ਹੋ ਗਏ ਹਨ। ਇਹ ਵਿਅਕਤੀ ਹਨ : ਸ੍ਰੀ ਪੱਪੀ ਉਰਫ ਕਮਾਂਡੋ, ਹਰਦਿਆਲ ਸਿੰਘ ਉਰਫ ਗਾਂਧੀ ਅਤੇ ਕਰਨੈਲ ਸਿੰਘ, ਇਨ੍ਹਾਂ ਤੋਂ ਇਕ ਰਿਵਾਲਵਰ, ਇਕ ਪਸਤੌਲ ਇਕ ਬੰਦੂਕ ਤੇ ਇਕ ਅੰਚ ਦੀ 36 ਗਰਨੇਡ ਤੇ ਵਿਸਫੋਟਕ ਪਦਾਰਥ ਬਰਾਮਦ ਕੀਤਾ ਹੈ। ਕਪੂਰਥਲਾ ਪੁਲਸ ਨੇ ਇਕ ਸ਼ੱਕੀ ਗਿਜਾ ਸਿੰਘ ਨੂੰ ਗ੍ਰਿਫਤਾਰ ਕਰਕੇ ਉਸ ਕੋਲੋਂ 303 ਦੀ ਪਸਤੌਲ ਬਰਾਮਦ ਕੀਤੀ ਹੈ।

### ਅਕਾਲੀ ਨੇਤਾ ਕਤਲ ਦਾ ਵੇਰਵਾ

ਬਲਾਚੌਰ, ਅਜ ਸਵੇਰੇ ਇਥੋਂ 5 ਕਿਲੋਮੀਟਰ ਲਗ ਪਗ ਸਾਢੇ 8 ਵਜੇ ਪਿੰਡ ਮਹਿਤਪੁਰ ਵਿਚ ਦੋ ਅੱਤਵਾਦੀਆਂ ਨੇ ਸੰਯੁਕਤ ਅਕਾਲੀਦਲ ਜਿਲ੍ਹਾ ਹੁਸ਼ਿਆਰਪੁਰ ਦੇ ਉਪ ਪ੍ਰਧਾਨ ਜਥੇਦਾਰ ਗਿਆਨ ਸਿੰਘ ਨੂੰ ਗੋਲੀਆਂ ਮਾਰਕੇ ਮਾਰ ਕੇ ਮਾਰ ਦਿਤਾ।

ਪੁਲਸ ਸੂਤਰਾਂ ਤੋਂ ਪ੍ਰਾਪਤ ਜਾਣਕਾਰੀ ਅਨੁਸਾਰ ਮ੍ਰਿਤਕ ਗਿਆਨ ਸਿੰਘ ਅਦਾਲਤ ਵਿਚ ਪੇਸ਼ੀ ਭੁਗਤਣ ਜਾ ਰਿਹਾ ਸੀ ਕਿ ਰਸਤੇ ਵਿਚ ਉਪਰੋਕਤ ਪਿੰਡ ਦੇ ਪਾਸਦੋਂ ਅੱਤਵਾਦੀਆਂ ਨੇ ਗੋਲੀਆਂ ਮਾਰ ਕੇ ਮਾਰ ਦਿੱਤਾ ਤੇ ਜਾਂਦੇ ਹੋਏ ਉਸਦਾ ਸਕੂਟਰ ਨੰਬਰ ਪੀ. ਜੇ. ਡੀ. 2501 ਵੀ ਨਾਲ ਲੈ ਗਏ।

ਪੁਲਸ ਨੇ ਘਟਨਾ ਵਾਲੀ ਥਾਂ ਤੋਂ ਚਲੇ ਹੋਏ ਕਾਰਤੂਸਾਂ ਦੇ 8 ਖੋਲ ਵੀ ਬ੍ਰਾਮਦ ਕੀਤੇ ਹਨ।

ਦੂਜੇ ਪਾਸੇ ਮ੍ਰਿਤਕ ਗਿਆਨ ਸਿੰਘ ਦੇ ਭਰਾ ਤੀਰਥ ਸਿੰਘ ਨੇ ਪੁਲਸ ਪਾਸ ਲਿਖਵਾਈ ਰਿਪੋਰਟ ਵਿਚ ਇਸੇ ਪਿੰਡ ਦੇ ਨਿਰਮਲ ਸਿੰਘ ਤੇ ਸ਼ਿੰਗਾਰਾ ਸਿੰਘ ਤੇ ਕਤਲ ਕਰਨ ਦਾ ਸੰਦੇਹ ਪ੍ਰਗਟ ਕੀਤਾ ਹੈ। ਕਿਉਂਕਿ 6 ਮਹੀਨੇ ਪਹਿਲਾ ਗਿਆਨ ਸਿੰਘ ਦੇ ਵਡੇ ਭਰਾ ਸਤਪਾਲ ਸਿੰਘ ਸਤਪਾਲ ਸਿੰਘ ਦਾ ਵੀ ਕਤਲ ਕੀਤਾ ਗਿਆ ਸੀ ਜਿਸ ਵਿਚ ਇਹਨਾਂ ਦੋਹਾਂ ਆਦਮੀਆਂ ਦਾ ਹੱਥ ਸੀ।

### ਇਕ ਫਟੜ

ਖੰਨਾ ਤੋਂ(ਪ. ਪ.) ਦੀ ਸੂਚਨਾ ਅਨੁਸਾਰ ਇਥੋਂ 20 ਕਿਲੋਮੀਟਰ ਦੂਰ ਕਸਬਾ ਦੁਰਾਹਾ ਦੇ ਪਟਰੋਲ ਪੰਪ ਤੋਂ 10,000 ਰੁਪੇ ਲੁਟੇ ਜਾਣ ਦੀ ਸੂਚਨਾ ਮਿਲੀ ਹੈ। ਦਸਿਆ ਜਾਂਦਾ ਹੈ ਕਿ ਅੱਜ ਦੁਪਹਿਰੇ 12 ਵਜੇ ਦੇ ਕਰੀਬ ਦੋ ਅਣਪਛਾਤੇ ਵਿਅਕਤੀ ਆਏ ਤੇ ਫਾਇਰ ਕਰਨੇ ਸ਼ੁਰੂ ਕਰ ਦਿਤੇ ਤੇ ਪਟਰੋਲ ਪੰਪ ਦੇ ਮਾਲਕ ਖੇਮ ਸਿੰਘ ਦੇ ਲੜਕੇ ਦਵਿੰਦਰ ਸਿੰਘ ਨੂੰ ਗੋਲੀ ਮਾਰਕੇ ਜ਼ਖਮੀ ਕਰ ਦਿਤਾ ਤੇ 10 ਹਜ਼ਾਰ ਰੁਪੇ ਲੁਟ ਕੇ ਫਰਾਰ ਹੋ ਗਏ। ਉਕਤ ਜ਼ਖਮੀਦੀਹਾਲਤ ਨਾਜ਼ਕ ਦਸੀਜਾਂਦੀਹੈ।

ਬਟਾਲਾ (ਬਾਜਵਾ) ਪੁਲਿਸ ਜ਼ਿਲ੍ਹਾ ਬਟਾਲਾ ਦੇ ਥਾਣਾ ਸਦਰ ਦੇ ਪਿੰਡ ਸਾਮਪੁਰ ਦੇ ਆਸਾ ਸਿੰਘ ਘਰ 'ਵਿਚੋਂ' ਅਣਪਛਾਤੇ ਲੁੱਟ ਉਸ ਦਾ ਸਕੂਟਰ ਡੀ. ਐਲ. ਐਮ 8982 ਅਤੇ ਪਿੰਡ ਵਿਰਵਾਂ ਦੇ ਹਰਮਿੰਦਰ ਸਿੰਘ ਦੇ ਉਸਦਾ ਪੀ. ਏ. ਉ 4433 ਲੈ ਗਏ ਹਨ। ਹਨ। ਪੁਲਸ ਨੇ ਕੇਸ ਦਰਜ ਕਰ ਲਿਆ ਹੈ।

ਦਿਲਵਾ, (ਸਭਰਵਾਲ)——ਦਿਲਵਾ ਪੁਲਸ ਨੇ ਬੀਤੀ ਰਾਤ ਗਸ਼ਤ ਦੌਰਾਨ ਤਿੰਨ ਸ਼ੱਕੀ ਵਿਅਕਤੀਆਂ ਨੂੰ ਫੜਕੇ ਉਨ੍ਹਾਂ ਪਾਸੋਂ ਪੰਜ ਸੌ ਰੁਪੇ ਸਲ ਦਾ ਚੋਰੀ ਹੋਇਆ ਸਮਾਨ ਬ੍ਰਾਮਦ ਕੀਤਾ ਹੈ। ਐਸ. ਐਚ. ਓ. ਸ: ਨਰਿੰਦਰ ਸਿੰਘ ਰਾਣਾ ਨੇ ਦਸਿਆ ਕਿ ਇਹ ਵਿਅਕਤੀ ਪਿੰਡ ਰਾਏਪੁਰ ਰਾਈਆਂ ਲਾਗੋਂ ਫੜੇ ਗਏ। ਇਨ੍ਹਾਂ ਦੇ ਨਾਮ ਜੋ ਮਸੀਹ, ਈਸਾ ਜਾਨ ਅਤੇ ਹੰਸ ਰਾਜ ਦਸੇ ਗਏ। ਇਨ੍ਹਾਂ ਪਾਸੋਂ ਇਕ ਟੇਪ ਰੀਕਾਰਡਰ ਟੂ ਇਨ ਵਨ ਅਤੇ ਤਿੰਨ ਵਿਦੇਸ਼ੀ ਘੜੀਆਂ ਜੋ ਕਿ ਚੋਰੀ ਸ਼ੁਦਾ ਸਨ ਬਰਾਮਦ ਕੀਤੀਆਂ ਗਈਆਂ। ਪੁਲਸ ਨੇ ਇਹਨਾ ਵਿਰੁਧ ਕੇਸ ਦਰਜ ਕਰਕੇ ਦੋਸ਼ੀਆਂ ਨੂੰ ਕਪੂਰਥਲਾ ਜੇਲ੍ਹ ਭੇਜ ਦਿਤਾ।

### 2 ਘੁਸਪੈਠੀਏ ਹਲਾਕ

ਬੀਤੀ ਰਾਤ ਜਿਲ੍ਹਾ ਅੰਮ੍ਰਿਤਸਰ ਵਿਚ ਖਾਲੜਾ ਸੈਕਟਰ ਦੇ ਰਾਜੋਕੇ ਏਰੀਏ ਵਿਚ ਬੀ. ਐਸ. ਐਫ. ਦੇ ਦੋ ਪਾਕਿਸਤਾਨੀ ਨਾਗਰਿਕਾਂ ਦੀ ਹੱਤਿਆ ਕਰ ਦਿਤੀ।

ਬਾਦ ਦੀ ਇਤਲਾਹ ਅਨੁਸਾਰ ਇਕ ਹੋਰ ਘੁਸਪੈਠੀਆ ਜਿਲਾ ਫਿਰੋਜ਼ਪੁਰ ਦੇ ਮਮਦੋਟ ਸੈਕਟਰ ਵਿਚ ਬੀ. ਐਸ. ਐਫ ਦੇ ਹਥੋਂ ਮਾਰਿਆ ਗਿਆ ਇਸ ਗਲ ਦਾ ਪ੍ਰਗਟਾਵਾ ਅੰਮ੍ਰਿਤਸਰ ਵਿਖੇ ਬੀ. ਐਸ. ਐਫ ਦੇ ਇਕ ਬੁਲਾਰੇ ਨੇ ਕੀਤਾ ਹੈ।

### ਬੱਸ ਲੁਟ ਲਈ

ਹਰਦੁਆਰ——(ਹ. ਸ) ਇਥੋਂ 20 ਕਿਲੋਮੀਟਰ ਦੂਰ ਚਿੜੀਆਂ ਘਰ ਦੇ ਪਾਸ ਇਕ ਦਰਜਨ ਲੁਟੇਰਿਆ ਨੇ ਬਸ ਨੂੰ ਲੁਟ ਲਿਆ ਇਹ ਲੁਟੇਰੇ ਹਰਦੁਆਰ ਤੋਂ ਹੀ ਬਸ ਵਿਚ ਸਵਾਰ ਹੋਏ ਸਨ।

## ਸ:ਗੁਰਦੇਵਸਿੰਘ ਬਾਦਲ ਰਿਹਾਅ

ਚੰਡੀਗੜ੍ਹ, 30 ਜਨਵਰੀ—(ਯੂ) ਪੰਜਾਬ ਸਰਕਾਰ ਨੇ ਸੰਯੁਕਤ ਅਕਾਲੀਦਲ ਦੇ ਲੀਡਰ ਸ: ਗੁਰਦੇਵ ਸਿੰਘ ਬਾਦਲ ਦੀ ਨਜ਼ਰਬੰਦੀ ਦਾ ਹੁਕਮ ਰੱਦ ਕਰ ਦਿਤਾ ਹੈ। ਇਕ ਸਰਕਾਰੀ ਬੁਲਾਰੇ ਨੇ ਦਸਿਆ ਕਿ ਸ: ਬਾਦਲ ਦੀ ਸਿਹਤ ਖਰਾਬ ਹੋਣ ਕਾਰਣ ਉਹਨਾਂ ਦੀ ਰਿਹਾਈ ਦਾ ਹੁਕਮ ਦਿਤਾ ਗਿਆ ਹੈ। ਉਹਨਾਂ ਨੂੰ ਪਿਛਲੇ ਸਾਲ 28 ਮਈ ਨੂੰ ਨੈਸ਼ਨਲ ਸਿਕਿਉਰਟੀ ਐਕਟ ਅਧੀਨ ਨਜ਼ਰਬੰਦ ਕੀਤਾ ਗਿਆ।

## ਅੰਬੈਸਡਰ ਕਾਰ ਦੀਆਂ ਕੀਮਤਾਂ ਵਿਚ ਵਾਧਾ

ਨਵੀਂ ਦਿੱਲੀ 30 ਜਨਵਰੀ(ਹ.ਸ)— ਅੰਬੈਸਡਰ ਕਾਰ ਦੀ ਕੀਮਤ ਇਕ ਫਰਵਰੀ ਤੋਂ ਵਧ ਜਾਏਗੀ। ਇਹ ਵਾਧਾ 4 ਤੋਂ 5 ਹਜ਼ਾਰ ਰੁ: ਤਕ ਹੋਵੇਗਾ।

ਪ੍ਰੀਮੀਅਮ ਘੱਟ ਮੁਵਾਇਲਜ਼ ਲਿਮਟਿਡ ਵੱਲ ਪਹਿਲਾਂ ਹੀ ਭਾਰਤੀ ਉਦਯੋਗ ਵੱਲ ਪਹਿਲਾਂ ਹੀ ਕਾਰਾਂ ਦੀ ਕੀਮਤ ਵਿਚ ਵਾਧਾ ਕੀਤਾ ਜਾ ਚੁਕਾ ਹੈ। ਹੁਣ ਇਸਨੂੰ ਧਿਆਨ ਵਿਚ ਰਖਕੇ ਹਿਦੁਸਤਾਨ ਮੋਟਰਜ਼ ਨੇ ਵੀ ਇਕ ਫਰਵਰੀ ਤੋਂ ਅੰਬੈਸਡਰ ਕਾਰਾਂ ਦੀ ਕੀਮਤ ਵਿਚ ਵਾਧਾ ਕਰ ਦਿਤਾ ਹੈ। ਹੁਸ ਇਸ ਕਾਰ ਦੀ ਕੀਮਤ ਇਕ ਲੱਖ 18 ਹਜ਼ਾਰ ਤੋਂ ਵਧ ਕੇ ਇਕ ਲੱਖ 23 ਹਜ਼ਾਰ ਰੁ: ਹੋ ਜਾਏਗੀ।

## ਰਾਜੀਵ ਗਾਂਧੀ ਵਲੋਂ ਬਿਹਾਰ ਦੇ ਬਾਗੀ ਵਿਧਾਇਕਾਂ ਵਿਰੁਧ ਸਖਤੀ ਦਾ ਹੁਕਮ

### ਅਸੰਬਲੀ ਵਿਚ ਜਾਣਾ ਮੰਨੇ ਪਰ ਲੀਡਰ ਬਦਲੇ ਜਾਣ ਦਾ ਰੇੜਕਾ ਜਾਰੀ

ਪਟਨਾ, 30 ਜਨਵਰੀ (ਯੂ)—ਬਿਹਾਰ ਕਾਂਗਰਸ ਆਈ ਵਿਧਾਇਕ ਦਲ ਵਿਚ ਜਿਹੜਾ ਲੀਡਰਸ਼ਿਪ ਨੂੰ ਬਦਲੇ ਜਾਣ ਦੇ ਸਵਾਲ ਤੇ ਸੰਕਟ ਪੈਦਾ ਹੋ ਗਿਆ ਸੀ ਅੱਜ ਸਵੇਰੇ ਉਹ ਥੋੜਾ ਜਿਹਾ ਮੱਠਾ ਪੈ ਗਿਆ। ਇਸ ਸਵਾਲ ਤੇ ਪਾਰਟੀ ਦੇ ਵੰਡੇ ਜਾਣ ਦਾ ਖਤਰਾ ਪੈਦਾ ਹੋ ਗਿਆ ਸੀ। ਪ੍ਰਾਪਤ ਰਿਪੋਰਟ ਅਨੁਸਾਰ ਉਚ ਪਧਰੀ ਕੇਂਦਰੀ ਟੀਮ ਬਾਗੀਆਂ ਨੂੰ ਫੇਰ ਤੋਂ ਸ਼ੁਰੂ ਹੋਏ ਅਸੰਬਲੀ ਸਮਾਗਮ ਵਿਚ ਹਿਸਾ ਲੈਣ ਲਈ ਮਨਾਉਣ ਵਿਚ ਸਫਲ ਹੋ ਗਈ ਹੈ।

ਦਸਿਆ ਗਿਆ ਹੈ ਕਿ ਬੀਤੀ ਰਾਤ ਕਾਫੀ ਦੇਰ ਤਕ ਹਟਾਏ ਗਏ ਸਪੀਕਰ ਸ੍ਰੀ ਸਿਵ ਚੰਦਰ ਝਾਅ ਦੀ ਰਿਹਾਇਸ਼ ਤੇ ਕੇਂਦਰੀ ਟੀਮ ਅਤੇ ਬਾਗੀਆਂ ਵਿਚਕਾਰ ਗਲਬਾਤ ਹੁੰਦੀ ਰਹੀ। ਗਲਬਾਤ ਪਿਛੋਂ ਬਾਗੀ ਇਸ ਗਲ ਤੇ ਸਹਿਮਤ ਹੋ ਗਏ ਹਨ ਕਿ ਉਹ ਅਸੰਬਲੀ ਸੈਸ਼ਨ ਵਿਚ ਹਿਸਾ ਲੈਣਗੇ। ਇਸ ਵਿਚ ਨਵੇਂ ਸਪੀਕਰ ਦੀ ਚੋਣ ਹੋਵੇਗੀ ਅਤੇ ਗਵਰਨਰ ਦੇ ਭਾਸ਼ਨ ਨੂੰ ਪ੍ਰਵਾਨਗੀ ਦਿਤੀ ਜਾਏਗੀ। ਇਸ ਗੱਲ ਦਾ ਪਤਾ ਨਹੀਂ ਲਗ ਸਕਿਆ ਕਿ ਕੀ ਕੇਂਦਰੀ ਟੀਮ ਨੇ ਲੀਡਰਸ਼ਿਪ ਵਿਚ ਬਦਲੀ ਦੇ ਸਵਾਲ ਤੇ ਬਾਗੀਆਂ ਨਾਲ ਕੋਈ ਵਾਅਦਾ ਕੀਤਾ ਹੈ। ਕੇਂਦਰੀ ਟੀਮ ਵਿਚ ਕੇਂਦਰੀ ਕਿਰਤ ਮੰਤਰੀ ਬਿੰਦੇਸ਼ਵਰੀ ਦੂਬੇ, ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ ਤਾਰਿਕ ਅਨਵਰ ਵੀ ਸ਼ਾਮਲ ਹਨ।

ਇਸ ਤੋਂ ਪਹਿਲਾਂ ਜਦ ਬਾਗੀਆਂ ਨੇ ਕੇਂਦਰੀ ਟੀਮ ਦੀ ਗੱਲ ਮੰਨਣ ਤੋਂ ਇਨਕਾਰ ਕਰ ਦਿਤਾ ਤਾਂ ਸਿਰ ਕੱਢ ਬਾਗੀਆਂ ਦੇ ਖਿਲਾਫ ਸਖਤ ਕਾਰਵਾਈ ਕਰਨ ਦਾ ਫੈਸਲਾ ਕੀਤਾ ਗਿਆ। ਬਾਗੀ ਜਦ ਮੀਟਿੰਗ ਵਿਚੋਂ ਉਠ ਕੇ ਬਾਹਿਰ ਚਲੇ ਗਏ ਤਾਂ ਸ੍ਰੀ ਬੂਟਾ ਸਿੰਘ ਨੇ ਟੈਲੀਫੂਨ ਤੇ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਨਾਲ ਗਲਬਾਤ ਕੀਤੀ। ਸ੍ਰੀ ਰਾਜੀਵ ਗਾਂਧੀ ਨੇ ਟੈਲੀਫੂਨ ਤੇ ਸ: ਬੂਟਾ ਸਿੰਘ ਨੂੰ ਕਹਿ ਦਿਤਾ ਸੀ ਕਿ ਉਹ ਕੁਝ ਬਾਗੀਆਂ ਦੇ ਖਿਲਾਫ ਸਖਤ ਕਾਰਵਾਈ ਕਰਨ।

ਬਾਦ ਦੀ ਇਤਲਾਹ ਅਨੁਸਾਰ ਭਾਰੀ ਹੰਗਾਮੇ ਵਾਕ ਆਊਟ ਅਤੇ ਸਰਕਾਰ ਵਿਰੋਧੀ ਨਾਹਰਿਆਂ ਪਿਛੋਂ ਡਿਪਟੀ ਸਪੀਕਰ ਸ਼ਿਵਦਾਸਨ ਪਾਸਵਾਨ ਨੇ ਦੁਪਹਿਰ ਦੇ ਖਾਣੇ ਤੋਂ 15 ਮਿੰਟ ਪਹਿਲਾਂ ਅਸੰਬਲੀ ਸਮਾਗਮ ਉਠਾ ਦਿਤਾ। ਵਿਰੋਧੀ ਮੈਂਬਰ ਇਸ ਗੱਲ ਤੋਂ ਨਰਾਜ਼ ਸਨ ਕਿ ਭਾਗਲਪੁਰ ਦੀ ਇਕ ਲੜਕੀ ਨੂੰ ਜਬਰੀ ਅਗਵਾ ਕਰਕੇ ਉਸਦੀ ਜਬਰੀ ਸ਼ਾਦੀ ਕੀਤੇ ਜਾਣ ਦੇ ਸਬੰਧ ਵਿਚ ਉਹਨਾਂ ਦਾ ਕੰਮ ਰੋਕੂ ਮਤਾ ਰਦ ਕਰ ਦਿਤਾ ਗਿਆ ਹੈ। ਡਿਪਟੀ ਸਪੀਕਰ ਦਾ ਕਹਿਣਾ ਸੀ ਕਿ ਜਦ ਧਿਆਨ ਦਿਵਾਊ ਮਤਾ ਪਹਿਲਾਂ ਹੀ ਪ੍ਰਵਾਨ ਕੀਤਾ ਜਾ ਚੁਕਿਆ ਹੈ ਤਦ ਕੰਮ ਰੋਕੂ ਮਤਾ ਦਾਖਲ ਨਹੀਂ ਹੋ ਸਕਦਾ। ਇਸ ਪਿਛੋਂ ਬਹੁਤ ਸਾਰੇ ਵਿਰੋਧੀ ਮੈਂਬਰਾਂ ਨੇ ਨਾਅਰੇ ਲਗਾਉਣੇ ਸ਼ੁਰੂ ਕਰ ਦਿਤੇ। ਬਲਾਤਕਾਰੀ ਸਰਕਾਰ ਮੁਰਦਾਬਾਦ, ਬਲਾਤਕਾਰੀ ਸਰਕਾਰ ਅਸਤੀਫਾ ਦੇ, ਬਲਾਤਕਾਰੀ ਸਰਕਾਰ ਗੱਦੀ ਛੋੜੋ। ਉਪਰੰਤ ਇਕ ਮਾਰਕਸੀ ਮੈਂਬਰ ਰਿਪੋਰਟਰਾਂ ਦੀ ਟੇਬਲ ਤੇ ਖੜਾ ਹੋ ਗਿਆ ਅਤੇ ਆਪਣਾ ਕੁੜਤਾ ਤੇ ਪਜਾਮਾ ਪਾੜ ਦਿਤਾ।

## ਮਿਜ਼ੋਰਮ ਅਸੈਂਬਲੀ 'ਚੋਂ ਵਾਕ ਆਊਟ

ਆਈਜ਼ਲ, 30 ਜਨਵਰੀ (ਯੂ. ਐਨ. ਆਈ.)—ਮਿਜ਼ੋਰਮ ਅਸੈਂਬਲੀ ਦਾ ਸਮਾਗਮ ਅੱਜ ਸ਼ੁਰੂ ਹੁੰਦਿਆਂ ਹੀ ਸਮੁੱਚੀ ਆਪੋਜ਼ੀਸ਼ਨ ਵਾਕ-ਆਊਟ ਕਰ ਗਈ। ਇਹ ਵਾਕਆਊਟ 21 ਜਨਵਰੀ ਨੂੰ ਹੋਈਆਂ ਚੋਣਾਂ 'ਚ ਕਥਿਤ ਹੇਰਾਫੇਰੀ ਦੇ ਵਿਰੋਧ ਵਿਚ ਕੀਤਾ ਗਿਆ। ਸਹੁੰ ਚੁਕੇ ਜਾਣ ਦੀ ਰਸਮ ਪਿਛੋਂ ਸਾਰੀ ਵਿਰੋਧੀ ਧਿਰ ਵਾਕਆਊਟ ਕਰ ਗਈ।

## ਜੰਮੂ'ਚ ਦੰਗਿਆਂ ਬਾਰੇਕਮੇਟੀਵਲੋਂ ਰਿਪੋਰਟ ਜਾਰੀ

ਚੰਡੀਗੜ੍ਹ, 30 ਜਨਵਰੀ (ਬਾਜਵਾ)— ਅਕਾਲੀ ਦਲ ਦੀ 5 ਮੈਂਬਰੀ ਕਮੇਟੀ ਜਿਹੜੀ ਜੰਮੂ ਵਿਚ ਹਿੰਸਕ ਘਟਨਾਵਾਂ ਦਾ ਜਾਇਜ਼ਾ ਲੈਣ ਗਈ ਸੀ, ਨੇ ਅਜ ਇਥੇ ਪ੍ਰੈਸ ਕਾਨਫਰੰਸ ਦੌਰਾਨ ਆਪਣੀ ਰਿਪੋਰਟ ਜਾਰੀ ਕੀਤੀ। ਕਮੇਟੀ ਵਿਚ ਸਰਵਸ੍ਰੀ ਨਥਾ ਸਿੰਘ ਦਾਲਮ, ਜੀ. ਐਸ. ਗਰੇਵਾਲ, ਪ੍ਰੀਤਮ ਸਿੰਘ ਭਾਟੀਆ ਅਤੇ ਬਲਵੰਤ ਸਿੰਘ ਜੰਮੂ ਕਸ਼ਮੀਰ ਆਦਿ ਸ਼ਾਮਲ ਸਨ।

ਉਹਨਾਂ ਦਸਿਆ ਕਿ 13 ਜਨਵਰੀ ਨੂੰ ਹੋਏ ਹਿੰਸਕ ਦੰਗਿਆਂ ਵਿਚ 13 ਸਿਖ ਮਰੇ ਅਤੇ ਲਗਭਗ 2 ਕਰੋੜ ਰੁਪਏ ਦਾ ਮਾਲੀ ਨੁਕਸਾਨ ਹੋਇਆ। ਇਹ ਟੀਮ 25 ਜਨਵਰੀ ਨੂੰ ਜੰਮੂ ਪੁੱਜੀ ਸੀ। ਜਿਸ ਨੇ ਜੇ. ਐਂਡ ਕੇ ਦੇ ਰਾਜਪਾਲ ਅਤੇ ਮੁਖ ਮੰਤਰੀ ਨਾਲ ਵੀ ਮੁਲਾਕਾਤ ਕੀਤੀ।

ਇਸ ਟੀਮ ਅਨੁਸਾਰ ਇਹ ਹਮਲੇ ਇਕ ਗਿਣੀ ਮਿਥੀ ਸਾਜ਼ਿਸ਼ ਅਨੁਸਾਰ ਕਾਂਗਰਸੀਆਂ ਨੇ ਕਰਵਾਏ ਅਤੇ ਇਸ ਕੰਮ ਲਈ ਸ਼ਿਵ ਸੈਨਾ ਦੀ ਵੀ ਸਹਾਇਤਾ ਲਈ ਗਈ। ਜਦਕਿ ਬੀ. ਜੇ. ਪੀ. ਨੂੰ ਕੇਵਲ ਬਦਨਾਮ ਕੀਤਾ ਗਿਆ ਹੈ। ਹਮਲਿਆਂ ਦੌਰਾਨ 128 ਵਿਅਕਤੀ ਜ਼ਖਮੀ ਹੋਏ। ਇਹਨਾਂ ਵਿਚ ਜ਼ਿਆਦਾ ਗਿਣਤੀ ਸਿੱਖਾਂ ਦੀ ਹੈ। ਦੁਖਦਾਈ ਗਲ ਇਹ ਹੈ ਕਿ ਇਹ ਹਮਲੇ ਸ਼ਾਂਤਮਈ ਜਲੂਸ ਤੇ ਕੀਤੇ ਗਏ। ਜ਼ਖਮੀਆਂ ਵਿਚ ਕੁਝ ਨੌਜਵਾਨ ਵੀ ਹਨ ਜਿਹਨਾਂ ਦੀ ਉਮਰ 15-16 ਸਾਲ ਦੇ ਕਰੀਬ ਹੈ। ਟੀਮ ਮੁਤਾਬਕ ਸਿੱਖ ਉਥੇ ਗੈਰ ਸੁਰਖਿਅਤ ਮਹਿਸੂਸ ਕਰ ਰਹੇ ਹਨ। ਕਈ ਥਾਵਾਂ ਤੇ ਹਾਲੇ ਵੀ ਫੌਜ ਤਾਇਨਾਤ ਹੈ। ਟੀਮ ਨੇ ਮੁਸਲਮਾਨਾਂ ਵਲੋਂ ਸਿੱਖਾਂ ਦੀ ਕੀਤੀ ਗਈ ਮਦਦ ਲਈ ਧੰਨਵਾਦ ਕੀਤਾ ਹੈ। ਇਹਨਾਂ ਦਾ ਕਹਿਣਾ ਹੈ ਕਿ ਜੇਕਰ ਹਾਲਾਤ ਇਸੇ ਤਰ੍ਹਾਂ ਦੇ ਰਹੇ ਤਾਂ ਪੰਜਾਬ ਬੰਦ ਦਾ ਸੱਦਾ ਦਿਤਾ ਜਾਵੇਗਾ।

## ਵਿੱਤ ਮੰਤਰੀ ਨੂੰ ਬਦਲਿਆ ਜਾਣ ਲੱਗਾ

ਚੰਡੀਗੜ੍ਹ, 30 ਜਨਵਰੀ (ਬਾਜਵਾ)— ਕੇਂਦਰੀ ਵਿੱਤ ਮੰਤਰੀ ਸ੍ਰੀ ਐਸ. ਬੀ. ਚਵਾਨ ਨੂੰ ਬਜਟ ਸੈਸ਼ਨ ਤੋਂ ਪਹਿਲਾਂ ਹੀ ਬਦਲਿਆ ਜਾ ਰਿਹਾ ਹੈ। ਉਹਨਾਂ ਦੀ ਥਾਂ ਵਿੱਤ ਰਾਜ ਮੰਤਰੀ ਇਸ ਅਹੁਦੇ ਨੂੰ ਸੰਭਾਲਣਗੇ। ਸ੍ਰੀ ਚਵਾਨ ਤੇ ਇਹ ਦੋਸ਼ ਹੈ ਕਿ ਉਹ ਦੇਸ਼ ਦੀ ਆਰਥਿਕਤਾ ਤੇ ਕੰਟਰੋਲ ਕਰਨ ਵਿਚ ਅਸਫਲ ਰਹੇ ਹਨ। ਉਹਨਾਂ ਦੇ ਦੌਰਾਨ ਰੁਪਏ ਦੀ ਕੀਮਤ 14.6 ਪੈਸੇ ਤੋਂ ਘਟ ਕੇ 12 ਪੈਸੇ ਰਹਿ ਗਈ ਹੈ।

## ਫੈਡ: ਵਲੋਂ ਕੁਰਸੀਆਂ ਦੇ ਭੁਖਿਆਂ ਨੂੰ ਤਾੜਨਾ

ਜਲੰਧਰ, 30 ਜਨਵਰੀ——ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਉਘੇ ਨੇਤਾਵਾਂ ਨੇ ਉਹਨਾ ਸੁਆਰਥੀ ਤੇ ਕੁਰਸੀਆਂ ਦੇ ਭੁਖੇ ਨੇਤਾਵਾਂ ਨੂੰ ਤਾੜਨਾ ਕੀਤੀ ਕਿ ਜੋ ਉਹਨਾਂ ਦੇ ਸੰਵਿਧਾਨ ਦੇ ਅਧਿਕਾਰ ਖੇਤਰ ਵਿਚ ਰਹਿਕੇ ਕੇਂਦਰ ਨਾਲ ਕਿਸੇ ਪ੍ਰਕਾਰ ਦੀ ਗਲਬਾਤ ਕੀਤੀ ਤਾਂ ਉਹ ਹਰਚੰਦ ਸਿੰਘ ਲੌਂਗੋਵਾਲ ਦਾ ਹਸਰ ਯਾਦ ਰਖਣ।

ਭਾਈ ਪ੍ਰਤਾਪ ਸਿੰਘ ਦੇ ਦਸਤਖਤਾਂ ਨਾਲ ਡਾਕ ਰਾਹੀਂ ਜਾਰੀ ਪ੍ਰੈਸ ਬਿਆਨ ਵਿਚ ਫੈਡਰੇਸ਼ਨ ਦੇ ਸਰਗਰਮ ਮੈਂਬਰ ਭਾਈ ਮਹਿੰਦਰ ਸਿੰਘ ਲੁਧਿਆਣਾ, ਡਾ: ਦਲੇਰ ਸਿੰਘ ਲੁਧਿਆਣਾ ਭਾਈ ਬਲਵਿੰਦਰ ਸਿੰਘ ਪਟਿਆਲਾ, ਭਾਈ ਪ੍ਰਿਤਪਾਲ ਸਿੰਘ ਫਰੀਦਕੋਟ, ਭਾਈ ਰਣਬੀਰ ਸਿੰਘ ਹੁਸ਼ਿਆਰਪੁਰ, ਭਾਈ ਪ੍ਰਦੀਪ ਸਿੰਘ ਮਲੇਰਕੋਟਲਾ ਤੇ ਭਾਈ ਲਖਵਿੰਦਰ ਸਿੰਘ ਨੇ ਆਖਿਆ ਕਿ ਸਾਡਾ ਨਿਸਾਨਾ ਖਾਲਿਸਤਾਨ ਹੈ ਤੇ ਇਸ ਤੋਂ ਘਟ ਕੁਝ ਵੀ ਅਸੀਂ ਲੈਣ ਲਈ ਤਿਆਰ ਨਹੀਂ ਹਾਂ ਜਿਹੜੇ ਲੋਕ ਸੰਵਿਧਾਨ ਦੇ ਦਾਇਰ ਵਿਚ ਰਹਿਕੇ ਸਰਕਾਰ ਨਾਲ ਗਲਬਾਤ ਕਰਨ ਦੀਆਂ ਗੱਲਾਂ ਕਰਦੇ ਹਨ। ਉਹ ਜਸਬੀਰ ਸਿੰਘ ਰੋਡੇ ਤੇ ਗੁਰਜੀਤ ਸਿੰਘ ਜੋ ਸਰਕਾਰ ਪਖੀ ਹਨ। ਦੇ ਇਸ਼ਾਰੇ ਤੇ ਚਲ ਰਹੇ ਹਨ। ਇਸ ਦੋਗਲੀ ਨੀਤੀ ਨੂੰ ਬਿਲਕੁਲ ਸਹਿਨ ਨਹੀਂ ਕੀਤਾ ਜਾਏਗਾ।

## ਸਰੂਪਗੰਜ ਕਸਬੇ ਵਿਚ ਖਿਚਾਅ ਜਾਰੀ

ਜੈਪੁਰ 30 ਜਨਵਰੀ (ਯੂ)—ਸਿਰੋਹੀ ਜ਼ਿਲੇ ਦੇ ਸਰੂਪਗੰਜ ਕਸਬੇ ਵਿਚ ਖਿਚਾਅ ਜਾਰੀ ਹੈ, ਕਲ੍ਹ ਇਥੇ ਉਸ ਸਮੇਂ ਹਿੰਸਾ ਭੜਕ ਪਈ ਸੀ ਜਦੋਂ ਕਿ ਇਕ ਫਿਰਕੇ ਦੇ ਜਲੂਸ ਤੇ ਕੁਝ ਸ਼ਰਾਰਤੀਆਂ ਨੇ ਪਥਰਾਓ ਕੀਤਾ। ਇਸ ਝੜਪ ਵਿਚ 3 ਵਿਅਕਤੀ ਫਟੜ ਹੋਏ, ਸ਼ਰਾਰਤੀਆਂ ਨੇ ਦੋ ਦੁਕਾਨਾਂ ਤੇ ਕੁਝ ਮੋਟਰਾਂ ਨੂੰ ਅਗ ਲਗਾ ਦਿਤੀ। ਪੁਲਿਸ ਨੇ ਲੜ ਰਹੇ ਗਰੁਪਾਂ ਨੂੰ ਖਿੰਡਾਉਣ ਲਈ ਹਵਾਈ ਫਾਇਰਿੰਗ ਵੀ ਕੀਤੀ। ਅਧਿਕਾਰੀਆਂ ਨੇ ਹੋਰ ਪੁਲਿਸ ਫੋਰਸ ਮੰਗਵਾਈ ਹੈ ਜਦਕਿ ਕਸਬੇ ਵਿਚ ਧਾਰਾ 144 ਲਾਗੂ ਕਰ ਦਿਤੀ ਗਈ ਹੈ। ਖਿਚਾਅ ਵਾਲੇ ਇਲਾਕੇ ਵਿਚ ਹਥਿਆਰਬੰਦ ਪੁਲਸ ਦੀ ਗਸ਼ਤ ਵਧਾ ਦਿਤੀ ਗਈ ਹੈ। ਸੀਨੀਅਰ ਪੁਲਿਸ ਅਧਿਕਾਰੀਆਂ ਸਮੇਤ ਸਥਿਤੀ ਕਾਬੂ ਹੇਠ ਹੈ। ਇਹ ਘਟਨਾ ਸੁਖ ਬਜ਼ਾਰ ਨੇੜੇ ਵਾਪਰੀ। ਪਥਰਾਓ ਪਿਛੋਂ ਮੁਜ਼ਾਹਰੀਨਾਂ ਨੇ ਵੀ ਡਾਂਗਾਂ ਤੇ ਪਥਰਾਂ ਨਾਲ ਹਮਲਾ ਕਰ ਦਿਤਾ।

## ਜਲੰਧਰ 'ਚ ਵਕਫ ਬੋਰਡ ਦੀ ਜਾਇਦਾਦ ਤੇ ਪੁਲਸ ਰਾਹੀਂ ਕਬਜ਼ਾ—ਖਿਚਾਅ ਪੈਦਾ ਹੋ ਗਿਆ

ਜਲੰਧਰ 30 ਨਵੰਬਰ (ਪੱਤਰ ਪ੍ਰੇਰਕ) —ਮੁਹੱਲਾ ਬਸਤੀ ਗੁਜ਼ਾਂ ਵਿਚ ਵਕਫ ਬੋਰਡ ਦੀ ਇਕ ਜਾਇਦਾਦ ਇਕ ਫਿਰਕੇ ਦੇ ਪ੍ਰਵਾਰ ਤੋਂ ਛੁਡਾਉਣ ਲਈ ਪੁਲਸ ਵਲੋਂ ਕੀਤੀ ਕਾਰਵਾਈ ਕਾਰਣ ਕਾਫੀ ਫਿਰਕੂ ਖਿਚਾਅ ਪੈਦਾ ਹੋ ਗਿਆ ਹੈ। ਪਬਲਿਕ ਵੈਲਫੇਅਰ ਸੁਸਾਇਟੀ ਬਸਤੀ ਗੁਜ਼ਾਂ ਵਲੋਂ ਜਾਰੀ ਇਕ ਪ੍ਰੈਸ ਨੋਟ ਵਿਚ ਦੋਸ਼ ਲਾਇਆ ਗਿਆ ਹੈ ਕਿ ਜਲੰਧਰ ਦੇ ਡੀ. ਐਸ.ਪੀ. ਬਰਿੰਦਰ ਸਿੰਘ ਨੇ ਭਾਰੀ ਗਿਣਤੀ ਵਿਚ ਪੁਲਸ ਫੋਰਸ ਅਤੇ 40-50 ਮੁਸਲਮਾਨਾਂ ਨੂੰ ਨਾਲ ਲੈ ਕੇ ਮਕਾਨ ਡਬਲਯੂ.ਐਸ-156 ਬਸਤੀ ਗੁਜ਼ਾਂ ਦੇ ਤਾਲੇ ਤੋੜ ਕੇ ਸਮਾਨ ਬਾਹਰ ਗਲੀ ਵਿਚ ਸੁਟ ਦਿਤਾ ਅਤੇ ਆਪਣੇ ਤਾਲੇ ਲਾ ਦਿਤੇ। ਜਦੋਂ ਮੁਹਲਾ ਵਾਸੀਆਂ ਨੇ ਇਹ ਪੁਛਿਆ ਕਿ ਇਹ ਗੈਰਕਾਨੂੰਨੀ ਕਾਰਵਾਈ ਕਿਉਂ ਹੋ ਰਹੀ ਹੈ ਤਾਂ ਡੀ.ਐਸ.ਪੀ. ਨੇ ਕਿਹਾ ਕਿ ਉਪਰਲੇ ਅਫਸਰਾਂ ਦਾ ਹੁਕਮ ਹੈ। ਇਸ ਤੇ ਲੋਕਾਂ ਵਿਚ ਸਖਤ ਐਸਤੋਸ਼ ਦੀ ਲਹਿਰ ਦੌੜ ਗਈ। ਦਸਿਆ ਜਾਂਦਾ ਹੈ ਕਿ ਇਹ ਜਾਇਦਾਦ ਵਕਫ ਬੋਰਡ ਦੀ ਹੈ ਅਤੇ 1947 ਤੋਂ ਇਥੇ ਇਕ ਵਿਅਕਤੀ ਭਗਤ ਰਾਧਾ ਕ੍ਰਿਸ਼ਨ ਹਲਵਾਈ ਰਹਿ ਰਿਹਾ ਸੀ ਅਤੇ ਇਹ ਵੀ ਦਸਿਆ ਗਿਆ ਹੈ ਕਿ ਉਸ ਨੇ ਇਕ ਕਰਾਏ ਤੇ ਲਈ ਸੀ। ਭਗਤ ਰਾਧਾ ਕ੍ਰਿਸ਼ਨ ਸਾਬਕ ਮੁਖ ਮੰਤਰੀ ਕਾਮਰੇਡ ਰਾਮ ਕ੍ਰਿਸ਼ਨ ਦੇ ਸਾਥੀਆਂ ਚੋਂ ਸੀ। ਭਗਤ ਦੀ ਮੌਤ ਹੋ ਜਾਣ ਪਿਛੋਂ ਉਸਦੀ ਪਤਨੀ ਕੁਝ ਸਮੇਂ ਲਈ ਦਿੱਲੀ ਚਲੀ ਗਈ ਜਦ ਕਿ ਉਸਦਾ ਸਾਰਾ ਘਰੇਲੂ ਸਮਾਨ ਇਹਨਾਂ ਚਾਰ ਕਮਰਿਆਂ ਵਿਚ ਸੀ। ਪਰ 25 ਜਨਵਰੀ ਨੂੰ ਅਚਾਨਕ ਪੁਲਸ ਦੀ ਮਦਦ ਨਾਲ ਤਾਲੇ ਤੋੜ ਕੇ ਉਸਦਾ ਸਮਾਨ ਬਾਹਰ ਸੁਟ ਦਿਤਾ ਗਿਆ। ਇਲਾਕੇ ਵਿਚ ਖਿਚਾਅ ਜਾਂ ਰਲੇ ਦੀ ਨੌਬਤ ਆਉਂਦੀ ਵੇਖਕੇ ਪੁਲਸ ਨੇ ਇਹ ਸਮਾਨ ਇਕ ਗਵਾਂਢੀ ਦੇ ਘਰ ਰਖ ਦਿਤਾ। ਦਸਿਆ ਜਾਂਦਾ ਹੈ ਕਿ ਕੁਝ ਸਮਾਨ ਅਜੇ ਵੀ ਅੰਦਰ ਰਹਿ ਗਿਆ। ਪੁਲਿਸ ਦੀ ਇਸ ਧਕੇਸ਼ਾਹੀ ਤੇ ਦੂਜੇ ਫਿਰਕੇ ਦੇ ਲੋਕਾਂ ਦੀ ਮਦਦ ਕਰਨ ਤੇ ਮੁਹਲੇ ਦੇ ਲੋਕਾਂ ਨੇ ਇਕੱਠੇ ਹੋ ਕੇ ਇਸ ਬਾਰੇ ਕਲ ਇਕ ਮੀਟਿੰਗ ਜਗਦੀਸ਼ ਨਰਾਇਣ ਸਾਬਕ ਐਸ.ਸੀ. ਦੀ ਪ੍ਰਧਾਨਗੀ ਹੇਠ ਕੀਤੀ ਜਿਸ ਵਿਚ ਐਨ.ਬੀ. ਕੋੜਾ ਐਡਵੋਕੇਟ, ਡਾ: ਮਹਿੰਦਰ ਸਿੰਘ ਸੋਢੀ ਤੇ ਅਨੇਕ ਹੋਰ ਮੁਹਲਾ ਨਿਵਾਸੀ ਸ਼ਾਮਲ ਹੋਏ ਅਤੇ ਇਸ ਕਾਰਵਾਈ ਵਿਰੁਧ ਰੋਸ ਪ੍ਰਗਟ ਕਰਨ ਦਾ ਫੈਸਲਾ ਕੀਤਾ ਗਿਆ। ਸਾਬਕ ਐਮ. ਸੀ. ਸ੍ਰੀ ਵੇਦ ਪ੍ਰਕਾਸ਼ ਕਪੂਰ ਦੇ ਸ੍ਰੀ ਕਪਿਲ ਦੇਵ ਨੇ ਦਸਿਆ ਕਿ ਇਹ ਸਾਰੀ ਕਾਰਵਾਈ ਇਕ ਗਿਣੀ ਮਿਥੀ ਸਾਜ਼ਸ਼ ਅਧੀਨ ਸ਼ਹਿਰ ਵਿਚ ਫਿਰਕੂ ਖਿਚਾਅ ਪੈਦਾ ਕਰਨ ਲਈ ਕੀਤੀ ਗਈ ਹੈ ਅਤੇ ਉਹ ਇਸ ਧਕੇਸ਼ਾਹੀ ਵਿਰੁਧ ਘੋਲ ਕਰਨਗੇ।

## ਦਿਮਾਗ ਦੀ ਨਾੜੀ ਫਟਣ ਨਾਲ ਮੌਤ

ਸਮਰਾਲਾ, 30 ਜਨਵਰੀ (ਪ. ਪ.)— ਨਜ਼ਦੀਕ ਪਿੰਡ ਏਡਰਪੁਰ ਦੀ ਦਿਆਵੀਰ ਕੌਰ ਨਾਮਕ 38 ਸਾਲਾ ਔਰਤ ਦੀ ਬਲੱਡ ਪ੍ਰੈਸ਼ਰ ਵਧਣ ਕਰਕੇ ਦਿਮਾਗੀ ਨਾੜੀ ਫਟ ਜਾਣ ਤੇ ਸੀ. ਐਮ. ਸੀ. ਲੁਧਿਆਣਾ ਦੇ ਹਸਪਤਾਲ 'ਚ ਮੌਤ ਹੋਣ ਦੀ ਖਬਰ ਹੈ।

## ਪੰਥਕ ਕਮੇਟੀ ਵਿਚ ਕੋਈ ਫੁੱਟ ਨਹੀਂ

ਜਲੰਧਰ 30 ਜਨਵਰੀ (ਹ.ਸ)— ਪੰਥਕ ਕਮੇਟੀ ਦੇ (ਪੰਜ ਮੈਂਬਰੀ) ਮੈਂਬਰ ਬਾਬਾ ਗੁਰਬਚਨ ਸਿੰਘ ਮਾਨੋਚਾਹਿਲ, ਭਾਈ ਵਸਣ ਸਿੰਘ ਜ਼ਫਰਵਾਲ, ਦਲਵਿੰਦਰ ਸਿੰਘ, ਭਾਈ ਦਲਬੀਰ ਸਿੰਘ ਤੇ ਭਾਈ ਤੇਜਿੰਦਰ ਸਿੰਘ ਰਾਏਪੁਰ ਨੇ ਜਾਰੀ ਇਕ ਸਾਂਝੇ ਬਿਆਨ ਵਿਚ ਸਪਸ਼ਟ ਕੀਤਾ ਕਿ ਕਮੇਟੀ ਦੇ ਮੈਂਬਰਾਂ ਵਿਚ ਕੋਈ ਫੁਟ ਨਹੀਂ ਹੈ ਤੇ ਆਪਸੀ ਤਾਲਮੇਲ ਪੂਰੀ ਤਰ੍ਹਾਂ ਕਾਇਮ ਹੈ।

ਡਾਕ ਰਾਹੀਂ ਪ੍ਰਾਪਤ ਬਿਆਨ ਵਿਚ ਦੱਸ ਲਾਇਆ ਗਿਆ ਕਿ ਪੰਥਕ ਕਮੇਟੀ ਵਿਚ ਫੁਟ ਬਾਰੇ ਕੁਝ ਸੁਆਰਥੀ ਤੇ ਸ਼ਰਾਰਤੀ ਅਨਸਾਰ ਬਿਆਨ ਦੇ ਰਹੇ ਹਨ ਪਰ ਪੰਥਕ ਕਮੇਟੀ ਇਨ੍ਹਾਂ ਦੀ ਫੁਟ ਪਾਉਣ ਦੀ ਕਿਸੇ ਵੀ ਸਾਜਸ਼ ਨੂੰ ਨਾ ਸਫਲ ਹੋਣ ਦਿਤਾ ਜਾਏਗਾ ਤੇ ਨਾ ਹੀ ਇਸ ਨੂੰ ਸਹਿਨ ਕੀਤਾ ਜਾਏਗਾ।

ਸਿਖ ਸਟੂਡੈਂਟਸ ਫੈਡਰੇਸ਼ਨ ਵਿਚ ਚਲ ਰਹੇ ਵਾਦਵਿਵਾਦ ਬਾਰੇ ਆਖਿਆ ਗਿਆ ਕਿ ਇਸ ਨੂੰ ਜਲਦੀ ਹੀ ਨਜਿੱਠ ਲਿਆ ਜਾਏਗਾ।

## ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਟ

ਨਵੀਂ ਦਿੱਲੀ, 30 ਜਨਵਰੀ (ਹ.ਸ.) ਅੱਜ ਦੇਸ਼ ਭਰ ਵਿਚ ਦੇਸ਼ ਲਈ ਨਿਛਾਵਰ ਕਰਨ ਵਾਲੇ ਸ਼ਹੀਦਾਂ ਨੂੰ ਤੇ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਜਿਹਨਾਂ ਨੂੰ 1948 ਵਿਚ ਗੋਲੀਆ ਮਾਰਕੇ ਸ਼ਹੀਦ ਕਰ ਦਿਤਾ ਗਿਆ ਸੀ ਨੂੰ ਭਰਪੂਰ ਸ਼ਰਧਾਂਜਲੀ ਭੇਟ ਕੀਤੀ ਗਈ। ਦੇਸ਼ ਭਰ ਵਿਚ 11 ਵਜੇ ਦੋ ਮਿੰਟਾਂ ਲਈ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਟ ਕੀਤੀ ਗਈ।

ਅੱਜ ਸਵੇਰੇ ਮਹਾਤਮਾ ਗਾਂਧੀ ਦੀ ਸਮਾਧੀ ਰਾਜ ਘਾਟ ਤੇ ਸਾਰੇ ਧਰਮਾਂ ਦੇ ਪਾਠ ਹੋਏ ਤੇ ਪ੍ਰਾਰਥਨਾਵਾਂ ਹੋਈਆਂ। ਰਾਸ਼ਟਰਪਤੀ ਸ੍ਰੀ ਆਰ ਵੈਂਕਟਾਰਮਨ ਤੇ ਉਹਨਾਂ ਦੀ ਧਰਮਪਤਨੀ ਨੇ ਸ਼ਰਧਾਂਜਲੀ ਭੇਟ ਕੀਤੀ। ਉਸ ਦੇ ਬਾਅਦ ਉਪ ਰਾਸ਼ਟਰਪਤੀ ਡਾ: ਸ਼ੰਕਰ ਦਿਆਲ ਸ਼ਰਮਾ, ਉਹਨਾਂ ਦੀ ਧਰਮ ਪਤਨੀ, ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਤੇ ਉਹਨਾਂ ਦੀ ਪਤਨੀ ਨੇ ਮਹਾਤਮਾ ਗਾਂਧੀ ਦੀ ਸਮਾਧੀ ਤੇ ਫੂਲ ਮਾਲਾ ਅਰਪਨ ਕੀਤੇ ਤੇ ਉਹਨਾਂ ਸ਼ਹੀਦਾਂ ਨੂੰ ਯਾਦ ਕੀਤਾ ਜਿਹਨਾ ਨੇ ਦੇਸ਼ ਦੀ ਖਾਤਰ ਸ਼ਹੀਦੀਆਂ ਪ੍ਰਾਪਤ ਕੀਤੀਆਂ।

ਇਸ ਮੌਕੇ ਤੇ ਕੇਂਦਰੀ ਮੰਤਰੀ, ਲੋਕ ਸਭਾ ਮੈਂਬਰ ਤੇ ਭਾਰੀ ਸੰਖਿਆ ਵਿਚ ਪਤਵੰਤੇ ਸ਼ਹਿਰੀ ਤੇ ਕਾਂਗਰਸ (ਆਈ) ਦੇ ਨੇਤਾ ਤੇ ਵਰਕਰ ਮੌਜੂਦ ਸਨ।

ਪੰਜਾਬ ਵਿਚ ਵੀ ਕਈ ਥਾਵਾਂ ਤੇ ਸ਼ਹੀਦੀ ਸਮਾਗਮ ਕੀਤੇ ਗਏ ਤੇ ਦੇਸ਼ ਲਈ ਜਾਨਾਂ ਕੁਰਬਾਨ ਕਰਨ ਵਾਲੇ ਸ਼ਹੀਦਾਂ ਨੂੰ ਭਰਪੂਰ ਸ਼ਰਧਾਂਜਲੀ ਭੇਟ ਕੀਤੀ ਗਈ।

ਅੱਜ ਸਵੇਰੇ ਜਲੰਧਰ ਦੇ ਕੰਪਨੀ ਬਾਗ ਵਿਚ ਸ਼ਹੀਦੀ ਸਮਾਗਮ ਹੋਇਆ ਜਿਥੇ ਮਹਾਤਮਾ ਗਾਂਧੀ ਨੂੰ ਸ਼ਰਧਾਂਜਲੀ ਭੇਟ ਕੀਤੀ ਗਈ ਤੇ ਉਹਨਾਂ ਦੇ ਬੁਤ ਤੇ ਫੁਲਾਂ ਦੇ ਹਾਰ ਪਾਏ ਗਏ।

ਇਸ ਮੌਕੇ ਤੇ ਕਾਂਗਰਸ (ਆਈ) ਤੋਂ ਬਿਨਾ ਹੋਰ ਵੀ ਕਈ ਸਿਆਸੀ ਪਾਰਟੀਆਂ ਦੇ ਨੇਤਾਵਾਂ ਨੇ ਫੁਲਾਂ ਦੇ ਹਾਰ ਪਾਏ। ਫਰੀਡਮ ਫਾਈਟਰਾਂ ਨੇ ਆਪਣੇ ਵਲੋਂ ਸ਼ਰਧਾਂਜਲੀ ਭੇਟ ਕਰਦਿਆਂ ਦੇਸ਼ ਦੀ ਅਖੰਡਤਾ ਨੂੰ ਕਾਇਮ ਰਖਣ ਦਾ ਪ੍ਰਣ ਲਿਆ।

ਠੀਕ 11 ਵਜੇ ਜਦੋਂ ਸਾਇਰਨ ਵਜਿਆ ਤਾਂ ਰੇਲ, ਬਸ ਹੋਰ ਸੇਵਾਵਾਂ ਦੋ ਮਿੰਟ ਲਈ ਰੁਕ ਗਈਆਂ। ਕੌਮੀ ਏਕਤਾ ਕਮੇਟੀ ਦੇ ਚੇਅਰਮੈਨ ਸ੍ਰੀ ਬੀ. ਕੇ. ਖੁਲਰ ਤੇ ਸੈਕਟਰੀ ਸ੍ਰੀ ਕੁਲਦੀਪ ਮਹਿਤਾ ਨੇ ਵੀ ਭਰਪੂਰ ਸ਼ਰਧਾਂਜਲੀ ਭੇਟ ਕੀਤੀ।

## ਰਾਜੀਵ ਗਾਂਧੀ 13 ਨੂੰ ਅੰਮ੍ਰਿਤਸਰ ਆਉਣਗੇ

ਅੰਮ੍ਰਿਤਸਰ, 30 ਜਨਵਰੀ—ਜਾਣਕਾਰ ਸੂਤਰਾਂ ਤੋਂ ਪਤਾ ਚਲਿਆ ਹੈ ਕਿ ਪ੍ਰਧਾਨ ਮੰਤ੍ਰੀ ਰਾਜੀਵ ਗਾਂਧੀ 13 ਫਰਵਰੀ ਨੂੰ ਪੰਜਾਬ ਦੇ ਇਕ ਰੋਜ਼ਾ ਦੌਰੇ ਉਤੇ ਆ ਰਹੇ ਹਨ। ਪ੍ਰਧਾਨ ਮੰਤਰੀ ਮੁਕੇਰੀਆਂ, ਫਗਵਾੜਾ ਅਤੇ ਅੰਮ੍ਰਿਤਸਰ ਵਿਚ ਭਾਸ਼ਨ ਵੀ ਦੇਣਗੇ। ਅੱਜ ਇਸ ਗੱਲ ਦਾ ਪ੍ਰਗਟਾਵਾ ਇਕ ਸਰਕਰਦਾ ਕਾਂਗਰਸੀ ਲੀਡਰ ਨੇ ਇਸ ਪੱਤਰਪ੍ਰੇਰਕ ਨਾਲ ਗੱਲਬਾਤ ਦੇ ਦੌਰਾਨ ਕੀਤਾ। ਇਸ ਲੀਡਰ ਨੇ ਇਹ ਵੀ ਦਸਿਆ ਕਿ ਪ੍ਰਧਾਨ ਮੰਤਰੀ ਨੇ ਖੁਦ ਇਸ ਗਲ ਦੀ ਖਾਹਿਸ਼ ਜ਼ਾਹਿਰ ਕੀਤੀ ਹੈ ਕਿ ਉਹ ਅੰਮ੍ਰਿਤਸਰ ਜਾ ਕੇ ਖੁਦ ਸਾਰੇ ਹਾਲਾਤ ਦਾ ਜਾਇਜ਼ਾ ਲੈਣਗੇ। ਚਲ ਰਹੀ ਗਲਿਆਰਾ ਸਕੀਮ ਦਾ ਜਾਇਜ਼ਾ ਲੈਣ ਮਗਰੋਂ ਪ੍ਰਧਾਨ ਮੰਤਰੀ ਦਰਬਾਰ ਸਾਹਿਬ ਅਤੇ ਜਲਿਆਂਵਾਲਾ ਬਾਗ ਵਿਖੇ ਵੀ ਜਾਣਗੇ। ਪ੍ਰਦੇਸ਼ ਕਾਂਗਰਸ ਵਲੋਂ ਇਸ ਸਬੰਧ ਵਿਚ ਜ਼ਬਰਦਸਤ ਤਿਆਰੀਆਂ ਸ਼ੁਰੂ ਕਰ ਦਿਤੀਆਂ ਗਈਆਂ ਹਨ। ਕਲ੍ਹ ਅੰਮ੍ਰਿਤਸਰ ਕਾਂਗਰਸ ਭਵਨ ਸ਼ਹਿਰੀ ਵਿਖੇ ਸਰਕਰਦਾ ਕਾਂਗਰਸੀਆਂ ਦੀ ਇਕ ਹੰਗਾਮੀ ਮੀਟਿੰਗ ਹੋਈ ਜਿਸ ਵਿਚ ਪ੍ਰਦੇਸ਼ ਕਾਂਗਰਸ ਦੇ ਜਨਰਲ ਸੈਕਟਰੀ ਸੇਵਾ ਰਾਮ ਅਰੋੜਾ ਉਚੇਚੇ ਤੌਰ ਤੇ ਸ਼ਾਮਿਲ ਹੋਏ। ਇਸ ਦੇ ਇਲਾਵਾ ਪ੍ਰੋਫੈਸਰ ਦਰਬਾਰੀ ਲਾਲ ਸਾਬਕਾ ਵਿਧਾਇਕ ਪ੍ਰਿਥੀਪਾਲ ਸਿੰਘ ਸਾਬਕਾ ਵਿਧਾਇਕ ਬੇਅੰਤ ਸਿੰਘ ਸਾਬਕਾ ਲੀਡਰ ਕਾਂਗਰਸ ਮਿਉਂਸਪਲ ਪਾਰਟੀ ਅਤੇ ਬਲਾਕ ਪ੍ਰਧਾਨ ਸ਼ਾਮਿਲ ਹੋਏ।

## ਦੰਗਾ ਪੀੜਤ ਪ੍ਰਵਾਰ ਨਾਲ ਧਕੇਸ਼ਾਹੀ

ਜਲੰਧਰ, 30 ਜਨਵਰੀ——(ਪੱਤਰ ਪ੍ਰੇਰਕ) ਹਰਿਆਣਾ ਦੇ ਹਿਸਾਰ ਇਲਾਕੇ ਤੋਂ ਆਏ ਇਕ ਦੰਗਾ ਪੀੜਤ ਸਿੱਖ ਪ੍ਰਵਾਰ ਨਾਲ ਧਕੇਸ਼ਾਹੀ ਤੇ ਡਰਾਉਣ ਧਮਕਾਉਣ ਦੀ ਖਬਰ ਮਿਲੀ ਹੈ। ਜਸਜੀਤ ਸਿੰਘ ਦਾ ਇਹ ਪ੍ਰਵਾਰ ਮੁਸ਼ਕਲ ਨਾਲ ਆਪਣੀਆਂ ਜਾਨਾਂ ਬਚਾਕੇ ਆਇਆ ਇਥੇ ਜਲੰਧਰ ਛਾਉਣੀ ਵਿਚ ਰਹਿਣ ਲਗਾ। ਜਸਜੀਤ ਸਿੰਘ ਨੇ ਦਸਿਆ ਕਿ ਇਥੇ ਉਹਨਾਂ ਦੇ ਮਕਾਨ ਦੇ ਕਰਾਏਦਾਰ ਸੂਰਜ ਕੁਮਾਰ ਵਰੀਰਾ ਨੇ ਕਲ੍ਹ ਦੋ ਦਰਜਨ ਦੇ ਕਰੀਬ ਵਿਅਕਤੀਆਂ ਨੂੰ ਨਾਲ ਲੈ ਜਸਜੀਤ ਸਿੰਘ ਦੇ ਮਕਾਨਤੇ ਹਲਾਗੁਲਾ ਕੀਤਾ ਤੇ ਧਮਕੀਆਂਦਿਤੀਆਂ ਇਹ ਘਟਨਾ ਪੁਲਿਸ ਥਾਣੇ ਦੇ ਨਜ਼ਦੀਕ ਹੀ ਵਾਪਰੀ ਪਰ ਪੁਲਿਸ ਨੇ ਇਸ ਮਾਮਲੇ ਤੇ ਕੋਈ ਕਾਰਵਾਈ ਨਹੀਂ ਕੀਤੀ।

## ਅਜ ਟੀ.ਵੀ.ਤੇ ਫਿਲਮ ਦੁਖ ਭੰਜਨ ਤੇਰਾ ਨਾਮ

ਜਲੰਧਰ, 30 ਜਨਵਰੀ— ਦੂਰਦਰਸ਼ਨ ਕੇਂਦਰ ਜਲੰਧਰ ਤੋਂ 31 ਜਨਵਰੀ 1989 ਨੂੰ ਸ਼ਾਮ 6 ਵਜੇ ਪੰਜਾਬੀ ਫੀਚਰ ਫਿਲਮ 'ਦੁਖ ਭੰਜਨ ਤੇਰਾ ਨਾਮ' ਵਿਖਾਈ ਜਾਵੇਗੀ। ਇਸ ਫਿਲਮ ਦੇ ਮੁਖ ਕਲਾਕਾਰ ਰਾਧਾ ਸਲੂਜਾ, ਸ਼ਮਿੰਦਰ, ਵੀਨਾ ਸਪਰੂ ਤੇ ਮਨਮੋਹਨ ਕ੍ਰਿਸ਼ਨ ਹਨ। ਇਸ ਫਿਲਮ ਦੇ ਨਿਰਦੇਸ਼ਕ ਬੀ. ਐਸ. ਥਾਪਾ ਤੇ ਸੰਗੀਤਕਾਰ ਐਸ. ਮਹਿੰਦਰ ਹਨ।

## ਜੰਮੂ ਦੰਗਿਆਂ ਦੇ ਦੋਸ਼ੀਆਂ ਵਿਰੁਧ ਸਖਤ ਕਾਰਵਾਈ ਦੀ ਮੰਗ

ਸੁਭਾਨਪੁਰ, 30 ਜਨਵਰੀ (ਭਾਟੀਆ) ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਜ਼ਿਲਾ ਕਪੂਰਥਲਾ ਦੇ ਪ੍ਰਧਾਨ ਗੁਰਦੇਵ ਸਿੰਘ ਐਕਟਿੰਗ ਜਨਰਲ ਸਕੱਤਰ ਅਮਰੀਕ ਸਿੰਘ ਕੰਗ ਅਤੇ ਦਫਤਰ ਸਕੱਤਰ ਅਜੈਪਾਲ ਸਿੰਘ ਨੇ ਇਕ ਸਾਂਝੇ ਬਿਆਨ ਵਿਚ ਜੁਝਾਰੂ ਸਿੰਘਾਂ ਨੂੰ ਅਪੀਲ ਕੀਤੀ ਕਿ ਉਹ ਜੰਮੂ ਦੰਗਿਆਂ ਦੇ ਦੋਸ਼ੀਆਂ ਦਾ ਸਹੀ ਪਤਾ ਲਗਾ ਕੇ ਉਹਨਾਂ ਵਿਰੁਧ ਜਲਦੀ ਤੋਂ ਜਲਦੀ ਕਾਰਵਾਈ ਕਰਨ। ਤਾਂ ਕਿ ਉਹ ਭਵਿਖ ਵਿਚ ਦੁਬਾਰਾ ਕੋਈ ਅਜਿਹੀ ਹਰਕਤ ਨਾ ਕਰ ਸਕਣ। ਪ੍ਰੈਸ ਬਿਆਨ ਵਿਚ ਅਕਾਲੀ ਲੀਡਰਾਂ ਦੇ ਰੋਲ ਤੇ ਸਖਤ ਨੁਕਤਾਚੀਨੀ ਕਰਦੇ ਹੋਏ ਉਪਰੋਕਤ ਸੇਵਾਦਾਰਾਂ ਨੇ ਕਿਹਾ ਕਿ ਇਹ ਲੀਡਰ ਫੋਕੀ ਬਿਆਨਬਾਜ਼ੀ ਤੋਂ ਸਿਵਾਏ ਕੰਮ ਦਾ ਕੁਝ ਨਹੀਂ ਸਵਾਰ ਸਕਦੇ। ਅਕਾਲੀ ਲੀਡਰਾਂ ਦੀਆਂ ਦੋਗਲੀਆਂ ਨੀਤੀਆਂ ਸਦਕਾ ਹੀ ਜੁਝਾਰੂਆਂ ਵਲੋਂ ਚਲਾਏ ਜਾ ਰਹੇ ਸੰਘਰਸ਼ ਨੂੰ ਸਹੀ ਸੇਧ ਨਹੀਂ ਮਿਲ ਰਹੀ। ਹਰ ਰੋਜ਼ ਝੂਠੇ ਪੁਲਸ ਮੁਕਾਬਲੇ ਬਣਾਏ ਜਾ ਰਹੇ ਹਨ। ਘਰੋਂ ਦੌੜੇ ਹੋਏ ਸਿੰਘਾਂ ਦੇ ਪਰੀਵਾਰਾਂ ਨੂੰ ਨਜਾਇਜ਼ ਤੰਗ ਕੀਤਾ ਜਾ ਰਿਹਾ ਹੈ।

## ਵੱਖ-ਵੱਖ ਜਥੇਬੰਦੀਆਂ ਵਲੋਂ ਬਟਾਲੇ'ਚ ਜਲੂਸ ਕੱਢਿਆ ਗਿਆ

ਬਟਾਲਾ, 30 ਜਨਵਰੀ—ਅੱਜ ਇਥੇ ਭਾਰਤੀ ਜਨਤਾ ਪਾਰਟੀ, ਯੁਵਾ ਜਨਤਾ ਅਤੇ ਰਾਸ਼ਟਰੀ ਸੁਰਖਿਆ ਸੰਮਤੀ ਵਲੋਂ ਸ਼ਹਿਰ ਦੀਆਂ ਵਖ ਵਖ ਸਮਸਿਆਵਾਂ ਦੇ ਸਬੰਧ ਵਿਚ ਸ਼ਹਿਰ ਵਿਚ ਇਕ ਵਿਸ਼ਾਲ ਜਲੂਸ ਕਢਿਆ ਗਿਆ। ਜਲੂਸ ਦੀ ਅਗਵਾਈ ਸਥਾਨਕ ਭਾਜਪਾ ਪ੍ਰਧਾਨ ਸ੍ਰੀ ਬਲਦੇਵ ਮਿੱਤਰ ਕਾਂਸਰਾ, ਸ੍ਰੀ ਟਿਸੀਦੱਤ ਗੁਲਾਟੀ, ਪੰਡਤ ਉਮਾ ਸ਼ੰਕਰ ਅਤੇ ਦੇਵ ਰਾਜ ਕਾਹੋਂਵਾਲੀਆ ਨੇ ਕੀਤੀ। ਇਹਨਾਂ ਨੇਤਾਵਾਂ ਨੇ ਇਸ ਸਬੰਧ ਵਿਚ ਇਕ ਮੰਗ ਪੱਤਰ ਇਥੋਂ ਦੇ ਐਸ. ਡੀ. ਐਮ. ਸ੍ਰੀ ਕੁਲਵੰਤ ਸਿੰਘ ਨੂੰ ਦਿੱਤਾ। ਭਾਜਪਾ ਦੇ ਇਸ ਜਲੂਸ ਵਿਚ ਲੋਕ ਨਾਹਰੇ ਲਗਾ ਰਹੇ ਸਨ ਕਿ "ਸਫਕਾਰ ਨੂੰ ਸ਼ਰਮ ਦਾ ਘਾਟਾ—4 ਰੁਪਏ ਕਿਲੋ ਆਟਾ", "ਸ਼ਹਿਰ ਦੀਆਂ ਗਲੀਆ ਸੁੰਨੀਆਂ ਹਨ, ਰਾਜੀਵ ਸਰਕਾਰ ਖੂਨੀ ਹੈ", "ਨਗਰ ਪਾਲਿਕਾ, ਲੋਕ ਨਿਰਮਾਣ ਅਤੇ ਨੈਸ਼ਨਲ ਹਾਈਵੇ ਮੁਰਦਾਬਾਦ"।

ਭਾਰਤੀ ਜਨਤਾ ਪਾਰਟੀ ਦੇ ਨੇਤਾਵਾਂ ਨੇ ਇਸ ਮੌਕੇ ਤੇ ਦੋਸ਼ ਲਾਇਆ ਕਿ ਪਿਛਲੇ ਦਿਨੀ ਆਏ ਹੜ੍ਹਾਂ ਦੇ ਕਾਰਨ ਸ਼ਹਿਰ ਵਿਚ ਜਿਨ੍ਹਾਂ ਲੋਕਾਂ ਦੇ ਕਰੋੜਾਂ ਰੁਪੇ ਦਾ ਨੁਕਸਾਨ ਹੋਇਆ ਹੈ ਉਹਨਾਂ ਨੂੰ ਤੁਰੰਤ ਮੁਆਵਜ਼ਾ ਦਿੱਤਾ ਜਾਵੇ। ਅਜੇ ਤਕ ਸ਼ਹਿਰ ਦੇ ਲੋਕਾਂ ਨੂੰ ਸਰਕਾਰ ਵਲੋਂ ਕੋਈ ਸਹਾਇਤਾ ਨਹੀਂ ਦਿੱਤੀ ਗਈ। ਹੜ੍ਹਾਂ ਨਾਲ ਪੀੜਤ ਜਿਨ੍ਹਾਂ ਦੁਕਾਨਦਾਰਾਂ ਦੀਆਂ ਦੁਕਾਨ ਦਾ ਬੀਮਾ ਕੰਪਨੀਆਂ ਨੇ ਬੀਮਾ ਕਰ ਰਖਿਆ ਹੈ ਉਹ ਵੀ ਬੀਮੇ ਦੀ ਰਾਸ਼ੀ ਨਾ ਦੇਕੇ ਟਾਲਮਟੋਲ ਕਰ ਰਹੇ ਹਨ ਅਤੇ ਦੁਕਾਨਦਾਰਾਂ ਪਾਸੋਂ ਸਮੇਂ ਸਮੇਂ ਤੇ ਸ਼ਰਾਬ ਅਤੇ ਰਿਸ਼ਵਤ ਦੀ ਮੰਗ ਕਰ ਰਹੇ ਹਨ। ਖਾਦ ਅਤੇ ਸਿਵਲ ਸਪਲਾਈ ਵਿਭਾਗਾਂ ਵਿਚ ਰਿਸ਼ਵਤ ਅਤੇ ਬੇਨਿਯਮੀਆਂ ਦੇ ਕਾਰਨ ਸਰਕਾਰੀ ਡੀਪੂਆਂ ਤੇ ਘਟੀਆ ਆਟਾ 4 ਰੁਪੇ ਕਿਲੋ ਵੇਚਿਆ ਜਾ ਰਿਹਾ ਹੈ, ਇਹੋ ਜਿਹਾ ਹੀ ਭੈੜਾ ਹਾਲ ਦੂਜੇ ਵਿਭਾਗਾਂ ਦਾ ਹੈ।

## ਨਵੇਂ ਘੋਸ਼ਿਤ ਪੇ-ਸਕੇਲ ਰੱਦ

ਜਲੰਧਰ, 30 ਜਨਵਰੀ—ਬੀਤੇ ਦਿਨ ਸਿਵਲ ਹਸਪਤਾਲ ਜਲੰਧਰ ਵਿਖੇ ਪੰਜਾਬ ਸਿਹਤ ਵਿਭਾਗ ਦੇ ਮਾਸ ਮੀਡੀਆ ਤੇ ਪੈਰਾ ਮੈਡੀਕਲ ਜਥੇਬੰਦੀਆ ਦੀ ਇਕ ਸਾਂਝੀ ਏਕਤਾ ਮੀਟਿੰਗ ਕੀਤੀ ਗਈ ਜਿਸ ਵਿਚ ਸਰਬ ਸੰਮਤੀ ਨਾਲ ਮਤਾ ਪਾਸ ਕੀਤਾ ਗਿਆ ਕਿ ਪੇ-ਕਮਿਸ਼ਨ ਵਲੋਂ ਮਾਸ ਮੀਡੀਆ ਤੇ ਪੈਰਾ ਮੈਡੀਕਲ ਕਰਮਚਾਰੀਆਂ ਨੂੰ ਜੋ ਨਿਰਾਦਰ ਭਰਪੂਰ ਤੇ ਰੁਤਬਾ ਘਟਾਊ ਸਕੇਲ ਦਿਤੇ ਗਏ ਹਨ ਉਹਨਾਂ ਦਾ ਮੁਕੰਮਲ ਬਾਈਕਾਟ ਕੀਤਾ ਜਾਏ।

ਦੂਜੇ ਮਤੇ ਵਿਚ ਸਰਕਾਰ ਨੂੰ 15 ਦਿਨਾਂ ਦਾ ਨੋਟਿਸ ਦੇਣ ਦਾ ਫੈਸਲਾ ਕੀਤਾ ਗਿਆ ਕਿ ਜੇਕਰ ਸਰਕਾਰ ਨੇ ਜ਼ਿਲਾ ਮਾਸ ਮੀਡੀਆ ਅਫਸਰ ਨੂੰ 2200-4000 ਦਾ ਸਕੇਲ ਦੇ ਕੇ ਉਹਦਾ ਗਜ਼ਟਿਡ ਸਟੇਟਸ ਬਹਾਲ ਕੀਤਾ ਜਾਏ ਤੇ ਡਿਪਟੀ ਮਾਸ ਮੀਡੀਆ ਅਫਸਰ ਨੂੰ 2000-3500, ਬੀ. ਈ. ਈ ਤੇ ਆਰਟਿਸਟ ਫੋਟੋਗ੍ਰਾਫਰ ਨੂੰ 1800-3200, ਐਲ ਐਰ ਵੀ ਨੂੰ 1640-2925, ਏ ਐਨ ਐਮ ਤੇ ਪ੍ਰੋਜੈਕਸ਼ਨਿਸਟ ਨੂੰ 1410-2640 ਦਾ ਸਕੇਲ ਮਨਜ਼ੂਰ ਨਾ ਕੀਤਾ ਤਾਂ ਸੰਘਰਸ਼ ਦਾ ਰਾਹ ਅਪਣਾਕੇ ਸਿਹਤ ਤੇ ਪਰਿਵਾਰ ਕਲਿਆਣ ਦਾ ਕੰਮ ਪੂਰੀ ਤਰ੍ਹਾਂ ਠਪ ਕਰ ਦਿਤਾ ਜਾਏਗਾ।

ਸਾਂਝੀ ਮੀਟਿੰਗ ਵਿਚ ਤੀਜੇ ਮਤੇ ਅਨੁਸਾਰ ਮਾਸ ਮੀਡੀਆ ਤੇ ਪੈਰਾ-ਮੈਡੀਕਲ ਦੇ ਸਾਰੇ ਵਰਗਾਂ ਦੀ ਪੰਜਾਬ ਪਧਰ ਤੇ ਇਕ ਉਚ ਐਕਸ਼ਨ ਕਮੇਟੀ ਸੰਗਠਤ ਕੀਤੀ ਜਿਸ ਦੀ 5 ਫਰਵਰੀ ਸਵੇਰੇ 11 ਵਜੇ ਸਿਵਲ ਹਸਪਤਾਲ ਜਲੰਧਰ ਵਿਖੇ ਇਕ ਹੰਗਾਮੀ ਮੀਟਿੰਗ ਹੋਵੇਗੀ ਜਿਸ ਵਿਚ ਬਲਾਕ ਜ਼ਿਲਾ ਪੱਧਰ ਤੇ ਰੋਸ ਰੈਲੀਆਂ, ਸਮੂਹਿਕ ਛੁਟੀ, ਭੁਖ ਹੜਤਾਲਾਂ, ਮਰਨ ਵਰਤ ਤੇ ਹੋਰ ਸੰਘਰਸ਼ ਪੂਰਵਕ ਤਰੀਕੇ ਦੀ ਵਰਤੋਂ ਬਾਰੇ ਫੈਸਲਾ ਕੀਤਾ ਜਾਏਗਾ। ਇਹ ਜਾਣਕਾਰੀ ਬੀਬੀ ਮਨਜੀਤ ਕੌਰ ਸੈਕਟਰੀ ਨੇ ਦਿਤੀ ਹੈ।

## ਸਿੰਘ ਸਾਹਿਬ 2 ਨੂੰ ਨਕੋਦਰ ਆਉਣਗੇ

ਨਕੋਦਰ 30 ਜਨਵਰੀ (ਪਾਪੀ)- ਮਾਸਟਰ ਬਖਸ਼ੀਸ਼ ਸਿੰਘ ਸਕਤਰ ਗੁਰਦੁਆਰਾ ਸ੍ਰੀ ਗੁਰੂ ਅਰਜਨ ਦੇਵ ਮੁਹੱਲਾ ਗੁਰੂ ਨਾਨਕ ਪੁਰਾ ਦੀ ਸੂਚਨਾ ਅਨੁਸਾਰ ਸ੍ਰੀ ਅਕਾਲ ਤਖਤ ਸਾਹਿਬ ਦੇ ਹੈਡ ਗਰੰਥੀ ਸਿੰਘ ਸਾਹਿਬ ਗਿ: ਜਗਤਾਰ ਸਿੰਘ ਜਾਚਕ 2 ਫਰਵਰੀ ਨੂੰ ਆਉਣਗੇ। ਉਸ ਦਿਨ ਤਿੰਨ ਸਾਲ ਪਹਿਲਾ ਸੜੀਆਂ ਪੰਜ ਪਾਵਣ ਬੀੜਾਂ ਦੀ ਯਾਦ ਸਬੰਧੀ ਭਾਰੀ ਦੀਵਾਨ ਸਜਣਗੇ। ਜਿਹਨਾਂ ਵਿਚ ਭਾਈ ਦਇਆ ਸਿੰਘ ਦਿਲਬਰ ਦਾ ਢਾਡੀ ਜਥਾ ਕੀਰਤਨ ਹਾਜ਼ਰੀ ਭਰੇਗਾ।

## ਸੂਬੇ ਦੇ ਅਸੰਬਲੀ ਹਲਕਿਆਂ ਲਈ ਵੋਟਰ ਸੂਚੀਆਂ ਦੀਸੁਧਾਈ ਕਲ੍ਹਤੋਂ

ਚੰਡੀਗੜ੍ਹ 30 ਜਨਵਰੀ—ਵੋਟਰਾਂ ਦੀ ਉਮਰ 21 ਤੋਂ ਘਟ ਕਰਕੇ 18 ਸਾਲ ਕਰ ਦਿਤੀ ਗਈ ਹੈ ਅਤੇ ਭਾਰਤੀ ਚੋਣ ਕਮਿਸ਼ਨ ਵਲੋਂ 1-4-89 ਦੀ ਨਿਯਤ ਮਿਤੀ ਦੇ ਸਬੰਧ ਵਿਚ ਪੰਜਾਬ ਰਾਜ ਵਿਚ ਸਾਰੇ ਵਿਧਾਨ ਸਭਾਈ ਚੋਣ ਖੇਤਰਾਂ ਦੀਆਂ ਚੋਣ ਸੂਚੀਆਂ ਦੇ ਖਾਸ ਪੁਨਰੀਕਣ ਦੇ ਹੁਕਮ ਦਿਤੇ ਗਏ ਹਨ। ਰਜਿਸਟਰੇਸ਼ਨ ਦਾ ਕੰਮ 1-2-89 ਨੂੰ ਸ਼ੁਰੂ ਹੋਕੇ 28-2-89 ਨੂੰ ਪੂਰਾ ਕਰ ਲਿਆ ਜਾਵੇਗਾ।

ਇਸ ਗੱਲ ਦਾ ਪ੍ਰਗਟਾਵਾ ਕਰਦਿਆਂ ਅੱਜ ਇਥੇ ਸ੍ਰੀ ਐਸ ਐਲ. ਕਪੂਰ ਮੁਖ ਚੋਣ ਅਧਿਕਾਰੀ ਨੇ ਕਿਹਾ ਕਿ ਵੋਟਰਾਂ ਦੀ ਰਜਿਸਟਰੇਸ਼ਨ ਪੇਂਡੂ ਖੇਤਰਾਂ ਵਿਚ ਪਟਵਾਰੀਆਂ ਅਤੇ ਸ਼ਹਿਰੀ ਖੇਤਰਾਂ ਵਿਚ ਸਰਕਾਰੀ/ਲੋਕਲ ਬਾਡੀਜ਼ ਕਰਮਚਾਰੀਆਂ ਵਲੋਂ ਘਰ ਘਰ ਜਾ ਕੇ ਕੀਤੀ ਜਾਵੇਗੀ। ਸ੍ਰੀ ਕਪੂਰ ਨੇ ਕਿਹਾ ਕਿ 1 ਅਪਰੈਲ 1989 ਨੂੰ 18 ਜਾਂ ਇਸ ਤੋਂ ਵਧ ਸਾਲ ਦੀ ਉਮਰ ਵਾਲਾ ਅਤੇ ਉਪਰੋਕਤ ਚੋਣ ਖੇਤਰਾਂ ਚੋਂ ਕਿਸੇ ਵਿਚ ਵੀ ਰਹਿਣ ਵਾਲਾ ਉਹ ਹਰ ਵਿਅਕਤੀ ਆਪਣੀ ਰਜਿਸਟਰੇਸ਼ਨ ਕਰਵਾ ਸਕਦਾ ਹੈ ਜਿਸ ਦਾ ਨਾਂ ਪਹਿਲਾਂ ਮੌਜੂਦਾ ਚੋਣ ਸੂਚੀਆਂ ਵਿਚ ਦਰਜ ਨਾ ਹੋਇਆ ਹੋਵੇ। ਅਜਿਹੇ ਵਿਅਕਤੀਆਂ ਦੇ ਨਾਂ ਵੋਟਰਾਂ ਦੇ ਤੌਰ ਤੇ ਦਰਜ ਨਹੀਂ ਕੀਤੇ ਜਾ ਸਕਦੇ ਜੋ ਭਾਰਤ ਦੇ ਨਾਗਰਿਕ ਨਾ ਹੋਣ ਕਿਸੇ ਅਧਿਕ੍ਰਿਤ ਕਚਹਿਰੀ ਵਲੋਂ ਪਾਗਲ ਐਲਾਨ ਕੀਤੇ ਗਏ ਹੋਣ ਜਾਂ ਭ੍ਰਿਸ਼ਟ ਵਿਵਹਾਰ ਨਾਲ ਸਬੰਧੀ ਕਿਸੇ ਕਾਨੂੰਨ ਦੀਆਂ ਧਾਰਾਵਾਂ ਹੇਠ ਵੋਟਿੰਗ ਤੋਂ ਅਯੋਗ ਐਲਾਨ ਨਾ ਕੀਤੇ ਗਏ ਹੋਣ। ਇਕ ਵਿਅਕਤੀ ਆਪਣਾ ਨਾ ਇਕ ਹੀ ਚੋਣ ਖੇਤਰ ਵਿਚ ਇਕ ਵਾਰ ਹੀ ਰਜਿਸਟਰ ਕਰਵਾ ਸਕਦਾ ਹੈ।

ਆਪਨੇ ਅਗੇ ਕਿਹਾ ਕਿ ਪਟਵਾਰੀ ਅਤੇ ਹੋਰ ਰਜਿਸਟਰੇਸ਼ਨ ਸਟਾਫ ਘਰ-ਘਰ ਜਾਣ ਦੇ ਆਪਣੇ ਕੰਮ ਹਰ ਘਰ ਦੇ ਨਵੇਂ ਯੋਗ ਵਿਅਕਤੀ ਦੇ ਨਾਂ ਅਤੇ ਹੋਰ ਲੋੜੀਂਦੀ ਜਾਣਕਾਰੀ ਚੋਣ ਕਾਰਡ ਤੇ ਦਰਜ ਕਰਨਗੇ। ਘਰ ਦੇ ਜ਼ੁਮੇਵਾਰ ਵਿਅਕਤੀਆਂ ਤੋਂ ਦਰਜ ਕੀਤੀ ਗਈ ਜਾਣਕਾਰੀ ਠੀਕ ਹੋਣ ਸਬੰਧੀ ਹਸਤਾਖਰ ਕਰਵਾਏ ਜਾਣਗੇ ਅਤੇ ਕਾਰਡ ਦੀ ਕਾਰਬਨ ਕਾਪੀ ਉਸ ਨੂੰ ਦਿਤੀ ਜਾਵੇਗੀ।

ਆਮ ਲੋਕਾਂ ਨੂੰ ਸਲਾਹ ਦਿਤੀ ਜਾਂਦੀ ਹੈ ਕਿ ਉਹ ਰਜਿਸਟਰੇਸ਼ਨ ਸਟਾਫ ਨੂੰ ਸਹੀ ਜਾਣਕਾਰੀ ਦੇਣ ਕਿਉਂਕਿ ਗਲਤ ਜਾਣਕਾਰੀ ਦੇਣ ਦੀ ਸਜ਼ਾ ਜਾਂ ਜੁਰਮਾਨਾ ਜਾਂ ਦੋਵੇਂ ਹੀ ਸਜ਼ਾਵਾਂ ਦਿਤੀਆਂ ਜਾ ਸਕਦੀਆਂ ਹਨ। ਹੋਰ ਵਧੇਰੇ ਜਾਣਕਾਰੀ ਹਾਸਲ ਕਰਨ ਲਈ ਮੁਖ ਚੋਣ ਅਧਿਕਾਰੀ ਪੰਜਾਬ ਨੰ: 29-30 ਸੈਕਟਰ-17 ਈ ਚੰਡੀਗੜ੍ਹ ਜਾਂ ਸਬੰਧਤ ਜ਼ਿਲਾ ਚੋਣ ਅਧਿਕਾਰੀ ਜਾਂ ਸਬ ਡਵੀਜ਼ਨਲ ਅਧਿਕਾਰੀ ਸਿਵਲ, ਇਲੈਕਟਰੋਨਲ ਰਜਿਸਟਰੇਸ਼ਨ ਅਧਿਕਾਰੀਆਂ/ ਸਹਾਇਕ ਚੋਣ ਰਜਿਸਟਰੇਸ਼ਨ ਅਧਿਕਾਰੀਆਂ/ ਤਹਿਸੀਲਦਾਰਾਂ, ਨਗਰ ਪਾਲਿਕਾ ਅਧਿਕਾਰੀਆਂ ਤੇ ਪਟਵਾਰੀਆਂ ਨਾਲ ਸਬੰਧ ਸਥਾਪਤ ਕੀਤੇ ਜਾ ਸਕਦੇ ਹਨ।

## ਨਗਰ ਪਾਲਿਕਾ ਵਿਰੁਧ ਕਾਂਗਰਸੀਆਂ ਦਾ ਧਰਨਾ

ਖੰਨਾ 30 ਜਨਵਰੀ (ਪ. ਪ.) ਖੰਨਾ ਨਗਰ ਪਾਲਿਕਾ ਵਿਰੁਧ ਪਾਲਿਕਾ ਦੇ ਦਫਤਰ ਅੱਗੇ ਕਾਂਗਰਸ ਆਈ ਵਲੋਂ ਧਰਨਾ ਦਿਤਾ ਗਿਆ। ਜਿਸ ਵਿਚ ਪਾਰਟੀ ਦੇ 200 ਵਰਕਰ ਸ਼ਾਮਲ ਹੋਏ। ਇਹ ਧਰਨਾ ਸੜਕਾਂ ਦੀ ਮੁਰੰਮਤੀ ਸੀਵਰੇਜ ਦੇ ਨਾਕਸ ਪ੍ਰਬੰਧ, ਪੀਣ ਦੇ ਪਾਣੀ ਦੀ ਨਾਕਸ ਸਪਲਾਈ, ਲਾਈਟਾਂ ਤੇ ਸਫਾਈ ਵਿਰੁਧ ਸੀ। ਧਰਨੇ ਵਿਚ ਹੋਰਨਾ ਤੋਂ ਇਲਾਵਾ ਓਂਕਾਰ ਰਾਏ ਮਹਿਤਾ, ਕੇ. ਐਲ ਸਹਿਗਲ ਬਖਸ਼ੀ ਪ੍ਰੇਮ ਚੰਦ, ਦੇਵ ਰਾਜ ਕਪੂਰ ਤੇ ਸਮਸ਼ੇਰ ਸਿੰਘ ਦੂਲੋ ਸਾਬਕਾ ਵਿਧਾਇਕ ਨੇ ਤਕਰੀਰ ਕੀਤੀ। ਧਰਨਾਕਾਰੀਆਂ ਨੇ ਸਥਾਨਕ ਐਸ. ਪੀ. ਐਮ. ਸੈਮ ਨਾਮ ਹੁਸ਼ਿਆਰਪੁਰੀ ਨੂੰ ਯਾਦ ਪਤਰ ਦਿਤਾ ਤੇ ਮੰਗਾਂ ਮੰਨਣ ਲਈ 3 ਦਿਨ ਦਾ ਅਲਟੀਮੇਟਮ ਦਿਤਾ ਗਿਆ ਅਤੇ ਮੰਗਾਂ ਨਾ ਮੰਨੇ ਜਾਣ ਦੀ ਸੂਰਤ ਵਿਚ ਪਾਲਿਕਾ ਦਾ ਘੇਰਾਓ ਕਰਨ ਦੀ ਧਮਕੀ ਵੀ ਦਿਤੀ ਗਈ।

## ਤਰਨ ਤਾਰਨ ਦੇ ਐਸ. ਡੀ. ਐਮ. ਨੂੰ ਬਦਲਣ ਦੀ ਮੰਗ

ਤਰਨ ਤਾਰਨ, 30 ਜਨਵਰੀ—ਤਰਨ ਤਾਰਨ ਵਿਚ ਐਸ. ਡੀ ਐਮ. ਦੇ ਵਿਰੋਧ ਵਿਚ ਜਤਿੰਦਰ ਪਨੂੰ ਦੀ ਅਗਵਾਈ ਹੇਠ ਇਕ ਸਾਂਝੀ ਐਕਸ਼ਨ ਕਮੇਟੀ ਬਣਾਈ ਗਈ ਹੈ। ਇਹਨਾਂ ਦੀ ਮੰਗ ਹੈ ਕਿ ਐਸ. ਡੀ. ਐਮ. ਨੂੰ ਤੁਰੰਤ ਤਬਦੀਲ ਕੀਤਾ ਜਾਵੇ। ਸ਼ਹਿਰ ਦੀਆਂ ਸਾਰੀਆਂ ਸਿਆਸੀ ਪਾਰਟੀਆਂ ਨੇ ਗਣਤੰਤਰ ਦਿਵਸ ਦੇ ਸਮਾਗਮ ਦੇ ਬਾਈਕਾਟ ਤਕ ਦਾ ਫੈਸਲਾ ਕਰਨਾ ਪਿਆ। ਐਕਸ਼ਨ ਕਮੇਟੀ ਚੀਫ ਸੈਕਟਰੀ ਤੇ ਅਨੇਕ ਹੋਰ ਉਚ ਅਧਿਕਾਰੀਆਂ ਨੂੰ ਪਤਰ ਲਿਖਕੇ ਕਈ ਕਿਸਮ ਦੇ ਗੰਭੀਰ ਦੋਸ਼ ਲਾਏ ਹਨ ਜਿਹਨਾਂ ਦੀ ਜਾਂਚ ਕਰਾਉਣ ਦੀ ਮੰਗ ਕੀਤੀ ਹੈ।

## ਚੁੰਗੀ ਚੋਰੀ ਲਈ ਛਾਪੇ

ਨਕੋਦਰ, 30 ਜਨਵਰੀ (ਪਾਪੀ)—— ਨਗਰ ਪਾਲਕਾ ਕਰਮਚਾਰੀਆਂ ਨੇ ਸ਼ਹਿਰ ਵਿਚ ਚੁੰਗੀ ਚੋਰੀ ਰੋਕਣ ਲਈ ਜ਼ੋਰਦਾਰ ਮੁਹਿੰਮ ਅਰੰਭ ਕਰ ਦਿਤੀ ਹੈ ਅਤੇ ਬੀਤੇ ਦਿਨ ਦੋ ਦਰਜਨ ਤੋਂ ਵਧ ਲੋਕਾਂ ਦਾ ਮਾਲ ਫੜ ਕੇ ਜੁਰਮਾਨਾ ਵਸੂਲ ਕੀਤਾ ਗਿਆ। ਸ: ਸਵਰਨ ਸਿੰਘ ਗਿਲ ਕਾਰਜ ਸਾਧਕ ਅਫਸਰ ਨੇ ਪੱਤਰਕਾਰਾਂ ਨੂੰ ਦਸਿਆ ਕਿ ਸ਼ਹਿਰ ਵਿਚ ਸੜਕਾਂ ਦੀ ਮੁਰੰਮਤ ਅਤੇ ਹੋਰ ਕੰਮ ਸਿਰੇ ਚੜ੍ਹਾਣ ਲਈ ਜ਼ਰੂਰੀ ਹੈ ਕਿ ਲੋਕ ਚੁੰਗੀ ਚੋਰੀ ਦੀ ਮੁਹਿੰਮ ਵਿਚ ਸਹਿਯੋਗ ਦੇਣ।

## ਵੱਖ–ਵੱਖ ਵਰਗਾਂ ਦੇ ਮੁਲਾਜ਼ਮਾਂ ਵਿਚ ਭਾਰੀ ਬੇਚੈਨੀ

ਭੋਗਪੁਰ, 30 ਜਨਵਰੀ (ਗੁਰਮੀਤ ਸਿੰਘ ਹੰਸ)—ਪਿਛਲੇ ਦਿਨੀਂ ਹੁਸ਼ਿਆਰਪੁਰ ਸਰਕਲ ਦੇ ਸਮੂਹ ਮੈਂਬਰਾਂ ਦਾ ਵਿਸ਼ਾਲ ਇਕੱਠ ਨਿਗਰਾਨ ਇੰਜੀਨੀਅਰ ਵੰਡ ਹੁਸ਼ਿਆਰਪੁਰ ਦੇ ਦਫਤਰ ਦੇ ਗੇਟ ਤੇ ਕੀਤਾ ਗਿਆ। ਜਿਸ ਵਿਚ ਹੁਸ਼ਿਆਰਪੁਰ ਸਰਕਲ ਦੇ ਵਖ ਵਖ ਦਫਤਰਾਂ ਵਿਚੋਂ ਵਡੀ ਗਿਣਤੀ ਵਿਚ ਮੁਲਾਜ਼ਮ ਸ਼ਾਮਲ ਹੋਏ। ਇਕੱਠ ਦੀ ਪ੍ਰਧਾਨਗੀ ਸਰਕਲ ਦੇ ਪ੍ਰਧਾਨ ਸਾਥੀ ਅਮਰਜੀਤ ਸਿੰਘ ਨੇ ਕੀਤੀ। ਸਰਕਲ ਸਕੱਤਰ ਸਾਥੀ ਸਵਰਨ ਸਿੰਘ ਖਹਿਰਾ ਨੇ ਇਹ ਖਬਰ ਪ੍ਰੈਸ ਨੂੰ ਰਲੀਜ਼ ਕਰਦੇ ਹੋਏ ਦਸਿਆ ਕਿ ਹੁਸ਼ਿਆਰਪੁਰ ਸਰਕਲ ਦੇ ਸਮੂਹ ਬਿਜਲੀ ਮੁਲਾਜ਼ਮ 9 ਫਰਵਰੀ ਦੀ ਹੜਤਾਲ ਵਿਚ ਸ਼ਾਮਲ ਹੋਣਗੇ। ਇਕ ਦਿਨ ਦੀ ਸੰਕੇਤਕ ਹੜਤਾਲ ਤੋਂ ਬਾਅਦ ਬਿਜਲੀ ਬੋਰਡ ਨੇ ਜੇਕਰ ਮੁਲਾਜ਼ਮਾਂ ਦੀਆਂ ਮੰਗਾਂ ਵਲ ਧਿਆਨ ਨਾ ਦਿਤਾ ਗਿਆ ਤਾਂ ਇਹ ਸੰਘਰਸ਼ ਹੋਰ ਵੀ ਲੰਮਾ ਹੋ ਸਕਦਾ ਹੈ ਅਤੇ ਇਸ ਸੰਘਰਸ਼ ਦੇ ਨਤੀਜਿਆਂ ਦੀ ਜ਼ੁਮੇਂਵਾਰੀ ਬੋਰਡ ਹਾਕਮਾਂ ਸਿਰ ਹੋਵੇਗੀ। ਸਾਥੀ ਖਹਿਰਾ ਨੇ ਬੋਰਡ ਵਿਚ ਕੰਮ ਕਰਦੇ ਹੋਰ ਭਰਾਤਰੀ ਜਥੇਬੰਦੀਆਂ ਨੂੰ ਵੀ ਅਪੀਲ ਕੀਤੀ ਕਿ ਸਮੇਂ ਦੀ ਨਜ਼ਾਕਤ ਨੂੰ ਸਮਝਦੇ ਹੋਏ 9 ਫਰਵਰੀ ਦੀ ਹੜਤਾਲ ਵਿਚ ਹਿਸਾ ਪਾਉਣ ਤਾਂ ਕਿ ਮੁਲਾਜ਼ਮਾਂ ਦੀਆਂ ਮੰਗਾਂ ਬਾਰੇ ਬਿਜਲੀ ਬੋਰਡ ਦੇ ਹਾਕਮਾਂ ਨੂੰ ਮਜਬੂਰ ਕੀਤਾ ਜਾ ਸਕੇ। ਵਖ ਵਖ ਦਫਤਰਾਂ ਦਾ ਦੌਰਾ ਕਰਕੇ ਆਏ ਸਾਥੀ ਖਹਿਰਾ ਨੇ ਦਸਿਆ ਕਿ ਥਾਂ-ਥਾਂ ਗੇਟ ਰੈਲੀਆਂ ਕਰਕੇ ਮੁਲਾਜ਼ਮਾਂ ਨੂੰ ਵੱਡੀ ਪੱਧਰ ਤੇ ਲਾਮਬੰਦ ਕੀਤਾ ਜਾ ਰਿਹਾ ਹੈ। 2 ਫਰਵਰੀ ਨੂੰ ਮੰਡਲ ਪੱਧਰ ਤੇ ਗੇਟ ਰੈਲੀਆਂ ਕਰਕੇ ਗਵਰਨਰ ਪੰਜਾਬ ਨੂੰ ਟੈਲੀਗਰਾਮਾਂ ਦੇ ਕੇ ਮੁਲਾਜ਼ਮਾਂ ਦੀਆਂ ਮੰਗਾਂ ਵਲ ਉਚੇਚਾ ਧਿਆਨ ਦੇਣ ਲਈ ਕਿਹਾ ਜਾਵੇਗਾ। ਅਤੇ ਮੁਲਾਜ਼ਮਾਂ ਦੀਆਂ ਹੱਕੀ ਮੰਗਾਂ ਮੰਨਣ ਦੀ ਅਪੀਲ ਕੀਤੀ ਜਾਵੇਗੀ। ਅੱਜ ਦੇ ਇਕੱਠ ਨੇ ਨਿਗਰਾਨ ਇੰਜੀਨੀਅਰ ਹੁਸ਼ਿਆਰਪੁਰ ਨੂੰ 9 ਫਰਵਰੀ ਦੀ ਹੜਤਾਲ ਦਾ ਲਿਖਤੀ ਨੋਟਿਸ ਦਿਤਾ। ਸਾਥੀ ਅਮਰਜੀਤ ਸਿੰਘ ਸਰਕਲ ਪ੍ਰਧਾਨ ਨੇ ਸਮੂਹ ਮੁਲਾਜ਼ਮਾਂ ਨੂੰ ਅਪੀਲ ਕੀਤੀ ਕਿ ਬੋਰਡ ਦੇ ਹੜਤਾਲ ਸਬੰਧੀ ਭੁਲੇਖਾ ਪਾਊ ਬਿਆਨਾਂ ਵਿਚ ਨਾ ਆਉਣ ਅਤੇ ਜੋ ਵੀ ਸੱਦਾ ਸੂਬਾ ਕਮੇਟੀ ਵਲੋਂ ਆਵੇ ਉਸ ਨੂੰ ਕਾਮਯਾਬ ਕਰਨ। ਸਾਥੀ ਖਹਿਰਾ ਨੇ ਬਿਜਲੀ ਬੋਰਡ ਦੇ ਚੇਅਰਮੈਨ ਨੂੰ ਵੀ ਅਪੀਲ ਕੀਤੀ ਕਿ ਮੁਲਾਜ਼ਮਾਂ ਦੇ ਮਸਲੇ ਗਲਬਾਤ ਰਾਹੀਂ ਹੱਲ ਕੀਤੇ ਜਾਣ। ਪੰਜਾਬ ਦੇ ਹਾਲਤਾਂ ਨੂੰ ਦੇਖਦੇ ਹੋਏ ਜੋ ਖਤਰਿਆਂ ਭਰੇ ਮਾਹੌਲ ਵਿਚ ਵੀ ਆਪਣੀਆਂ ਡਿਊਟੀਆਂ ਰਾਤ ਦਿਨ ਨਿਭਾ ਰਹੇ ਹਨ। 32 ਤੋਂ ਵਧ ਕਰਮਚਾਰੀ ਅੱਤਵਾਦ ਵੱਖਵਾਦ ਲਹਿਰ ਦਾ ਸ਼ਿਕਾਰ ਹੋ ਚੁਕੇ ਹਨ। ਪੰਜਾਬ ਵਿਚ ਆਏ ਹੜ੍ਹਾਂ ਵਿਚ ਵੀ ਮੁਲਾਜ਼ਮਾਂ ਨੇ ਹੜ੍ਹ ਮਾਰੇ ਲੋਕਾਂ ਦੀ ਆਰਥਿਕ ਪੱਖੋਂ ਵੀ ਵਧ ਚੜ੍ਹ ਕੇ ਮਦਦ ਕੀਤੀ ਹੈ। ਪਰ ਬੋਰਡ ਅਜੇ ਵੀ ਮੁਲਾਜ਼ਮਾਂ ਨਾਲ ਹੱਨੀ ਵਤੀਰਾ ਅਪਨਾ ਰਿਹਾ ਹੈ।

ਲੁਧਿਆਣਾ (ਹਿ ਸ.)—— ਪੰਜਾਬ ਸਟੇਟ ਡੈਂਟਲ ਸਰਵਸ ਐਸੋਸੀਏਸ਼ਨ ਨੇ ਪੀ. ਸੀ. ਐਮ. ਐਸ. ਐਸੋਸੀਏਸ਼ਨ ਦੀ ਹੜਤਾਲ ਦੀ ਹਮਾਇਤ ਵਿਚ 2 ਫਰਵਰੀ ਨੂੰ ਪੈੱਨ ਡਾਊਨ ਹੜਤਾਲ ਕੀਤੀ ਜਾਏਗੀ। ਇਸ ਦਿਨ ਕਾਲੇ ਬਿਲੇ ਲਾਏ ਜਾਣਗੇ।

ਇਹ ਫੈਸਲਾ ਉਪਰੋਕਤ ਐਸੋਸੀਏਸ਼ਨ ਦੀ ਐਗਜ਼ੈਕਟਿਵ ਦੀ ਮੀਟਿੰਗ ਵਿਚ ਕੀਤਾ ਗਿਆ। ਮੀਟਿੰਗ ਦੀ ਕਾਰਵਾਈ ਐਸੋਸੀਏਸ਼ਨ ਦੇ ਸੀਨੀਅਰ ਵਾਇਸ ਪ੍ਰਧਾਨ ਡਾ: ਹਰਜਿੰਦਰ ਸਿੰਘ ਨੇ ਪ੍ਰੈਸ ਨੂੰ ਜਾਰੀ ਕੀਤੀ। ਜਿਸ ਵਿਚ ਦਸਿਆ ਗਿਆ ਕਿ ਇਕ ਪ੍ਰਸਤਾਵ ਪਾਸ ਕਰਕੇ ਸਰਕਾਰ ਤੋਂ ਮੰਗ ਕੀਤੀ ਗਈ ਕਿ ਕੇਂਦਰੀ ਪੈਟਰਨ ਤੇ ਪੰਜਾਬ ਦੇ ਡੈਂਟਲਾਂ ਨੂੰ ਟਾਇਮ ਸਕੇਲ ਪਰਮੋਸ਼ਨ ਦਿਤੀ ਜਾਏ। ਇਸ ਦੇ ਨਾਲ ਹੀ ਪੰਜਾਬ ਸਰਕਾਰ ਨੂੰ ਅਪੀਲ ਕੀਤੀ ਗਈ ਹੈ ਕਿ ਕੇਂਦਰੀ ਪੱਧਰ ਤੇ ਅਕੈਡਮ ਅਲਾਉਂਸ ਦਿਤਾ ਜਾਏ।

## ਰੈਡਕਰਾਸ ਮੇਲੇ ਦਾ ਉਦਘਾਟਨ

ਸੰਗਰੂਰ, 30 ਜਨਵਰੀ—ਸਥਾਨਕ ਇਤਿਹਾਸਕ ਬਨਸਰ ਬਾਗ ਵਿਚ ਵਿਸ਼ਾਲ ਰੈਡ ਕਰਾਸ ਮੇਲੇ ਦਾ ਆਯੋਜਨ ਕੀਤਾ ਗਿਆ, ਇਸ ਮੇਲੇ ਦਾ ਉਦਘਾਟਨ ਸਰਦਾਰ ਗੁਰਦੇਵ ਸਿੰਘ ਬਰਾੜ ਡਿਪਟੀ ਕਮਿਸ਼ਨਰ ਨੇ ਕੀਤਾ।

ਇਸ ਮੇਲੇ ਵਿਚ ਵਖ ਵਖ ਖਾਣ-ਪੀਣ ਦੀਆਂ ਸਟਾਲਾਂ ਲਗਾਈਆਂ। ਜਿਸ ਦਾ ਪ੍ਰਬੰਧ ਹਸਪਤਾਲ ਭਲਾਈ ਸ਼ਾਖਾ ਦੀਆਂ ਮੈਂਬਰਾਂ, ਸਕੂਲ ਅਧਿਆਪਕਾਵਾਂ, ਵਿਦਿਆਰਥੀਆਂ, ਸੀ. ਆਰ.ਪੀ.ਐਫ. ਦੇ ਜਵਾਨਾਂ ਅਤੇ ਲੋਕ ਸੰਪਰਕ ਵਿਭਾਗ ਦੇ ਕ੍ਰਮਚਾਰੀਆਂ ਨੇ ਕੀਤਾ। 'ਦੀ ਫਲੋਰਾ' ਵਲੋਂ ਸ਼ਾਨਦਾਰ ਫੁਲਾਂ ਤੇ ਬੂਟਿਆਂ ਦੀ ਪ੍ਰਦਰਸ਼ਨੀ ਵੀ ਇਸ ਰੈਡ ਕਰਾਸ ਮੇਲੇ ਦਾ ਸ਼ਿੰਗਾਰ ਸੀ। 'ਬੇਬੀ ਸ਼ੋਆਦਾ' ਵੀ ਮੁਕਾਬਲੇ ਕਰਾਏ ਗਏ। ਸ਼ਾਮ ਦੇ 6 ਵਜੇ ਤਕ ਲੋਕਾਂ ਨੇ ਇਸ ਮੇਲੇ ਦਾ ਆਨੰਦ ਮਾਣਿਆ।

## ਮੁਰਦੇ ਦਫਨਾਉਣ ਉਪਰ ਰੋਕ

ਚੰਡੀਗੜ੍ਹ 30 ਜਨਵਰੀ (ਬਾਜਵਾ)— ਕਪੂਰਥਲਾ ਦੇ ਮੁਸਲਮਾਨਾਂ ਦੇ ਵਫਦ ਨੇ ਅਜ ਰਾਜਪਾਲ ਪੰਜਾਬ ਨਾਲ ਮੁਲਾਕਾਤ ਕੀਤੀ ਅਤੇ ਸ਼ਿਕਾਇਤ ਕੀਤੀ ਕਿ ਉਹਨਾਂ ਨੂੰ ਆਪਣੇ ਕਬਰਿਸਤਾਨ ਵਿਚ ਮੁਰਦੇ ਸਾੜਨਦੀ ਆਗਿਆ ਨਹੀਂ ਦਿਤੀ ਜਾਂਦੀ। ਉਹਨਾਂ ਨੇ ਰਾਜਪਾਲ ਪਾਸੋਂ ਮੰਗ ਕੀਤੀ ਕਿ ਇਸ ਸਬੰਧ ਵਿਚ ਉਹਨਾਂ ਨੂੰ ਇਨਸਾਫ ਦਿਤਾ ਜਾਵੇ।

## ਹਰਿਆਣਾ ਵਜ਼ਾਰਤ ਚ' ਰਦੋ ਬਦਲ ਛੇਤੀ

ਚੰਡੀਗੜ੍ਹ, 30 ਜਨਵਰੀ – (ਬਾਜਵਾ) ਹਰਿਆਣਾ ਦੇ ਮੰਤਰੀ ਮੰਡਲ ਵਿਚ ਛੇਤੀ ਰਦੋ ਬਦਲ ਹੋਣ ਦੀ ਸੰਭਾਵਨਾ ਹੈ। ਪਤਾ ਲਗਿਆ ਹੈ ਕਿ ਮੁਖ ਮੰਤਰੀ ਸ੍ਰੀ ਦੇਵੀ ਲਾਲ ਦਿਲੀ ਦੀ ਸਿਆਸਤ ਵਿਚ ਸਰਗਰਮ ਹੋ ਰਹੇ ਹਨ ਜਦ ਕਿ ਉਹਨਾ ਦੇ ਪੁਤਰ ਰਣਜੀਤ ਸਿੰਘ ਨੂੰ ਮੁਖ ਮੰਤਰੀ ਬਣਾਇਆ ਜਾ ਰਿਹਾ ਹੈ। ਉਹਨਾਂ ਦੇ ਦੂਜੇ ਪੁਤਰ ਸ੍ਰੀ ਚੌਟਾਲਾ ਨੂੰ ਪਾਰਟੀ ਦੀ ਹਰਿਆਣਾ ਯੂਨਿਟ ਦਾ ਪ੍ਰਧਾਨ ਬਣਾਇਆ ਜਾ ਰਿਹਾ ਹੈ।

# ਅਕਾਲੀ ਪੱਤ੍ਰਕਾ

## ਪੰਜਾਬੀਆਂ 'ਤੇ ਨਵਾਂ ਮਾਲੀ ਬੋਝ

ਪਿਛਲੇ ਕਾਫੀ ਸਮੇਂ ਤੋਂ ਅਜੇਹੇ ਸੰਕੇਤ ਮਿਲਦੇ ਆ ਰਹੇ ਹਨ ਜਿਨ੍ਹਾਂ ਤੋਂ ਇਹ ਡਰ ਪੈਦਾ ਹੁੰਦਾ ਸੀ ਕਿ ਕਿਧਰੇ ਪੰਜਾਬ ਸਰਕਾਰ, ਮਹਿੰਗਾਈ ਤੇ ਬੇਰੋਜ਼ਗਾਰੀ ਦੀ ਚੱਕੀ ਵਿਚ ਪਿਸ ਰਹੀ ਗਰੀਬ ਜਨਤਾ ਉਪਰ ਹੋਰ ਮਾਲੀ ਬੋਝ ਨਾ ਪਾ ਦੇਵੇ। ਪਰ ਹਾਲ ਹੀ ਵਿਚ ਪ੍ਰਕਾਸ਼ਤ ਹੋ ਰਹੀਆਂ ਖਬਰਾਂ ਵਿਚ ਕਿਹਾ ਗਿਆ ਹੈ ਕਿ ਪੰਜਾਬੀਆਂ ਉਪਰ 250 ਕਰੋੜ ਰੁਪੈ ਦੇ ਨਵੇਂ ਟੈਕਸ ਆਇਦ ਹੋ ਰਹੇ ਹਨ। ਇਹ ਉਹ ਟੈਕਸ ਹਨ ਜੋ ਸਿਧੇ ਤੌਰ ਤੇ ਆਮ ਲੋਕਾਂ ਨੂੰ ਆਪਣਾ ਸ਼ਿਕਾਰ ਬਨਾਉਣਗੇ। ਬੱਸਾਂ ਦੇ ਕਿਰਾਏ ਭਾੜੇ ਵਿਚ ਵਾਧਾ ਕੀਤਾ ਜਾ ਰਿਹਾ ਹੈ, ਹਰ ਚੀਜ਼ ਉਪਰ ਵਿਕਰੀ ਟੈਕਸ ਵਧੇਗਾ, ਸਨਅਤੀ ਤੇ ਘਰੇਲੂ ਖਪਤ ਵਾਲੀ ਬਿਜਲੀ ਹੋਰ ਮਹਿੰਗੀ ਹੋਵੇਗੀ। ਇਸ ਤਰ੍ਹਾਂ ਪੰਜਾਬ ਦੇ ਲੋਕਾਂ ਦੇ ਸਿਰਾਂ ਉਪਰ ਇਕ ਨਵੀਂ ਆਫਤ ਟੁਟ ਰਹੀ ਹੈ। ਪੰਜਾਬ ਪਿਛਲੇ ਕੁਝ ਸਾਲਾਂ ਤੋਂ ਸੰਕਟ ਵਿਚੋਂ ਲੰਘ ਰਿਹਾ ਹੈ। ਇਹ ਸੰਕਟ ਗਹਿਰਾ ਦਰ ਗਹਿਰਾ ਹੋ ਰਿਹਾ ਹੈ। ਪੰਜਾਬੀਆਂ ਪ੍ਰਤੀ ਜਿਥੇ ਸਰਕਾਰ ਦੀ ਨੀਤੀ ਕਠੋਰ ਹੈ, ਉਥੇ ਪਤਾ ਨਹੀਂ ਕਿਉਂ ਕੁਦਰਤ ਵੀ ਕਰੋਪ ਹੈ। ਖੇਤੀਬਾੜੀ ਪੰਜਾਬ ਦੀ ਆਰਥਕਤਾ ਦਾ ਧੁਰਾ ਹੈ। ਤਕਰੀਬਨ 80% ਲੋਕ ਏਸੇ ਹੀ ਕਿੱਤੇ ਨਾਲ ਸਿਧੇ ਜਾਂ ਅਸਿਧੇ ਢੰਗ ਨਾਲ ਵਾਬਸਤਾ ਹਨ। ਲਗਾਤਾਰ ਸੋਕੇ ਤੇ ਫਿਰ ਹੜ੍ਹਾਂ ਨੇ ਪੰਜਾਬ ਦਾ ਆਰਥਕ ਢਾਂਚਾ ਤਹਿਸ ਨਹਿਸ ਕਰਕੇ ਰਖ ਦਿਤਾ ਹੈ। ਸੋਕੇ ਦੀ ਮਾਰ ਵਿਚੋਂ ਅਜੇ ਪੰਜਾਬੀ ਨਿਕਲੇ ਵੀ ਨਹੀਂ ਸਨ ਕਿ ਉਨ੍ਹਾਂ ਨੂੰ ਹੜ੍ਹਾਂ ਦਾ ਸ਼ਿਕਾਰ ਹੋਣਾ ਪਿਆ। ਇਹ ਇਸ ਸਦੀ ਦੀ ਸ਼ਾਇਦ ਪੰਜਾਬ ਉਪਰ ਪਹਿਲੀ ਵੱਡੀ ਕਰੋਪੀ ਸੀ ਜਦ ਘੁਗ ਵਸਦੇ ਪਿੰਡ ਰੁੜ੍ਹ ਗਏ ਤੇ ਲਹਿ ਲਹਾਂਦੀਆਂ ਫਸਲਾਂ ਦੀ ਥਾਂ ਕਈ ਕਈ ਫੁਟ ਰੇਤ ਚੜ੍ਹ ਗਈ। ਸਰਕਾਰ ਵਲੋਂ ਪੀੜਤਾਂ ਨੂੰ ਯੋਗ ਢੰਗ ਨਾਲ ਕੋਈ ਮੁਆਵਜ਼ਾ ਨਹੀਂ ਦਿਤਾ ਗਿਆ। ਜ਼ਮੀਨ ਦੇ ਖਰਾਬੇ ਦਾ ਮੁਆਵਜ਼ਾ ਅਜੇ ਵਿਚੇ ਹੀ ਲਟਕ ਰਿਹਾ ਹੈ, ਸਰਕਾਰ ਇਹ ਫੈਸਲਾ ਹੀ ਨਹੀਂ ਲੈ ਸਕੀ ਕਿ ਜਿਨਾਂ ਲੋਕਾਂ ਦੀ ਫਸਲ ਮਾਰੀ ਗਈ ਹੈ ਉਨ੍ਹਾਂ ਨੂੰ ਮੁਆਵਜ਼ੇ ਵਜੋਂ ਕੀ ਦੇਣਾ ਹੈ। ਦੂਜੇ ਪਾਸੇ ਰਾਜ ਅੰਦਰ ਪਾਈ ਜਾਂਦੀ ਅਸਥਿਰਤਾ ਨੇ ਲੋਕਾਂ ਦਾ ਨੱਕ ਵਿਚ ਦੰਮ ਬੰਦ ਕੀਤਾ ਹੋਇਆ ਹੈ। ਇਕ ਪਾਸੇ ਕਥਿਤ ਅਤਿਵਾਦੀਆਂ ਦੀਆਂ ਹਿੰਸਕ ਕਾਰਵਾਈਆਂ ਹਨ ਤੇ ਦੂਜੇ ਪਾਸੇ ਬੇਦੋਸ਼ੇ ਤੇ ਭੋਲੇ ਭਾਲੇ ਲੋਕਾਂ ਉਪਰ ਪੁਲਸ ਦਾ ਟੁਟਦਾ ਕਹਿਰ, ਇਨ੍ਹਾਂ ਸਭ ਕੁਝ ਨੇ ਪੰਜਾਬੀਆਂ ਨੂੰ ਜਿਵੇਂ ਹਿਲਾ ਕੇ ਰਖ ਦਿਤਾ ਹੈ। ਇਹ ਹਕੀਕਤ ਹੈ ਕਿ ਪੰਜਾਬ ਦੇ ਲੋਕ ਦੂਹਰੀ ਦਹਿਸ਼ਤ ਦਾ ਸ਼ਿਕਾਰ ਹਨ। ਇਕ ਦਹਿਸ਼ਤ ਕਥਿਤ ਦਹਿਸ਼ਤਗਰਦਾਂ ਦੀ ਹੈ ਤੇ ਦੂਜੀ ਪੁਲਸ ਦੇ ਜਬਰ ਦੀ। ਲੁਟਖੋਹ ਦਾ ਬਜ਼ਾਰ ਵੀ ਗਰਮ ਹੈ। ਲੋਕਾਂ ਪਾਸੋਂ ਜਬਰੀ ਪੈਸੇ ਉਗਰਾਹੁਣ ਦਾ ਸਿਲਸਿਲਾ ਬਦਸਤੂਰ ਚਲਦਾ ਆ ਰਿਹਾ ਹੈ। ਇਕ ਪਾਸੇ ਦਹਿਸ਼ਤਗਰਦ ਬੰਦੂਕਾਂ ਦੀ ਨੋਕ ਹੇਠ ਲੋਕਾਂ ਦੇ ਘਰੋਂ ਖਾ ਪੀ ਜਾਂਦੇ ਹਨ ਤੇ ਦੂਜੇ ਪਾਸੇ ਪੁਲਸ ਆ ਧਮਕਦੀ ਹੈ ਕਿ ਇਨਾਂ ਲੋਕਾਂ ਨੂੰ ਪਨਾਹ ਕਿਉਂ ਦਿਤੀ। ਜੇ ਪਨਾਹ ਨਹੀਂ ਦੇਂਦੇ ਤਾਂ ਪ੍ਰਵਾਰ ਸਮੇਤ ਫੂਕੇ ਜਾਣਗੇ, ਜੇ ਪਨਾਹ ਦੇਂਦੇ ਹਨ ਤਾਂ ਪੁਲਸ ਥਾਣਿਆਂ ਵਿਚ ਟਾਰਚਰ ਦਾ ਅਜ਼ਾਬ ਸਹਿਣਾ ਪੈਂਦਾ ਹੈ ਤੇ ਜੇਲਾਂ ਵਿਚ ਨਰਕ ਭੋਗਣਾ ਪੈਂਦਾ ਹੈ। ਅਜੇਹੀ ਸਥਿਤੀ ਵਿਚ ਸਭ ਕਾਰੋਬਾਰ ਤਹਿਸ ਨਹਿਸ ਹੋ ਕੇ ਰਹਿ ਗਏ ਹਨ। ਜਿਨ੍ਹਾਂ ਬਜ਼ਾਰਾਂ ਵਿਚ ਸ਼ਾਮ ਵੇਲੇ ਤਿਲ ਸੁਟਿਆਂ ਧਰਤੀ ਉਪਰ ਨਹੀਂ ਸੀ ਡਿਗਦਾ ਉਹਨਾਂ ਬਜ਼ਾਰਾਂ ਵਿਚ ਸ਼ਾਮ ਵੇਲੇ ਦੇਅ ਫਿਰਿਆ ਹੋਇਆ ਹੁੰਦਾ ਹੈ। ਦਿਨ ਹੁੰਦੇ ਹੀ ਦੁਕਾਨਦਾਰ ਦੁਕਾਨਾਂ ਠਪ ਕਰ ਦੇਂਦੇ ਹਨ। ਲੋਕਾਂ ਦੀ ਆਮਦਨ ਦੇ ਸਾਧਨ ਇਸ ਹਦ ਤਕ ਘਟ ਗਏ ਹਨ ਕਿ ਉਨਾਂ ਲਈ ਦੋ ਡੰਗ ਦੀ ਰੋਟੀ ਪੈਦਾ ਕਰਨੀ ਇਕ ਸਮਸਿਆ ਬਣੀ ਹੋਈ ਹੈ। ਅਜਿਹੀ ਨਾਜ਼ਕ ਸਥਿਤੀ ਵਿਚ ਜੇ ਸਰਕਾਰ ਇਨਾਂ ਮਜ਼ਲੂਮ ਲੋਕਾਂ ਉਪਰ ਹੋਰ ਮਾਲੀ ਬੋਝ ਪਾਉਂਦੀ ਹੈ ਤਾਂ ਹਾਲਾਤ ਕੀ ਹੋ ਸਕਦੇ ਹਨ, ਇਸ ਦਾ ਜਾਇਜ਼ਾ ਉਨਾਂ ਲੋਕਾਂ ਨੂੰ ਜ਼ਰੂਰ ਲਗਾਉਣਾ ਚਾਹੀਦਾ ਹੈ ਜਿਹੜੇ ਪੰਜਾਬੀਆਂ ਉਪਰ 250 ਕਰੋੜ ਰੁਪੈ ਦਾ ਨਵਾਂ ਬੋਝ ਆਇਦ ਕਰਨ ਦੀਆਂ ਸਕੀਮਾਂ ਘੜ ਹੀ ਨਹੀਂ ਰਹੇ ਸਗੋਂ ਉਨਾਂ ਨੂੰ ਨੇਪਰੇ ਚੜ੍ਹਾਉਣ ਲਈ ਤਤਪਰ ਹਨ। ਬੱਸਾਂ ਦੇ ਕਿਰਾਏ ਭਾੜੇ ਵਿਚ ਪਿਛਲੇ ਸਮੇਂ ਵਿਚ ਵਾਧਾ ਕੀਤਾ ਜਾ ਚੁਕਾ ਹੋਇਆ ਹੈ। ਉਸ ਵਾਧੇ ਨਾਲ ਦੂਹਰੀ ਹੋਈ ਪੰਜਾਬੀਆਂ ਦੀ ਕਮਰ ਅਜੇ ਸਿਧੀ ਵੀ ਨਹੀਂ ਹੋਈ ਕਿ ਹੋਰ ਬੋਝ ਪਾਇਆ ਜਾ ਰਿਹਾ ਹੈ। ਸਵਾਰੀ ਦਾ ਇਕੋ ਇਕ ਸਾਧਨ ਬੱਸਾਂ ਹਨ। ਰੇਲ ਗੱਡੀਆਂ ਬਹੁਤ ਸੀਮਤ ਹਨ। ਪੇਂਡੂ ਖੇਤਰਾਂ ਨੂੰ ਇਕ ਦੂਜੇ ਨਾਲ ਜੋੜਨ ਲਈ ਅਹਿਮ ਪਾਰਟ ਬੱਸਾਂ ਹੀ ਅਦਾ ਕਰ ਰਹੀਆਂ ਹਨ। ਲੋਕ ਆਪੋ ਆਪਣੇ ਕਾਰੋਬਾਰ ਲਈ ਬੱਸਾਂ ਰਾਹੀਂ ਹੀ ਸਫਰ ਕਰਦੇ ਹਨ ਤੇ ਦੂਰ ਦੁਰਾਡੇ ਥਾਵਾਂ ਤੋਂ ਸ਼ਾਮ ਨੂੰ ਆਪਣੇ ਘਰ ਲਈ ਬੱਸਾਂ ਰਾਹੀਂ ਹੀ ਪਰਤਦੇ ਹਨ। ਪਟਰੋਲ ਏਨਾ ਮਹਿੰਗਾ ਹੈ ਕਿ ਦੋ ਪਹੀਆ ਵਾਹਨ ਵੀ ਵਾਰਾ ਨਹੀਂ ਖਾਂਦੇ। ਇੰਜ ਲੋਕਾਂ ਪਾਸ ਆਵਾ ਜਾਈ ਦਾ ਇਕੋ ਟਿਕ ਸਾਧਨ ਬੱਸਾਂ ਹੀ ਹਨ ਜੇ ਸਰਕਾਰ ਇਹ ਸਾਧਨ ਵੀ ਲੋਕਾਂ ਪਾਸੋਂ ਖੋਹਣਾ ਚਾਹੁੰਦੀ ਹੈ ਤਾਂ ਗਰੀਬ ਪੰਜਾਬੀਆਂ ਦਾ ਕੀ ਬਣੇਗਾ। ਆਂਢ ਗੁਆਂਢ ਦੇ ਰਾਜਾਂ ਦਾ ਹਵਾਲਾ ਤਾਂ ਦਿਤਾ ਜਾ ਸਕਦਾ ਹੈ ਜੇ ਪੰਜਾਬ ਦਾ ਜਨ ਜੀਵਨ ਆਮ ਵਾਂਗ ਹੋਵੇ, ਏਥੇ ਤਾਂ ਪੈਦਾ ਹੋ ਚੁਕੀ ਅਸਥਿਰਤਾ ਨੇ ਜਿਥੇ ਆਮਦਨ ਦੇ ਵਸੀਲੇ ਘਟਾਏ ਹਨ ਉਥੇ ਮਹਿੰਗਾਈ ਵਿਚ ਵੀ ਭਾਰੀ ਵਾਧਾ ਕੀਤਾ ਹੈ। ਕੀ ਦਹਿਸ਼ਤਗਰਦੀ, ਪੁਲਸ ਜਬਰ, ਮਹਿੰਗਾਈ ਤੇ ਬੇਰੋਜ਼ਗਾਰੀ ਦੀ ਭੱਠੀ ਵਿਚ ਭੁਜ ਰਹੇ ਲੋਕ ਇਸ ਗੱਲ ਦੇ ਮੁਸਤਹਕ ਨਹੀਂ ਕਿ ਉਨ੍ਹਾਂ ਲਈ ਵਖਰੇ ਤੌਰ ਤੇ ਸੋਚਿਆ ਜਾਵੇ। ਬਿਜਲੀ ਦੇ ਰੇਟ ਪਹਿਲਾਂ ਹੀ ਆਸਮਾਨ ਉਪਰ ਚੜ੍ਹੇ ਹੋਏ ਹਨ। ਜਿਸ ਬੱਸ ਕਿਰਾਏ ਦੇ ਵਾਧੇ ਨਾਲ 25 ਕਰੋੜ ਰੁਪੈ ਦੀ ਆਮਦਨ ਅਤੇ ਸੇਲਜ਼ ਟੈਕਸ ਨਾਲ 125 ਕਰੋੜ ਰੁਪੈ ਦੀ ਆਮਦਨ ਹੋਵੇਗੀ, ਉਹ ਆਮਦਨ ਨਹੀਂ, ਗਰੀਬ ਪੰਜਾਬੀਆਂ ਦਾ ਨਚੋੜਿਆ ਹੋਇਆ ਲਹੂ ਹੋਵੇਗਾ।

ਇਸ ਨਵੇਂ ਬੋਝ ਦਾ ਖਰੜਾ ਉਚ ਸਰਕਾਰੀ ਅਫਸਰਾਂ ਨੇ ਤਿਆਰ ਕੀਤਾ ਹੈ। ਅਜੇ ਗਵਰਨਰ ਵਲੋਂ ਮਨਜ਼ੂਰੀ ਮਿਲਣੀ ਬਾਕੀ ਹੈ। ਖਿਆਲ ਕੀਤਾ ਜਾਂਦਾ ਹੈ ਕਿ ਇਹ ਅਧਿਕਾਰੀ ਗਵਰਨਰੀ ਕੌਂਸਲ ਵਿਚ ਛੇਤੀ ਹੀ ਇਹ ਤਜਵੀਜ਼ ਪੇਸ਼ ਕਰ ਰਹੇ ਹਨ ਕਿ ਟੈਕਸਾਂ ਵਿਚ ਵਾਧਾ ਕੀਤਾ ਜਾਵੇ। ਅਸੀਂ ਗਵਰਨਰ ਪੰਜਾਬ ਨੂੰ ਇਹ ਮਸ਼ਵਰਾ ਦੇਵਾਂਗੇ ਕਿ ਆਪ ਅਜੇਹਾ ਕਰਨ ਦੀ ਬਿਲਕੁਲ ਆਗਿਆ ਨਾ ਦੇਣ। ਠਰੰਮੇ ਨਾਲ ਪੰਜਾਬ ਦੇ ਲੋਕਾਂ ਦੀ ਹਾਲਤ ਦਾ ਜਾਇਜ਼ਾ ਲੈਣ ਤੇ ਇਹ ਵੇਖਣ ਕਿ ਪੰਜਾਬੀ ਕਿਸ ਸਥਿਤੀ ਵਿਚੋਂ ਲੰਘ ਰਹੇ ਹਨ। ਜੇ ਆਪ ਅਜੇਹਾ ਕਰ ਸਕਣ ਤਾਂ ਆਪ ਨੂੰ ਸਾਡੀ ਉਪ੍ਰੋਕਤ ਲਿਖਤ ਨਾਲ ਜ਼ਰੂਰ ਸਹਿਮਤ ਹੋਣਾ ਪਵੇਗਾ। ਕੀ ਅਸੀਂ ਆਸ ਰਖੀਏ ਕਿ ਰਾਜਪਾਲ ਪੰਜਾਬੀਆਂ ਦੇ ਦੁਖੇ ਹੋਏ ਮਨਾਂ ਨੂੰ ਹੋਰ ਦੁਖੀ ਨਹੀਂ ਕਰਨਗੇ?

—ਰਤਨੇਸ਼ ਸਿੰਘ ਸੋਢੀ

## ਜੰਗੀ ਹਥਿਆਰਾਂ 'ਚ ਹੋਰ ਕਟੌਤੀ

ਆਪਣੀਆਂ ਹਥਿਆਰਬੰਦ ਫੌਜਾਂ ਅਤੇ ਹਥਿਆਰਾਂ ਵਿਚ ਇਕ ਪਾਸੀਂ ਕਟੌਤੀ ਦਾ ਐਲਾਨ ਕਰਕੇ ਸੋਵੀਅਤ ਯੂਨੀਅਨ ਨੇ ਇਕ ਹੋਰ ਪਹਿਲਕਦਮੀ ਕੀਤੀ ਹੈ। ਇਸ ਪਹਿਲ ਨੇ ਸਾਰੇ ਸੰਸਾਰ ਦਾ ਧਿਆਨ ਖਿਚਿਆ ਹੈ। ਇਸ ਸਚਮੁੱਚ ਦੇ ਇਤਿਹਾਸਕ ਕਦਮ ਦਾ ਆਧਾਰ ਇਕ ਨਿਸ਼ਚਿਤ ਫਲਸਫਾ ਹੈ।

ਨਵੀਂ ਸੋਚ ਦਾ ਆਰੰਭਕ ਬਿੰਦੂ ਨੀਤੀ ਤਿਆਰ ਕਰਨ ਦੇ ਅਮਲ ਵਿਚ ਵਰਤਮਾਨ ਹਕੀਕਤਾਂ ਦਾ ਵਿਸਥਾਰ ਨਾਲ ਵਿਸ਼ਲੇਸ਼ਣ ਕੀਤੇ ਜਾਣਾ ਹੈ। ਨਿਊਕਲਿਆਈ ਜੰਗ ਕੋਈ ਵੀ ਟੀਚਾ ਪ੍ਰਾਪਤ ਕਰਨ ਦਾ ਸਾਧਨ ਨਹੀਂ ਹੋ ਸਕਦੀ, ਕਿਉਂਕਿ ਵਿਸ਼ਵਵਿਆਪੀ ਟਕਰ ਵਿਚ ਸਭਿਅਤਾ ਹੀ ਤਬਾਹ ਹੋ ਜਾਵੇਗੀ। ਇਹ ਦੇ ਨਾਲ ਹੀ ਇਹ ਗਲ ਵੀ ਸਪਸ਼ਟ ਹੈ ਵਾਰਸਾ ਸੰਧੀ ਦੇ ਦੇਸ਼ਾਂ ਅਤੇ ਨਾਟੋ ਦੇ ਦੇਸਾਂ ਵਿਚਕਾਰ 'ਰਵਾਇਤੀ' ਜੰਗ ਵੀ ਨਿਊਕਲਿਆਈ ਜੰਗ ਜਿੰਨੀ ਹੀ ਤਬਾਹਕਾਰ ਹੋਵੇਗੀ।

ਇਹ ਵਸਤੂਮੁਖੀ ਯਤਾਰਥ ਤਾਕਤਾਂ ਅਤੇ ਸਲਾਮਤੀ ਦਾ ਇਕ ਨਵਾਂ ਸਹਿ-ਸਬੰਧ ਪੈਦਾ ਕਰਦਾ ਹੈ। ਹੁਣ ਫੌਜੀ ਸਾਧਨਾਂ ਰਾਹੀਂ ਸਲਾਮਤੀ ਯਕੀਨੀ ਨਹੀਂ ਬਣਾਈ ਜਾ ਸਕਦੀ। ਹਥਿਆਰਾਂ ਦੀ ਦੌੜ ਸਲਾਮਤੀ ਯਕੀਨੀ ਬਣਾਉਣ ਦੇ ਨਜ਼ਰੀਏ ਤੋਂ ਬੇਤੁਕੀ ਬਣ ਗਈ ਹੈ, ਕਿਉਂਕਿ ਇਹ ਰਖਿਅਕ ਸਮਰਥਾ ਦੀ ਮਜ਼ਬੂਤੀ ਵਲ ਨਹੀਂ ਲਿਜਾਂਦੀ ਸਗੋਂ ਦੋਵਾਂ ਧਿਰਾਂ ਦੀ ਸਲਾਮਤੀ ਨੂੰ ਹੋਰ ਘਟਾਉਂਦੀ ਹੈ।

ਸਥਿਰਤਾ ਅਤੇ ਸਲਾਮਤੀ ਦਾ ਤਾਂ ਇਕੋ ਮਾਰਗ ਹੈ। ਉਹ ਹੈ ਫੌਜੀ ਸ਼ਰੀਕੇ ਬਾਜ਼ੀ ਦੇ ਪਧਰ ਨੂੰ ਨੀਵਾਂ ਕਰਨਾ ਅਤੇ ਫੌਜੀ ਸਮਰਥਾਵਾਂ ਨੂੰ ਇਸ ਪ੍ਰਕਾਰ ਘਟਾਉਣਾ ਕਿ ਉਹਨਾਂ ਦੀ ਗਿਣਤੀ ਰਖਿਆ ਦੀਆਂ ਵਾਜਬ ਲੋੜਾਂ ਤਕ ਰਹਿ ਸਕੇ।

ਫੌਜੀ ਖੇਤਰ ਵਿਚ ਦੇਸ਼ ਦੀਆਂ ਰਖਿਅਕ ਲੋੜਾਂ ਤੱਕ ਸੀਮਤ ਰਹਿਣ ਵਲ ਅਗੇ ਵਧਣ ਦਾ ਇਕ ਕਾਰਨ ਆਰਥਕ ਸੋਚਾਂ ਵੀ ਹਨ। ਹਥਿਆਰਾਂ ਦੀ ਦੌੜ ਆਰਥਿਕਤਾ ਉਤੇ ਇਸ ਹੱਦ ਤਕ ਸੱਟ ਮਾਰਦੀ ਹੈ ਕਿ ਇਹ ਆਰਥਕ ਸਮਰਥਾ ਦੀਆਂ ਹੀ ਜੜਾਂ ਖੋਖਲੀਆਂ ਕਰਨੀਆਂ ਸ਼ੁਰੂ ਕਰ ਦਿੰਦੀ ਹੈ। ਇਹ ਗਲ ਕੌਮੀ ਸਲਾਮਤੀ ਲਈ ਬਹੁਤ ਖਤਰਨਾਕ ਹੁੰਦੀ ਹੈ।

ਮੌਜੂਦ ਅਸਲਾਖਾਨਿਆਂ ਵਿਚ ਕਟੌਤੀ ਕੀਤੇ ਜਾਣ ਦੇ ਨਤੀਜੇ ਵਜੋਂ ਫੌਜੀ ਖਰਚੇ ਘਟ ਹੋ ਜਾਣਗੇ। ਇਸ ਨਾਲ ਸਲਾਮਤੀ ਯਕੀਨੀ ਬਣਾਉਣ ਵਾਲੇ ਫੌਜੀ, ਆਰਥਕ ਅਤੇ ਰਾਜਨੀਤਕ ਅਨਸਰਾਂ ਵਿਚਕਾਰ ਵਧ ਤੋਂ ਵਧ ਸੁਖਾਵਾਂ ਸਹਿ ਸਬੰਧ ਪ੍ਰਾਪਤ ਕਰਨ ਵਿਚ ਮਦਦ ਮਿਲੇਗੀ। ਦੂਜੇ ਸ਼ਬਦਾਂ ਵਿਚ ਰਖਿਅਕ ਯਤਨਾਂ ਨੂੰ ਆਰਥਕ ਸਮਰਥਾਵਾਂ ਦੇ, ਬਦੇਸ਼ੀ ਰਾਜਨੀਤਕ 'ਅਸਲੀਅਤਾਂ' ਦੇ ਅਤੇ ਰਾਜਸੀ ਹਿੱਤਾਂ ਦੇ ਹੋਰ ਬਹੁਤੇ ਅਨੁਕੂਲ ਬਣਾਇਆ ਜਾਣਾ ਚਾਹੀਦਾ ਹੈ।

ਸਲਾਮਤੀ ਦੀਆਂ ਮੁਖ ਸਮਸਿਆਵਾਂ ਬਾਰੇ ਪੱਛਮ ਨਾਲ ਗਲਬਾਤ ਆਰੰਭ ਹੋ ਚੁਕੀ ਹੈ। ਆਈ. ਐਨ. ਐਫ. ਸੰਧੀ ਸਫਲਤਾ ਨਾਲ ਲਾਗੂ ਕੀਤੀ ਜਾ ਰਹੀ ਹੈ। ਹੋਰ ਕਈ ਸੁਖਾਵੀਆਂ ਗੱਲਾਂ ਵੀ ਵਾਪਰੀਆਂ ਹਨ। ਇਸ ਸਭ ਕੁਝ ਨੇ ਕੌਮਾਂਤਰੀ ਸਬੰਧਾਂ ਵਿਚ ਇਕ ਅਸਲੋਂ ਹੀ ਨਵੀਂ ਹਾਲਤ ਪੈਦਾ ਕਰ ਦਿਤੀ ਹੈ।

ਇਨ੍ਹਾਂ ਹਾਲਾਤਾਂ ਵਿਚ ਸੋਵੀਅਤ ਯੂਨੀਅਨ ਦੀਆਂ ਹਥਿਆਰਬੰਦ ਫੌਜਾਂ ਵਿਚ ਭਾਰੀ ਕਟੌਤੀਆਂ ਸੰਭਵ ਹੋ ਗਈਆਂ ਹਨ। ਸੋਵੀਅਤ ਯੂਨੀਅਨ ਨੇ ਫੌਜੀ-ਰਾਜਨੀਤਕ ਹਾਲਤ ਦਾ ਭਰਪੂਰ ਵਿਸ਼ਲੇਸ਼ਣ ਕੀਤਾ ਹੈ। ਫੌਜੀ ਤਾਕਤ ਦੀ ਖਾਸ ਕਰਕੇ ਕੇਂਦਰੀ ਯੂਰਪ ਵਿਚ ਕਤਾਰਬੰਦੀ ਨੂੰ ਘੋਖਿਆ ਗਿਆ ਹੈ। ਇਸ ਪਿਛੋਂ ਇਹ ਨਿਰਣਾ ਨਿਕਲਿਆ ਹੈ ਕਿ ਸੋਵੀਅਤ ਯੂਨੀਅਨ ਕੁਝ ਕਦਮ ਇਕ ਪਾਸੀ ਤੌਰ ਉਤੇ ਹੀ ਲੈ ਸਕਦਾ ਹੈ।

# ਜੰਮੂ 'ਚ ਸਿਖਾਂ ਉਪਰ ਟੁਟਿਆ ਕਹਿਰ ਇਕ ਗੰਭੀਰ ਸਾਜ਼ਸ਼ ਦੇ ਤਹਿਤ

## ਪੜਤਾਲ ਲਈ ਗਈ ਅ: ਦਲ (ਲ) ਦੀ ਕਮੇਟੀ ਨਾਲ ਕੀ ਬੀਤੀ?

**ਰਿਪੋਰਟ : ਕੁਲਬੀਰ ਸਿੰਘ ਸੰਧੂ**

ਜੰਮੂ ਵਿਖੇ 13 ਜਨਵਰੀ 1989 ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਪੁਰਬ ਤੇ ਸਿਖਾਂ ਵਿਰੁਧ ਵੱਡੀ ਪੱਧਰ ਤੇ ਭੜਕੀ ਹਿੰਸਾ ਜੰਮੂ ਵਿਚ ਗੰਭੀਰ ਸੰਕਟ ਦੀ ਆਮਦ ਦੀ ਨਿਸ਼ਾਨੀ ਹੈ। 1984 ਦਿਲੀ ਬਖਾਰੋ ਆਦਿ ਅਤੇ 1988 ਵਿਚ ਬਿਦਰ ਵਿਚ ਸਿਖਾਂ ਤੇ ਹੋਏ ਅਤਿਆਚਾਰ ਦੇ ਹਾਲੀ ਜ਼ਖਮ ਭਰੇ ਹੀ ਨਹੀਂ ਪਰ ਜੰਮੂ ਵਿਚ ਹੋਈ ਗੜਬੜ ਨੇ ਸਿਖਾਂ ਦੇ ਹਿਰਦਿਆਂ ਨੂੰ ਵਲੂੰਧਰ ਲਿਆ ਹੈ।

ਚੰਡੀਗੜ੍ਹ ਵਿਖੇ ਹੋਈ ਇਕ ਮੀਟਿੰਗ ਵਿਚ ਸ਼੍ਰੋਮਣੀ ਅਕਾਲੀ ਦਲ (ਲ) ਦੇ ਐਕਟਿੰਗ ਪ੍ਰਧਾਨ ਜਥੇਦਾਰ ਤੋਤਾ ਸਿੰਘ ਨੇ ਜ਼ਿਲਾ ਜਥੇਦਾਰਾਂ ਅਤੇ ਸਾਬਕ ਮੁਖ ਮੰਤਰੀ ਸ: ਸੁਰਜੀਤ ਸਿੰਘ ਬਰਨਾਲਾ ਨੇ ਇਕ ਪੜਤਾਲ ਕਮੇਟੀ ਬਣਾਈ ਜੋ ਕਿ ਜੰਮੂ ਵਿਖੇ ਹੋਏ ਸਿਖਾਂ ਤੇ ਅਤਿਆਚਾਰ ਦੀ ਰਿਪੋਰਟ ਪੇਸ਼ ਕਰੇਗੀ ਜਿਸ ਵਿਚ ਗੁਰਦਰਸ਼ਨ ਸਿੰਘ ਗਰੇਵਾਲ, ਸਾਬਕਾ ਐਡਵੋਕੇਟ ਜਨਰਲ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਸ: ਨੱਥਾ ਸਿੰਘ ਦਾਲਮ ਸਾਬਕਾ ਕੇਬੀਨਟ ਮੰਤਰੀ ਪੰਜਾਬ ਸ: ਉਂਕਾਰ ਸਿੰਘ ਥਾਪਰ, ਪ੍ਰਧਾਨ ਦਿਲੀ ਅਕਾਲੀ ਦਲ ਜਥੇਦਾਰ ਪ੍ਰੀਤਮ ਸਿੰਘ ਭਾਟੀਆ ਪ੍ਰਧਾਨ ਜ਼ਿਲਾ ਅਕਾਲੀ ਜਥਾ ਗੁਰਦਾਸਪੁਰ ਗਿਆਨੀ ਬਲਵੰਤ ਸਿੰਘ ਪ੍ਰਧਾਨ ਜੰਮੂ ਅਤੇ ਕਸ਼ਮੀਰ ਅਕਾਲੀ ਦਲ ਅਤੇ ਕੁਲਬੀਰ ਸਿੰਘ ਸੰਧੂ ਸਕੱਤਰ ਜ਼ਿਲਾ ਅਕਾਲੀ ਜਥਾ ਗੁਰਦਾਸਪੁਰ ਸ਼ਾਮਲ ਹਨ।

25 ਜਨਵਰੀ ਨੂੰ ਸ: ਦਾਲਮ ਸ: ਥਾਪਰ ਅਤੇ ਸ: ਗਰੇਵਾਲ ਨੇ ਜਹਾਜ਼ ਤੇ ਜੰਮੂ ਪੁਜਣਾ ਸੀ। ਜੰਮੂ ਦੀ ਫਲਾਈਟ ਉਡਾਣ ਦਿਲੀ ਚੰਡੀਗੜ੍ਹ ਤੋਂ ਹੋ ਕੇ ਹੁੰਦੀ ਹੈ। ਚੰਡੀਗੜ੍ਹ ਵਿਖੇ ਇਸ ਜਹਾਜ਼ ਨੂੰ ਤਿੰਨ ਘੰਟੇ ਰੋਕੀ ਰਖਿਆ ਪਰ ਸਰਕਾਰ ਦੀ ਨੀਯਤ ਖਰਾਬ ਸੀ ਉਸਨੇ ਇਕ ਵਾਰੀ ਤਾਂ ਸਾਰੀਆਂ ਸਵਾਰੀਆਂ ਨੂੰ ਜਹਾਜ਼ ਚੋਂ ਲਾਹ ਦਿਤਾ ਅਤੇ ਦੁਬਾਰਾ ਚੈਕਿੰਗ ਕਰਨ ਤੋਂ ਬਾਅਦ ਬਿਠਾਇਆ ਜਦਕਿ ਮੌਸਮ ਅਤੇ ਜਹਾਜ਼ ਠੀਕ ਸੀ ਅਤੇ ਜਹਾਜ਼ ਦੀ ਉਡਾਣ ਹੋ ਗਈ ਜਹਾਜ਼ ਜੰਮੂ ਪਹੁੰਚ ਗਿਆ ਸੰਧੂ ਅਤੇ ਸ: ਭਾਟੀਆ ਅਤੇ ਗਿਆਨੀ ਬਲਵੰਤ ਸਿੰਘ ਵੀ ਜੰਮੂ

**ਬੱਸ ਸਟੈਂਡ ਉਪਰ ਖੜੇ ਸਿੱਖ ਯਾਤਰੀਆਂ ਨੂੰ ਲੋਹੇ ਦੀਆਂ ਰਾਡਾਂ ਮਾਰ ਮਾਰ ਕੇ ਮਾਰ ਦਿੱਤਾ। ਗੁਰੂ ਹਰਕਿਸ਼ਨ ਪਬਲਿਕ ਸਕੂਲ ਦੇ 7 ਸਾਲ ਤੋਂ ਛੋਟੇ ਬੱਚੇ ਵੀ ਬਖਸ਼ੇ ਨਹੀਂ ਗਏ। ਟਰੱਕ ਵਿੱਚ ਸੁਆਰ ਸਿਖ ਨੂੰ ਕੁਟ ਕੁਟ ਕੇ ਮਾਰ ਦਿੱਤਾ। ਸਿੱਖਾਂ ਦੀ ਹਰ ਦੁਕਾਨ ਨੂੰ ਚੁਣ ਚੁਣ ਕੇ ਸਾੜਿਆ ਗਿਆ। ਪੁਲੀਸ ਤਮਾਸ਼ਾਈ ਬਣੀ ਖੜੀ ਰਹੀ, ਕਿਹਾ ਕਿ ਗੋਲੀ ਚਲਾਉਣ ਦਾ ਹੁਕਮ ਨਹੀਂ ਹੈ ਸਿੱਖਾਂ ਦੇ 111 ਵਾਹਨ ਨਸ਼ਟ ਕਰ ਦਿਤੇ ਗਏ। ਅਕਾਲੀ ਦਲ ਦੀ ਪੜਤਾਲ ਲਈ ਗਈ ਕਮੇਟੀ ਨੂੰ ਥਾਂ ਥਾਂ ਪ੍ਰੇਸ਼ਾਨ ਕੀਤਾ ਗਿਆ ਜੰਮੂ ਤੇ ਆਸ ਪਾਸ ਦੇ ਸਿਖਾਂ ਦੇ ਮਨਾਂ ਵਿਚ ਡਰ ਤੇ ਸਹਿਮ ਦਾ ਸਾਇਆ।**

ਅੱਡੇ ਤੇ ਆਪਣੇ ਬਾਕੀ ਸਾਥੀਆਂ ਸਮੇਤ ਪਹੁੰਚ ਗਏ ਸਾਰੀਆਂ ਸਵਾਰੀਆਂ ਜਹਾਜ਼ ਵਿਚੋਂ ਬਾਹਰ ਆ ਗਈਆਂ ਪਰ ਸਾਡੇ ਤਿੰਨਾਂ ਸਾਥੀਆਂ ਨੂੰ ਜੰਮੂ ਕਸ਼ਮੀਰ ਦੇ ਉਚ ਅਧਿਕਾਰੀਆਂ ਨੇ ਉਹਨਾਂ ਨੂੰ ਏਅਰ ਪੋਰਟ ਤੋਂ ਬਾਹਰ ਨਾ ਨਿਕਲਣ ਦਿਤਾ।





ਜੰਮੂ ਕਸ਼ਮੀਰ ਦੇ ਇਕ ਮੰਤਰੀ ਜੋ ਦਿਲੀ ਇਕ ਮੀਟਿੰਗ ਕਰਕੇ ਵਾਪਸ ਆਇਆ ਉਸਨੇ ਸਾਨੂੰ ਦਸਿਆ ਕਿ ਪੰਜਾਬ ਤੋਂ ਸਿਖਾਂ ਦਾ ਡੈਪੂਟੇਸ਼ਨ ਮੇਰੇ ਨਾਲ ਹੀ ਇਸ ਜਹਾਜ਼ ਵਿਚ ਆਇਆ ਹੈ। 80 ਮਿੰਟ ਦੀ ਉਡੀਕ ਪਿਛੋਂ ਅਸੀਂ ਉਚ ਅਧਿਕਾਰੀਆਂ ਤੇ ਜ਼ੋਰ ਪਾਇਆ ਕਿ ਜਾਂ ਸਾਡੇ ਸਾਥੀਆਂ ਨੂੰ ਬਾਹਰ ਭੇਜੋ ਜਾਂ ਸਾਨੂੰ ਉਹਨਾਂ ਕੋਲ ਪਰ ਹੋਇਆ ਇਸ ਤਰਾਂ ਕਿ ਉਹਨਾਂ ਨੇ ਸਾਨੂੰ ਵੀ ਏਅਰ ਪੋਰਟ ਦੇ ਅੰਦਰ ਦਾਖਲ ਕਰ ਲਿਆ ਅਤੇ ਇਕ ਕਮਰੇ ਵਿਚ ਜਿਥੇ ਕਿ ਪਹਿਲਾਂ ਹੀ ਸਰਦਾਰ ਦਾਲਮ ਸਰਦਾਰ ਗਰੇਵਾਲ, ਸ. ਥਾਪਰ ਨਾਲ ਇਕ ਕਮਰੇ ਵਿਚ ਬੰਦ ਸਨ। ਸਾਨੂੰ ਵੀ ਉਹਨਾਂ ਕੋਲ ਉਸ ਕਮਰੇ ਵਿਚ ਭੇਜ ਦਿਤਾ ਗਿਆ। ਡੀ ਆਈ ਜੀ. ਮਿਸਟਰ ਅਲੀ ਅਤੇ ਡੀ ਸੀ. ਕਪੂਰ ਅਤੇ ਹੋਰ ਵੀ ਕੁਝ ਅਧਿਕਾਰੀ ਉਥੇ ਆ ਗਏ ਉਹਨਾ ਨੇ ਆਖਿਆ ਕਿ ਜੋ ਜੰਮੂ ਵਿਚ ਨੁਕਸਾਨ ਹੋਇਆ ਹੈ ਉਸਦੀ ਜਾਣਕਾਰੀ ਤੁਹਾਨੂੰ ਇਥੇ ਬੈਠਿਆਂ ਹੀ ਦੇ ਦਿੰਦੇ ਹਾਂ।

ਮਿਸਟਰ ਅਲੀ ਡੀ ਆਈ ਜੀ. ਨੇ ਦਸਿਆ ਕਿ 35 ਕੇਸ ਦਰਜ ਕੀਤੇ ਗਏ ਹਨ, 60/70 ਲੋਕ ਹਿਰਾਸਤ ਵਿਚ ਲਏ ਗਏ ਹਨ, 364 ਸਿਖ ਔਰਤਾਂ ਬਚਿਆਂ ਬੁਢਿਆਂ ਨੂੰ ਦੂਜੇ ਫਿਰਕੇ (ਹਿੰਦੂਆਂ) ਨੇ ਸਰ ਨ ਦਿਤੀ ਤੇ ਉਹਨਾਂ ਨੂੰ ਅਸੀਂ ਘਰੋਂ ਘਰੀਂ ਪੁਚਾ ਦਿਤਾ। ਡੀ ਸੀ. ਕਪੂਰ ਨੇ ਦਸਿਆ ਕਿ 101 ਲੋਕ ਜ਼ਖਮੀ ਹੋਏ ਹਨ 12 ਮਰ ਚੁਕੇ ਹਨ। 4 ਪੀ ਜੀ ਆਈ ਭੇਜੇ ਹਨ। ਮਰਨ ਵਾਲਿਆਂ ਨੂੰ 25,000 ਰੁਪਏ ਦੇ ਹਿਸਾਬ ਨਾਲ ਦਿਤੇ ਹਨ, 50 ਦੁਕਾਨਾਂ ਸੜੀਆਂ ਹਨ, 111 ਬਸਾਂ, ਟਰਕ, ਕਾਰਾਂ ਸਕੂਟਰ ਆਦਿ ਸੜੇ ਹਨ। ਇਸ ਵਕਤ ਸਾਡੇ ਕੋਲ 25 ਲੋਕ ਹਿਰਾਸਤ ਵਿਚ ਹਨ, ਦੁਕਾਨਾਂ ਜਿਹਨਾਂ ਲੋਕਾਂ ਦੀਆਂ ਸੜੀਆਂ ਹਨ ਉਹਨਾਂ ਨੂੰ ਦੇਣ ਲਈ ਸਰਕਾਰ ਵਲੋਂ ਦੁਕਾਨਾਂ ਨਵੀਆਂ ਬਣਾਈਆਂ ਜਾ ਰਹੀਆਂ ਹਨ। ਸਾਡੇ ਅਨੁਮਾਨ ਨਾਲ ਇਕ ਕਰੋੜ 23 ਲਖ ਰੁਪਏ ਦਾ ਨੁਕਸਾਨ ਹੋਇਆ ਹੈ।

ਡੀ.ਸੀ. ਨੇ ਕਿਹਾ ਕਿ ਦੋਹਾਂ ਫਿਰਕਿਆਂ ਦਾ ਮਾਲੀ ਨੁਕਸਾਨ ਹੋਇਆ ਹੈ। ਇਸ ਤਰਾਂ ਦੁਪਹਿਰ ਦਾ ਇਕ ਵਜ ਗਿਆ ਪਰ ਸਾਨੂੰ ਬਾਹਰ ਨਾ ਜਾਣ ਦੀ ਇਜਾਜ਼ਤ ਦਿਤੀ। ਮਿਸਟਰ ਅਲੀ ਮਿੰਟ ਬਾਅਦ ਬਾਹਰ ਉਚ ਅਧਿਕਾਰੀਆਂ ਨਾਲ ਗਲ ਕਰਦੇ ਅਖੀਰ ਵਿਚ ਬੜਾ ਜ਼ੋਰ ਦੇਣ ਤੇ ਸਾਨੂੰ ਜੰਮੂ ਏਅਰ ਪੋਰਟ ਤੋਂ ਸੈਕਟਰੀਏਟ ਪੁਲਿਸ ਪਹਿਰੇ ਹੇਠ ਲਿਜਾਇਆ ਗਿਆ ਜਿਥੇ ਹੋਮ ਸੈਕਟਰੀ ਓ.ਪੀ. ਬੁਟਾਨੀ, ਨਾਲ ਸਾਡੇ ਡੈਪੂਟੇਸ਼ਨ ਦੀ ਮੁਲਾਕਾਤ ਕਰਾਈ ਗਈ ਹੋਮ ਸੈਕਟਰੀ ਨੇ ਕਿਹਾ ਕਿ ਤੁਸੀਂ ਸ਼ਹਿਰ ਵਿਚ ਨਾ ਜਾਓ ਜਿਸ ਨਾਲ ਹਾਲਤ ਵਿਗੜ ਸਕਦੀ ਹੈ। ਅਸੀਂ ਜ਼ੋਰ ਦੇ ਕੇ ਕਿਹਾ ਕਿ ਅਸੀਂ ਗੜਬੜ ਕਰਨ ਥੋੜਾ ਆਏ ਹਾਂ ਅਸੀਂ ਤਾਂ ਸਿਖ ਭਰਾਵਾਂ ਨਾਲ ਹਮਦਰਦੀ ਦਾ ਪ੍ਰਗਟਾ ਕਰਨ ਆਏ ਹਾਂ। ਸਾਨੂੰ ਬਾਜ਼ਾਰ ਆਦਿ ਫਿਰਨ ਦੀ ਬਾਰ ਬਾਰ ਰੋਕ ਲਾਈ ਗਈ ਅਤੇ ਕਿਤੇ ਵੀ ਪਬਲਿਕ ਮੀਟਿੰਗ ਨਾ ਕਰਨ ਲਈ ਆਖ ਕੇ ਸਾਡੇ ਨਾਲ ਇਕ ਡੀ ਐਸ ਪੀ. ਸਮੇਤ ਹੋਰ ਫੋਰਸ ਸਾਨੂੰ ਗੁਰਦਵਾਰਾ ਸਿੰਘ ਸਭਾ ਗੁਰੂ ਨਾਨਕ ਨਗਰ ਜਾਣ ਦੀ ਇਜਾਜ਼ਤ ਦੇ ਦਿਤੀ। ਸਾਡੇ ਨਾਲ ਜੰਮੂ ਦਾ ਮਸ਼ਹੂਰ ਟਰਾਂਸਪੋਰਟਰ ਸ. ਚਰਨਜੀਤ ਸਿੰਘ ਉਰਫ ਚੰਨੀ ਓਬਰਾਏ ਨੂੰ ਵੀ ਆਖਿਆ ਕਿ ਤੁਸੀਂ ਇਹਨਾਂ ਦੇ ਨਾਲ ਰਹਿਣਾ ਹੈ। ਸ. ਚੰਨੀ ਓਬਰਾਏ ਸਿਖਾਂ ਵਿਚ ਅਤੇ ਸਰਕਾਰੀ ਅਫਸਰਾਂ ਵਿਚ ਕਾਫੀ ਅਸਰ ਰਸੂਖ ਵਾਲਾ ਸਿਖ ਹੈ।

ਸੈਕਟਰੀਏਟ ਤੋਂ ਬਾਹਰ ਨਿਕਲਣ ਦੀ ਦੇਰ ਸੀ ਕਿ ਅਸੀਂ ਸਿਖ ਭਰਾਵਾਂ ਦੀਆਂ ਜਲੀਆਂ ਹੋਈਆਂ ਦੁਕਾਨਾਂ ਗੁਰਦਵਾਰਾ ਆਦਿ ਦੇਖਣ ਲਈ ਚਲੇ ਗਏ ਅਤੇ ਸਾਰੇ ਸ਼ਹਿਰ ਦਾ ਅਸੀਂ ਤੂਫਾਨੀ ਦੌਰਾ ਪੁਲਿਸ ਦੇ ਨਾਲ ਹੀ ਪੁਲਿਸ ਪਹਿਰੇ ਹੇਠ ਹੀ ਸ਼ੁਰੂ ਕਰ ਦਿਤਾ।

ਸਾਨੂੰ ਜੰਮੂ ਦੇ ਸਿਖਾਂ ਨੇ ਦਸਿਆ

ਜੰਮੂ ਦੇ ਸਿਖਾਂ ਨੂੰ ਕਦੀ ਸੁਪਨਾ ਵੀ ਨਹੀਂ ਸੀ ਆਇਆ ਕਿ ਉਹਨਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਆਗਮਨ ਦਿਵਸ ਦੇ ਸਬੰਧ ਵਿਚ 13 ਜਨਵਰੀ ਨੂੰ ਨਿਕਲੇ ਨਗਰ ਕੀਰਤਨ ਦੌਰਾਨ ਸ਼ਰਾਰਤੀ ਹਿੰਦੂ ਜਨੂੰਨੀਆਂ ਦੀ ਹਿੰਸਾ ਦਾ ਸ਼ਿਕਾਰ ਹੋਣਾ ਪਵੇਗਾ। ਜੰਮੂ ਵਿਚ ਸਿੱਖਾਂ ਨੂੰ ਇਹ ਪਤਾ ਹੀ ਨਹੀਂ ਸੀ ਕਿ ਸਾਡੇ ਪ੍ਰੀਵਾਰ ਵਿਚੋਂ 13 ਜੀਅ ਸਾਨੂੰ ਸਦਾ ਲਈ ਵਿਛੋੜਾ ਦੇ ਜਾਣਗੇ। ਪ੍ਰੈਸ ਨੇ ਗਲਤ ਬਿਆਨ ਬਾਜ਼ੀ ਕੀਤੀ ਹੈ। 13 ਸ਼ਹੀਦਾਂ ਦੇ ਨਾਂ :—

1. ਸ਼ਹੀਦ ਗੁਰਦੀਪ ਸਿੰਘ ਪੁਤਰ ਸ: ਸੇਵਾ ਸਿੰਘ ਉਮਰ 24 ਸਾਲ
2. ਸ੍ਰੀ ਸੁਰਿੰਦਰ ਸਿੰਘ ਪੁਤਰ ਸ: ਤਰਲੋਕ ਸਿੰਘ ਉਮਰ 21 ਸਾਲ
3. ਸ਼ਹੀਦ ਸ: ਜਸਬੀਰ ਸਿੰਘ ਪੁਤਰ ਸ: ਬਚਨ ਸਿੰਘ ਉਮਰ 30 ਸਾਲ
4. ਸ਼ਹੀਦ ਸ: ਸਰਬਜੀਤ ਸਿੰਘ ਪੁਤਰ ਸ: ਇੰਦਰ ਸਿੰਘ ਉਮਰ 16 ਸਾਲ
5. ਸ਼ਹੀਦ ਸ: ਜਸਬੀਰ ਸਿੰਘ ਪੁਤਰ ਸ: ਦਮੋਦਰ ਸਿੰਘ ਉਮਰ 34 ਸਾਲ
6. ਸ਼ਹੀਦ ਸ: ਪਰਮਿੰਦਰ ਸਿੰਘ ਪੁਤਰ ਸੰਤ ਸਿੰਘ ਉਮਰ 21 ਸਾਲ
7. ਸ਼ਹੀਦ ਸ; ਨਰਦੇਵ ਸਿੰਘ ਪੁਤਰ ਕਿਰਪਾਲ ਸਿੰਘ ਉਮਰ 17 ਸਾਲ
8. ਸ਼ਹੀਦ ਸ: ਬਲਕਾਰ ਸਿੰਘ ਪੁਤਰ ਸ: ਬਲਵੰਤ ਸਿੰਘ ਉਮਰ 21 ਸਾਲ
9. ਸ਼ਹੀਦ ਗੁਰਨਾਮ ਸਿੰਘ ਪੁਤਰ ਸ: ਬਗਾ ਸਿੰਘ ਉਮਰ 33 ਸਾਲ
10. ਸ਼ਹੀਦ ਸ: ਜਸਬੀਰ ਸਿੰਘ ਪੁਤਰ ਜੋਧ ਸਿੰਘ ਉਮਰ 20 ਸਾਲ
11. ਸ਼ਹੀਦ ਸ: ਹੀਰਾ ਸਿੰਘ ਪੁਤਰ ਸ: ਗੋਕਲ ਸਿੰਘ ਉਮਰ 60 ਸਾਲ
12. ਸ਼ਹੀਦ ਬੀਬੀ ਆਗਿਆ ਕੌਰ ਪਤਨੀ ਸ: ਅਮਰੀਕ ਸਿੰਘ ਉਮਰ 44 ਸਾਲ
13. ਸ਼ਹੀਦ ਬੀਬੀ ਈਸ਼ਰ ਕੌਰ ਪਤਨੀ ਸ: ਕਿਰਪਾਲ ਸਿੰਘ ਉਮਰ 50 ਸਾਲ

ਅਤੇ ਇਹਨਾਂ ਨਾਲ 125 ਸਿੱਖ ਬਚੇ ਬਚੀਆਂ ਅਤੇ ਬਜ਼ੁਰਗ ਗੰਭੀਰ ਰੂਪ ਵਿਚ ਜ਼ਖਮੀ ਹੋਏ ਜਿਹਨਾਂ ਦੀ ਲਿਸਟ ਸਾਨੂੰ ਦਿਤੀ ਗਈ। ਜਿਹਨਾਂ ਵਿਚੋਂ ਚਾਰ ਦੀ ਹਾਲਤ ਹਾਲੇ ਵੀ ਗੰਭੀਰ ਹੈ। ਜਿਨ੍ਹਾਂ ਨੂੰ ਪੀ.ਜੀ.ਆਈ. ਤੋਂ 25 ਤਰੀਖ ਸਵੇਰੇ ਜਬਰਦਸਤੀ ਰਲੀਵ ਕਰ ਦਿਤਾ ਗਿਆ। ਉਹਨਾਂ ਨੂੰ ਸਿਵਲ ਹਸਪਤਾਲ ਜੰਮੂ ਵਿਚ ਦੁਬਾਰਾ ਦਾਖਲ ਕਰਾਇਆ ਗਿਆ। ਸੁਰਿੰਦਰ ਸਿੰਘ ਸਤਿੰਦਰ ਸਿੰਘ ਅਤੇ ਨਿਰਮਲਜੀਤ ਸਿੰਘ ਅਤੇ ਬਜ਼ੁਰਗ ਹੀਰਾ ਸਿੰਘ ਜੋ ਕਿ 26 ਜਨਵਰੀ ਨੂੰ ਸਿਵਲ ਹਸਪਤਾਲ ਜੰਮੂ ਵਿਚ ਦਮ ਤੋੜ ਗਏ। ਇਸ ਉਪ੍ਰੰਤ ਅਸੀਂ ਗੁਰੂ ਨਾਨਕ ਨਗਰ, ਵਿਖੇ ਪਤਵੰਤੇ ਸਜਣਾਂ, ਵਕੀਲਾਂ, ਟ੍ਰਾਂਸਪੋਰਟਾਂ ਨਾਲ ਮੀਟਿੰਗ ਕੀਤੀ ਗਈ। ਉਹਨਾਂ ਨੇ ਸਾਨੂੰ ਜੰਮੂ ਦੇ ਸਿਖਾਂ ਦੀ ਸ਼ਹਿਰੀ ਅਬਾਦੀ 10000 ਦੇ ਕਰੀਬ ਦਸੀ ਅਤੇ ਹਿੰਦੂਆਂ ਦੀ 5 ਲਖ ਦੇ ਕਰੀਬ ਅਤੇ ਸਾਰੇ ਜ਼ਿਲੇ ਜੰਮੂ ਵਿਚ ਸਿਖਾਂ ਦੀ ਆਬਾਦੀ ਇਕ ਲਖ ਦੇ ਕਰੀਬ ਹੈ, ਇਸ ਤੋਂ ਸਾਫ ਜ਼ਾਹਿਰ ਹੁੰਦਾ ਹੈ ਕਿ ਜੰਮੂ-ਕਸ਼ਮੀਰ ਵਿਚ ਸਿੱਖਾਂ ਦੀ ਅਬਾਦੀ ਆਟੇ ਦੇ ਵਿਚ ਲੂਣ ਦੇ ਬਰਾਬਰ ਹੈ। ਮੀਟਿੰਗ ਵਿਚ ਰਿਟਾਇਰ ਡੀ.ਸੀ. ਸ: ਐਮ. ਐਸ. ਟੰਡਨ ਨੇ ਦਸਿਆ ਕਿ ਇਸ ਨਗਰ ਕੀਰਤਨ ਦੀ ਮੰਜ਼ੂਰੀ ਅਸੀਂ ਇਸ ਲਈ, ਲਈ ਸੀ, ਕਿਉਂਕਿ ਸ਼ਹਿਰ ਵਿਚ ਦਫਾ 144 ਲਗੀ ਹੋਣ ਕਰਕੇ ਇਹ ਮੰਜ਼ੂਰੀ ਜ਼ਰੂਰੀ ਸੀ ਅਤੇ ਟਰੈਫਿਕ ਪੁਲਸ ਕੋਲੋਂ ਵੀ ਇਸ ਦੀ ਆਗਿਆ ਲਈ ਹੋਈ ਸੀ। ਜਦ ਨਗਰ ਕੀਰਤਨ ਸ਼ਹਿਰ ਦੀ ਹਾਰਟ ਆਫ ਦੀ ਸਿਟੀ ਚੌਂਕ ਨਜ਼ਦੀਕ ਅਨਾਜ ਮੰਡੀ ਪੁਜਿਆ ਤਾਂ ਉਸ ਵਕਤ ਸ਼ਹਿਰ ਦੀਆਂ ਦੁਕਾਨਾਂ ਬੰਦ ਹੋਣ ਲਗ ਪਈਆਂ ਅਤੇ ਉਥੇ ਸ਼ਿਵ ਸੈਨਾ ਦੇ ਲੋਕ ਇਕਠੇ ਹੋਣ ਲਗ ਪਏ। ਅਸੀਂ ਅਤੇ ਬਾਕੀ ਪ੍ਰਬੰਧਕਾਂ ਨੇ ਉਹਨਾਂ ਅਗੇ ਹਥ ਜੋੜੇ ਪਰ ਉਹਨਾਂ ਨੇ ਅਗੋਂ ਇਕਠੇ ਹੋ ਕੇ ਸਿੱਖ ਵਿਰੋਧੀ ਨਾਅਰੇ ਲਾਉਣੇ ਸ਼ੁਰੂ ਕਰ ਦਿਤੇ। ਸਿੱਖ ਅਤਿਵਾਦੀ ਮੁਰਦਾਬਾਦ, ਨਕ ਤੇ ਮਖੀ ਬਹਿਣ ਨਹੀਂ ਦੇਣੀ, ਜੂਤੀ ਪੱਗੜੀ ਰਹਿਣ ਨਹੀਂ ਦੇਣੀ, ਜੋ ਮੰਗੇਗਾ ਖਾਲਿਸਤਾਨ ਭੇਜ ਦਿਓ ਉਸਨੂੰ ਪਾਕਿਸਤਾਨ, ਜੇ ਹਿੰਦੁਸਤਾਨ ਵਿਚ ਰਹਿਣਾ ਹੈ ਰਾਮ ਰਾਮ ਜਪਣਾ ਹੈ, ਹਿੰਦੂ ਰਾਸ਼ਟਰ ਜ਼ਿੰਦਾਬਾਦ, ਪਾਕਿਸਤਾਨ ਬੇਨਜ਼ੀਰ ਜ਼ਿੰਦਾਬਾਦ, ਇੰਦਰਾ ਗਾਂਧੀ ਅਮਰ ਰਹੇ, ਉਧਰੋਂ ਕੁਝ ਸਿਖ ਨੌਜਵਾਨਾਂ ਨੇ ਵੀ ਸਤਵੰਤ ਸਿੰਘ ਕੇਹਰ ਸਿੰਘ ਅਮਰ ਰਹੇ, ਰਾਜ ਕਰੇਗਾ ਖਾਲਸਾ ਅਤੇ ਹੋਰ ਨਾਅਰੇ ਲਾਏ। ਉਥੇ ਐਸ. ਐਸ. ਪੀ. ਗਿੱਲ ਨੇ ਆਖਿਆ ਕਿ ਤੁਸੀਂ ਜਲੂਸ ਦਾ ਰਸਤਾ ਬਦਲ ਲਓ ਤਾਂ ਇੰਨੇ ਵਿਚ ਹੀ ਸ਼ਿਵ ਸੈਨਾ ਵਲੋਂ ਕੋਠਿਆਂ ਤੋਂ ਗਰਮ ਪਾਣੀ, ਸੋਡਿਆਂ ਦੀਆਂ ਬੋਤਲਾਂ, ਪੱਥਰ, ਤੇਜ਼ਾਬ ਆਦਿ ਨਾਲ ਸਿੱਖ ਸੰਗਤਾਂ ਤੇ ਹਮਲਾ ਕਰ ਦਿਤਾ। ਅਸੀਂ ਪੁਲਸ ਨੂੰ ਆਖਿਆ ਕਿ ਇਹ ਕੀ ਹੋ ਰਿਹਾ ਹੈ ਤੁਸੀਂ ਮੂੰਹ ਚੁਕੀ ਦੇਖ ਰਹੇ ਹੋ ਤਾਂ ਪੁਲਸ ਨੇ ਕਿਹਾ ਕਿ ਸਾਨੂੰ ਆਰਡਰ ਨਹੀਂ। ਅਸੀਂ ਉਸ ਵਕਤ ਵੀ ਸ਼ਾਂਤੀ ਬਣਾਈ ਰਖੀ। ਉਸ ਵਕਤ ਸਾਰੇ ਸ਼ਹਿਰ ਦੇ ਟੈਲੀਫੂਨ ਵਿਅਰਥ ਹੋ ਚੁਕੇ ਸਨ ਤੇ ਕੋਈ ਵੀ ਟੈਲੀਫੂਨ ਸ਼ਹਿਰ ਦਾ ਕੰਮ ਨਹੀਂ ਸੀ ਕਰ ਰਿਹਾ। ਇਹ ਵੀ ਇਕ ਉਚ ਅਧਿਕਾਰੀਆਂ ਦੀ ਮਿਲੀ ਭੁਗਤ ਨਾਲ ਹੋਇਆ। ਉਹਨਾਂ ਨੇ ਅਗੇ ਕਿਹਾ ਕਿ ਜੇਕਰ ਸਿਖਾਂ ਦੀ ਪਲੈਨਿੰਗ ਹੁੰਦੀ ਤਾਂ ਅਸੀਂ ਸਿਖ ਬੱਚੇ, ਔਰਤਾਂ ਅਤੇ ਮਸੂਮ ਹਰਕ੍ਰਿਸ਼ਨ ਪਬਲਿਕ ਸਕੂਲ ਦੇ ਬੱਚੇ ਜਿਹਨਾਂ ਦੀ ਉਮਰ ਸਾਰਿਆਂ ਦੀ 7 ਸਾਲ ਤੋਂ ਘਟ ਸੀ, ਜਲੂਸ ਵਿਚ ਨਾ ਲਿਜਾਂਦੇ। ਜੇਕਰ ਅਸੀਂ ਵੀ ਤਿਆਰ ਹੋ ਕਿ ਜਾਂਦੇ ਜਾਂ ਸਾਨੂੰ ਪਤਾ ਹੁੰਦਾ ਕਿ ਉਨ੍ਹਾਂ ਨੇ ਸਾਡਾ ਜਾਨੀ ਨੁਕਸਾਨ ਜਾਂ ਮਾਲੀ ਨੁਕਸਾਨ ਕਰਨਾ ਸੀ ਤਾਂ ਅਸੀਂ ਵੀ ਇਸ ਦਾ ਪ੍ਰਬੰਧ ਕਰਕੇ ਜਾਂਦੇ ਅਤੇ ਦੂਸਰੇ ਫਿਰਕੇ ਦਾ ਜਾਨੀ ਜਾਂ ਮਾਲੀ ਨੁਕਸਾਨ ਨਹੀਂ ਹੋਇਆ ਇਸ ਤੋਂ ਸਾਫ ਸਿਧ ਹੁੰਦਾ ਹੈ ਕਿ ਸਿਖਾਂ ਦਾ ਕੋਈ ਤਿਆਰੀ ਨਹੀਂ ਸੀ।

ਸ: ਟੰਡਨ ਨੇ ਅਗੇ ਕਿਹਾ ਕਿ ਨਗਰ ਕੀਰਤਨ ਤੋਂ ਦੋ ਦਿਨ ਪਹਿਲਾਂ ਹਿੰਦੁਸਤਾਨ ਟਾਈਮਜ਼ ਵਿਚ ਅਸ਼ੋਕ ਕੁਮਾਰ ਗੁਪਤਾ ਦਾ ਜੋ ਕਿ ਹਿੰਦੂ ਸ਼ਿਵ ਸੈਨਾ ਦਾ ਪ੍ਰਧਾਨ ਹੈ ਦਾ ਬਿਆਨ ਛਪਿਆ ਸੀ ਕਿ ਸਿਖਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਪੁਰਬ ਤੇ ਨਗਰ ਕੀਰਤਨ ਦੀ ਇਜਾਜ਼ਤ ਨਾ ਦਿਤੀ ਜਾਵੇ। ਪੁਲਿਸ ਨੂੰ ਲੁਟਣ ਵਾਲੇ ਲੋਕਾਂ ਪਥਰਾਓ ਕਰਨ ਵਾਲੇ ਅਤੇ ਮਾਰਨ ਵਾਲੇ ਲੋਕਾਂ ਦੀ ਇਕ ਲਿਸਟ ਦਿਤੀ ਗਈ ਪਰ ਪੁਲਿਸ ਨੇ ਅਜ ਤਕ ਕੁਝ ਨਹੀਂ ਕੀਤਾ। ਜਦਕਿ ਮੈਂ ਕੰਟਰੋਲ ਰੂਮ ਵਿਚ ਗਿਆ ਤਾਂ ਕੰਟਰੋਲ ਰੂਮ ਨੂੰ ਦੋ ਔਰਤਾਂ ਤੇ ਦੋ ਆਦਮੀ ਚਲਾ ਰਹੇ ਸਨ। ਸਾਰੇ ਸ਼ਹਿਰ ਦੇ ਟੈਲੀਫੂਨ ਵਿਅਰਥ ਹੋ ਚੁਕੇ ਸਨ ਸਿਰਫ ਵਾਕੀ ਟਾਕ ਤੇ ਹੀ ਗਲਬਾਤ ਹੋ ਰਹੀ ਸੀ, ਕੰਟਰੋਲ ਰੂਮ ਵਿਚ ਬੈਠੇ 40/50 ਪੁਲਿਸ ਦੇ ਆਦਮੀ ਉਥੇ ਹੀ ਬੈਠੇ ਰਹੇ।

### ਫੌਜ 6 ਘੰਟੇ ਬਾਦ ਆਈ

ਸ਼ਾਮ 8 ਵਜੇ ਤਕ ਸ਼ਿਵ ਸੈਨਿਆਂ ਤੇ ਹੋਰ ਸ਼ਰਾਰਤੀਆਂ ਵਲੋਂ ਸਿਖਾਂ ਦੀਆਂ ਦੁਕਾਨਾਂ ਲੁਟੀਆਂ ਗਈਆਂ ਅਤੇ ਨੰਗਾ

ਬਾਕੀ ਸਫਾ 4 ਤੇ







# ਜੰਮੂ ਚ ਸਿਖਾਂ ਉਪਰ ਟੁਟਿਆ ਕਹਿਰ..........

ਸਫਾ 3 ਦੀ ਬਾਕੀ

ਨਾਚ ਹੁੰਦਾ ਰਿਹਾ ਅਤੇ ਸਿਖਾ ਨੂੰ ਰਾਡਾਂ ਨਾਲ ਮਾਰਿਆ ਜਾਂਦਾ ਰਿਹਾ ਅਤੇ ਛੋਟੇ ਬਚਿਆਂ ਨੂੰ ਵੀ ਨਹੀਂ ਬਖਸ਼ਿਆ ਗਿਆ ਕਰੀਬ ਰਾਤ 8 ਵਜੇ ਫੌਜ ਸ਼ਹਿਰ ਵਿਚ ਪੁਜੀ ਤੇ ਸਿਖਾਂ ਨੇ ਕੁਝ ਸੁਖ ਦਾ ਸਾਹ ਲਿਆ।

### 8 ਆਦਮੀ ਬੱਸ ਸਟੈਂਡ ਵਿਚ ਮਾਰੇ ਗਏ

ਬਸ ਸਟੈਂਡ ਦੇ ਨਾਲ ਲਗਦਾ ਸ਼ਰਾਬ ਦਾ ਠੇਕਾ ਇਹਨਾਂ ਗੁੰਡਿਆਂ ਵਲੋਂ ਲੁਟਿਆ ਗਿਆ ਫਿਰ ਜੋ ਵੀ ਔਰਤ ਬਚੇ ਅਤੇ ਸਿਖ ਬਸ ਸਟੈਂਡ ਤੇ ਸੀ ਉਹਨਾਂ ਤੇ ਇਹਨਾ ਵਲੋਂ ਲੋਹੇ ਦੇ ਰਾਡਾਂ ਨਾਲ ਹਮਲਾ ਕਰਕੇ ਅਠ ਸਿਖ ਨੌਜਵਾਨ ਬਸ ਸਟੈਂਡ ਵਿਚ ਹੀ ਮਾਰ ਦਿਤੇ। ਆਗਿਆ ਕੌਰ ਅਤੇ ਜਸਬੀਰ ਕੌਰ ਨੂੰ ਪੁਲਿਸ ਨੇ ਟਰਕਾਂ ਥਲੇ ਦੇ ਕੇ ਮਾਰ ਦਿਤਾ। ਜਸਬੀਰ ਸਿੰਘ ਨੂੰ ਜੋ ਕਿ ਦੌੜਕੇ ਇਕ ਟਰਕ ਵਿਚ ਚੜ ਗਿਆ ਤਾਂ ਉਸਨੂੰ ਨਗਰੋਟਾ ਵਿਖੇ ਟਰਕ ਵਿਚ ਸਵਾਰ ਲੋਕਾਂ ਨੇ ਮਾਰ ਦਿਤਾ। ਗੁਰਦੀਪ ਸਿੰਘ ਨੂੰ ਪੁਲਿਸ ਨੇ ਸਿਰ ਵਿਚ ਗੋਲੀ ਮਾਰ ਕੇ ਮਾਰ ਦਿਤਾ। ਹੀਰਾ ਸਿੰਘ ਉਹਨਾਂ ਚਾਰ ਜ਼ਖਮੀਆਂ ਵਿਚੋਂ ਹੈ ਜਿਹਨਾਂ ਨੂੰ ਪੀ ਜੀ ਆਈ ਚੰਡੀਗੜ ਹਸਪਤਾਲ ਤੋਂ 25 ਜਨਵਰੀ ਸਵੇਰੇ 3 ਵਜੇ ਹਸਪਤਾਲ ਵਿਚੋਂ ਬਾਹਰ ਕਢ ਦਿਤਾ ਅਤੇ 26 ਜਨਵਰੀ ਨੂੰ ਜ਼ਖਮਾਂ ਦੀ ਤਾਬ ਨਾ ਸਹਾਰਦਾ ਹੋਇਆ ਜੰਮੂ ਹਸਪਤਾਲ ਵਿਚ ਦਮ ਤੋੜ ਗਿਆ। ਸਿਵਲ ਹਸਪਤਾਲ ਜੰਮੂ ਵਿਚ ਦਾਖਲ 100 ਦੇ ਕਰੀਬ ਜ਼ਖਮੀ ਸਿਖ ਜ਼ਖਮੀਆਂ ਨੂੰ ਸ਼ਿਵ ਸੈਨਾ ਵਾਲੇ ਹਸਪਤਾਲ ਵਿਚ ਪਛਾਣ ਕਰ ਕੇ ਮੂੰਹ ਤੋਂ ਕੰਬਲ ਚਾਦਰਾਂ ਲਾਹ ਕੇ ਸਿਰਾਂ ਵਿਚ ਰਾਡ ਡਾਂਗਾਂ ਆਦਿ ਮਾਰਦੇ ਰਹੇ। ਸ: ਮਹਿੰਦਰ ਸਿੰਘ ਨੂੰ ਜੋ ਕਿ ਪਹਿਲਾਂ ਹੀ ਜ਼ਖਮੀ ਸੀ ਹਸਪਤਾਲ ਵਿਚ ਸਿਰ ਵਿਚ ਰਾਡ ਮਾਰ ਕੇ ਗੰਭੀਰ ਜ਼ਖਮੀ ਕਰ ਦਿਤਾ। 8ਵੀਂ ਕਲਾਸ ਦਾ ਵਿਦਿਆਰਥੀ ਅਜੀਤ ਪਾਲ ਸਿੰਘ ਪੁਤਰ ਜਸਵੰਤ ਸਿੰਘ ਦੀਆਂ ਇਹਨਾਂ ਗੁੰਡਿਆਂ ਨੇ ਦੋਵੇਂ ਬਾਹਵਾਂ ਤੋੜ ਦਿਤੀਆਂ ਅਤੇ ਸਿਰ ਵਿਚ ਵੀ ਸੱਟਾਂ ਲਾਈਆਂ ਜਦ ਇਸ ਬੱਚੇ ਨੂੰ ਅਸੀਂ ਘਰ ਵੇਖਣ ਗਏ ਤਾਂ ਉਸ ਦੀਆਂ ਦੋਹਾਂ ਬਾਹਵਾਂ ਤੇ ਪਲਸਤਰ ਤੇ ਸਿਰ ਤੇ ਪੱਟੀ ਬੰਨੀ ਸੀ ਤੇ ਆਪਣੇ ਮਾਂ ਬਾਪ ਨਾਲ ਗੱਲਾਂ ਕਰਦਾ ਸੀ ਪਰ ਸਾਨੂੰ ਵੇਖ ਕੇ ਬੱਚਾ ਇਕ ਦਮ ਘਬਰਾ ਗਿਆ।

ਪੰਜ ਤੀਥੀ ਬਜ਼ਾਰ ਵਿਚ ਗੁ: ਬਾਬਾ ਚੰਦਾ ਸਿੰਘ ਵਿਚ ਸਤ ਬੀੜਾਂ ਸ਼ਿਵ ਸੈਨਾ ਨੇ ਅਗਨ ਭੇਂਟ ਕਰ ਦਿਤੀਆਂ ਤੇ ਗੁਰਦਵਾਰਾ ਵੀ ਨਸ਼ਟ ਕਰ ਦਿਤਾ। ਲਿੰਕ ਰੋਡ ਤੇ ਸਿਖਾਂ ਤੇ ਬੈਂਕ ਦੇ ਉਤੇ ਪਥਰਾਅ ਅਤੇ ਗਮਲੇ ਸੁਟੇ ਗਏ। 40-50 ਖੋਖੇ ਹਿੰਦੂਆਂ ਦੇ ਹਥੋਂ ਪੁਰਾਣੀ ਮੰਡੀ ਵਾਲੇ ਸਾੜ ਗਏ। ਇਹਨਾਂ ਦੂਸਰੇ ਫਿਰਕੇ ਨੇ ਇਹਨਾਂ ਵਿਚੋਂ ਦੋ ਸਿਖਾਂ ਦੇ ਖੋਖਿਆਂ ਨੂੰ ਅਗ ਲਾਈ ਸੀ ਪਰ ਇਹ ਅਗ ਭਿਆਨਕ ਰੂਪ ਧਾਰਨ ਕਰਕੇ ਨਾਲ ਲਗਦੇ ਸਾਰੇ ਖੋਖਿਆਂ ਨੂੰ ਲਗ ਗਈ ਇਸੇ ਤਰ੍ਹਾਂ ਸ਼ਹਿਰ ਵਿਚ ਸਿਖਾਂ ਦੀਆਂ ਦੋ ਵਡੀਆਂ ਕਪੜਿਆਂ ਦੀਆਂ ਦੁਕਾਨਾਂ ਜਿਹਨਾ ਦਾ ਨੁਕਸਾਨ ਕਰੀਬ 20 ਲਖ ਤੋਂ ਉਤੇ ਹੈ ਅਤੇ ਇਕ ਟੈਲੀਵਿਜ਼ਨ ਦੀ ਦੁਕਾਨ ਵੀ ਲੁਟ ਲਈ ਜਿਸਦਾ ਅੰਦਾਜ਼ਨ ਨੁਕਸਾਨ 5 ਲਖ ਤੋਂ ਉਤੇ ਹੈ ਅਤੇ ਸਿਖਾਂ ਦੇ ਹੋਟਲ ਢਾਬਿਆਂ ਨੂੰ ਵਖ ਵਖ ਇਕੱਲੀ ਇਕੱਲੀ ਜਗ੍ਹਾ ਤੇ ਸ਼ਿਵ ਸੈਨਾ ਵਲੋਂ ਅਗ ਲਗਾਈ। 111 ਬੱਸਾਂ, ਟਰੱਕ, ਸਕੂਟਰ, ਕਾਰਾਂ ਆਦਿ ਨੂੰ ਨੁਕਸਾਨ ਪੁਜਿਆ ਹੈ। ਜੰਮੂ ਤਵੀ ਪੁਲ ਤੇ ਬੱਸਾਂ ਸਾੜੀਆਂ ਗਈਆਂ, ਹਰ ਆਣ ਵਾਲੇ ਸਕੂਟਰ ਨੂੰ ਅਗ ਲਾਈ ਗਈ ਅਤੇ ਸਵਾਰ ਨੂੰ ਜ਼ਖਮੀਂ ਕੀਤਾ। ਇਸਨੂੰ ਦੇਖਦਿਆਂ ਹੋਇਆ ਇਕ ਨੌਜਵਾਨ ਨੇ ਜੰਮੂ ਤਵੀਪੁਲ ਤੋਂ ਦਰਿਆ ਵਿਚ ਛਾਲ ਮਾਰ ਦਿਤੀ। ਪੰਜਾਬ ਵਿਚੋਂ ਗਏ ਡੈਪੂਟੇਸ਼ਨ ਅਤੇ ਜੰਮੂ ਕਸ਼ਮੀਰ ਦੇ ਦੋ ਸਿਖ ਐਮ ਐਲ ਏ. ਸਮੇਤ ਇਹ ਡੈਪੂਟੇਸ਼ਨ ਗਵਰਨਰ ਜੰਮੂ ਕਸ਼ਮੀਰ ਸ੍ਰੀ ਜਗਮੋਹਨ ਅਤੇ ਮੁੱਖ ਮੰਤਰੀ ਡਾਕਟਰ ਫਾਰੂਖ ਅਬਦੁਲਾ ਨੂੰ ਮਿਲਿਆਂ ਜਿਸ ਵਿਚ ਡੈਪੂਟੇਸ਼ਨ ਨੇ ਸਿਖਾਂ ਨੂੰ ਯੋਗ ਮੁਆਵਜ਼ਾ ਦੇਣ ਬਾਰੇ ਮੰਗ ਕੀਤੀ ਅਤੇ ਹਿਫਾਜ਼ਤੀ ਪ੍ਰਬੰਧ ਠੀਕ ਕੀਤੇ ਜਾਣ ਜਾਨੀ ਅਤੇ ਮਾਲੀ ਨੁਕਸਾਨ ਜਿਹਨਾਂ ਦਾ ਹੋਇਆ ਹੈ ਉਹਨਾਂ ਨੂੰ ਰੋਜ਼ਗਾਰ ਦਿਤਾ ਜਾਵੇ। ਦੋਸ਼ੀਆਂ ਦੀ ਇਕ ਲਿਸਟ ਵੀ ਦਿਤੀ ਗਈ ਉਹਨਾਂ ਨੂੰ ਤੁਰੰਤ ਗਿਰਫਤਾਰ ਕੀਤਾ ਜਾਵੇ। ਦੋਸ਼ੀਆਂ ਦੇ ਘਰਾਂ ਦੀਆਂ ਤਲਾਸ਼ੀਆਂ ਲਈਆਂ ਜਾਣ ਅਤੇ ਉਹਨਾ ਦੇ ਘਰਾਂ ਤੋਂ ਮਾਲ ਬਰਾਮਦ ਕੀਤਾ ਜਾਵੇ। ਉਹਨਾਂ ਨੇ ਪ੍ਰਿਥੀ ਨਾਥ ਸ਼ਰਮਾ ਐਸ ਪੀ. ਸਿਟੀ 26 ਜਨਵਰੀ ਨੂੰ ਰਾਸ਼ਟਰਪਤੀ ਮੈਡਲ ਦੇਣਾ ਸਿਖਾਂ ਦੇ ਜ਼ਖਮਾਂ ਤੇ ਲੂਣ ਹੈ। ਪ੍ਰਿਥੀ ਨਾਥ ਤੇ ਪਹਿਲਾਂ ਹੀ ਇਹ ਦੋਸ਼ ਹੈ ਕਿ ਉਹ ਦੀ ਗੁੰਡਾ ਅਨਸਰਾਂ ਨਾਲ ਮਿਲੀ ਭੁਗਤ ਹੈ ਤੇ ਉਸਨੂੰ ਆਪ ਸਿਖਾਂ ਤੇ ਪਥਰ ਮਾਰਦਿਆਂ ਦੇਖਿਆ ਗਿਆ, ਮੰਗ ਕੀਤੀ ਕਿ ਉਸ ਨੂੰ ਤੁਰੰਤ ਡਿਸਮਿਸ ਕੀਤਾ ਜਾਵੇ ਅਤੇ ਉਸ ਉਪਰ ਕੇਸ ਚਲਾਇਆ ਜਾਵੇ। ਸ਼ਿਵਸੈਨਾ ਜੰਮੂ ਦੀ ਜੋ ਕਿ ਜੰਮੂ ਕਾਂਗਰਸ ਦੀ ਉਪਜ ਹੈ ਤੇ ਦੇਸ਼ ਵਿਰੋਧੀ ਹੈ ਉਸ ਤੇ ਪਾਬੰਦੀ ਲਾਈ ਜਾਵੇ। ਦੋਸ਼ੀ ਅਫਸਰਾਂ ਅਤੇ ਲਾਪ੍ਰਵਾਹੀ ਕਰਨ ਵਾਲੇ ਅਫਸਰਾਂ ਨੂੰ ਸਜ਼ਾ ਦਿਤੀ ਜਾਵੇ।

ਜੰਮੂ ਕਸ਼ਮੀਰ ਵਿਚ 13 ਸ਼ਹੀਦ ਪ੍ਰੀਵਾਰਾਂ ਨੂੰ ਜੰਮੂ ਕਸ਼ਮੀਰ ਗੁਰਦਵਾਰਾ ਪ੍ਰਬੰਧਕ ਬੋਰਡ ਵਲੋਂ ਪੰਜ ਪੰਜ ਹਜ਼ਾਰ ਰੁਪਏ ਨਗਦ ਦੇਣ ਦਾ ਐਲਾਨ ਕੀਤਾ ਅਤੇ ਹੋਰ ਸ਼ਿਕਾਇਤਾਂ ਸੁਣਨ ਵਾਸਤੇ ਗੁਰਦਵਾਰਾ ਗੁਰੂ ਨਾਨਕ ਨਗਰ ਵਿਖੇ ਇਕ ਪਕਾ ਦਫਤਰ ਖੋਹਲ ਦਿਤਾ ਜੋ ਕਿ ਸਿਖਾਂ ਦੇ ਨੁਕਸਾਨ ਦਾ ਜਾਇਜ਼ਾ ਲੈ ਕੇ ਸਮੇਂ ਸਮੇਂ ਉਚ ਅਧਿਕਾਰੀਆਂ ਨੂੰ ਜਾਣੂ ਕਰਾਏਗਾ।

## ਡਾਕਟਰਾਂ ਵਲੋਂ ਸੰਘਰਸ਼ ਦਾ ਫੈਸਲਾ

ਜਲੰਧਰ 1 ਫਰਵਰੀ—ਅਜ ਜਿਲਾ ਜਲੰਧਰ ਦੇ ਸਰਕਾਰੀ ਆਯੁਰਵੈਦਿਕ ਅਤੇ ਯੂਨਾਨੀ ਡਾਕਟਰਾਂ ਦੀ ਕਾਰਜਕਾਰੀ ਕਮੇਟੀ ਦੀ ਮੀਟਿੰਗ ਹੋਈ ਜਿਸ ਵਿਚ ਸੰਗਠਨ ਦੇ ਪ੍ਰਧਾਨ ਡਾਕਟਰ ਕੇਵਲ ਕ੍ਰਿਸ਼ਨ ਨੇ ਪੰਜਾਬ ਦੇ ਤੀਜੇ ਪੇ-ਕਮਿਸ਼ਨ ਦੀਆਂ ਸਿਫਾਰਸ਼ਾਂ ਬਾਰੇ ਆਪਣੇ ਸਾਥੀਆਂ ਨੂੰ ਜਾਣੂ ਕਰਵਾਇਆ ਤੀਜੇ ਪੇ-ਕਮੀਸ਼ਨ ਦੁਆਰਾ ਦਿਤੇ ਗਏ ਨਵੇਂ ਪੇ-ਸਕੇਲ (1800-3200) ਨੂੰ ਪੁਰਾਣੀ ਪ੍ਰਣਾਲੀ ਆਯੁਰਵੇਦਾਂ ਨਾਲ ਧੱਕਾ ਕਰਾਰ ਦਿਤਾ। ਸਰਕਾਰ ਪਾਸੋਂ ਮੰਗ ਕੀਤੀ ਗਈ ਕਿ ਆਯੁਰਵੈਦਿਕ ਡਾਕਟਰਾਂ ਨੂੰ ਐਲੋਪੈਥੀ ਡਾਕਟਰਾਂ ਦੇ ਬਰਾਬਰ ਹੀ ਤਨਖਾਹ ਸਕੇਲ ਅਤੇ ਭਤੇ ਦਿਤੇ ਜਾਣ। ਕਮੇਟੀ ਵਿਚ ਇਹ ਵੀ ਫੈਸਲਾ ਕੀਤਾ ਗਿਆ ਕਿ 6-2-89 ਨੂੰ ਜਿਲਾ ਪੱਧਰ ਦੇ ਮੁਖ ਦਫਤਰ ਵਿਚ ਰੈਲੀ ਕੀਤੀ ਜਾਵੇਗੀ ਅਤੇ 21-2-89 ਨੂੰ ਪੰਜਾਬ ਪੱਧਰ ਤੇ ਸਮੂਹਿਕ ਛੁਟੀ ਵਿਚ ਸ਼ਾਮਲ ਹੋਇਆ ਜਾਵੇਗਾ ਇਸ ਤੋਂ ਬਾਦ ਸੰਘਰਸ਼ ਤੇਜ਼ ਕਰਨ ਬਾਰੇ ਵਿਚਾਰ ਕੀਤਾ ਜਾਵੇਗਾ।





ਬੀਤੇ ਦਿਨ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਦੇ ਨਿਵਾਸ ਅਸਥਾਨ ਤੇ ਹੋਈ ਕਾਂਗਰਸ ਵਰਕਿੰਗ ਕਮੇਟੀ ਦੀ ਮੀਟਿੰਗ ਵਿਚ ਸ਼ਾਮਲ ਹੋਣ ਲਈ ਆ ਰਹੇ ਹਨ—ਵਿਦੇਸ਼ ਮੰਤਰੀ ਸ੍ਰੀ ਨਰਸਿਮ੍ਹਾ ਰਾਉ, ਸ੍ਰੀ ਉਮਾਸ਼ੰਕਰ ਦੀਕਸ਼ਤ, ਸ੍ਰੀ ਵੀ.ਐਨ. ਗਾਡਗਿਲ ਅਤੇ ਮੱਧ ਪ੍ਰਦੇਸ਼ ਦੇ ਸਾਬਕ ਮੁੱਖ ਮੰਤਰੀ ਸ੍ਰੀ ਅਰਜਨ ਸਿੰਘ।

# ਯੂ.ਪੀ. ਜਨਤਾ ਦਲਵਿਚ ਫੁਟ ਹਵਾ ਰਾਜੀਵ ਗਾਂਧੀ ਦੇਵਿਰੁੱਧ

ਲਖਨਊ 1 ਫਰਵਰੀ—ਦੇਸ਼ ਦੇ ਸਭ ਤੋਂ ਮਹੱਤਵਪੂਰਨ ਰਾਜ ਉਤਰ ਪ੍ਰਦੇਸ਼ ਚ ਅਜਕਲ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਦੇ ਵਿਰੁਧ ਹਵਾ ਚਲ ਰਹੀ ਹੈ। ਇਹ ਇਕ ਠੋਸ ਸਚਾਈ ਹੈ। ਪਰ ਇਸਦੇ ਨਾਲ ਹੀ ਇਹ ਵੀ ਹਕੀਕਤ ਹੈ ਕਿ ਰਾਜ ਦੇ ਸਾਰੇ ਰਾਜਸੀ ਦਲ ਜ਼ਬਰਦਸਤ ਫੁਟ ਦੇ ਸ਼ਿਕਾਰ ਹਨ। ਰਾਜ ਸਰਕਾਰ ਵਿਧਾਇਕਾਂ ਦੀ ਸੁਰਖਿਆ ਵਾਸਤੇ ਜੋ ਪ੍ਰਬੰਧ ਕਰਨ ਚ ਬੁਰੀ ਤਰ੍ਹਾਂ ਅਸਫਲ ਰਹੀ ਹੈ। ਕਈ ਵਿਧਾਇਕਾਂ ਤੇ ਹੁਣ ਤਕ ਹਮਲੇ ਹੋ ਚੁਕੇ ਹਨ। ਪਿਛਲੇ ਦਿਨੀ ਕਾਰਪੋਰੇਸ਼ਨ ਅਤੇ ਮਿਉਂਸਪਲ ਕਮੇਟੀਆਂ ਦੀਆਂ ਹੋਈਆਂ ਚੋਣਾਂ ਚ ਵੋਟਰਾਂ ਦੇ ਮੂਡ ਦਾ ਚੰਗੀ ਤਰ੍ਹਾਂ ਪਤਾ ਨਹੀਂ ਲਗ ਸਕਿਆ। ਇਹਨਾਂ ਨੇ ਜ਼ਬਰਦਸਤ ਵਿਰੋਧ ਦੇ ਬਾਵਜੂਦ ਡਿਸਟਰਿਕਟ ਬੋਰਡ ਦੇ ਚੇਅਰਮੈਨਾਂ ਦੀਆਂ 47 ਸੀਟਾਂ ਵਿਚੋਂ 38 ਸੀਟਾਂ ਜਿਤ ਲਈਆਂ ਹਨ 800 ਬਲਾਕ ਪ੍ਰਧਾਨ ਦੀਆਂ ਸੀਟਾਂ ਚੋਂ ਇੰਦਰਾ ਕਾਂਗਰਸ ਨੇ 500 ਸੀਟਾਂ ਜਿਤ ਲਈਆਂ ਹਨ। ਇਹਨਾਂ ਚੋਣਾਂ ਚ ਹੇਰਾਫੇਰੀ ਤਾਂ ਨਹੀਂ ਹੋਈ ਪਰ ਇਹ ਗਲ ਸੌ ਫੀਸਦੀ ਠੀਕ 'ਦੌਲਤ' ਨੇ ਅਹਿਮ ਰੋਲ ਅਦਾ ਕੀਤਾ ਹੈ ਦੂਜੇ ਪਾਸੇ ਇੰਜ ਜਾਪ ਰਿਹਾ ਹੈ ਕਿ ਯੂ ਪੀ ਵਿਚ ਜਨਤਾ ਦਲ ਅਜੇ ਤਕ ਹੋਂਦ ਵਿਚ ਹੀ ਨਹੀਂ ਆਇਆ ਲੋਕ ਦਲ ਦੇ ਸਾਬਕ ਨੇਤਾਵਾਂ ਅਜੀਤ ਸਿੰਘ ਅਤੇ ਮੁਲਾਇਮ ਸਿੰਘ ਯਾਦਵ ਵਿਚਾਲੇ ਆਪਸੀ ਦੁਸ਼ਮਣੀ ਅਜੇ ਵੀ ਜਾਰੀ ਹੈ ਭਾਵੇਂ ਕਿ ਉਹ ਦੋਵੇਂ ਜਨਤਾ ਦਲ ਵਿਚ ਸ਼ਾਮਲ ਹੋ ਗਏ ਹਨ। ਸ੍ਰੀ ਯਾਦਵ ਕੇਂਦਰੀ ਅਤੇ ਪੂਰਬੀ ਯੂ.ਪੀ. ਦੇ ਇਲਾਕਿਆਂ ਵਿਚ ਪਛੜੀਆਂ ਸ਼੍ਰੇਣੀਆਂ ਦੀ ਹਮਾਇਤ ਹਾਸਿਲ ਕਰਨ ਲਈ ਨਿਰੰਤਰ ਯਤਨ ਕਰ ਰਹੇ ਹਨ। ਅਜੀਤ ਸਿੰਘ ਦਾ ਧੜਾ ਪਛਮੀ ਯੂ. ਪੀ. ਵਿਚ ਜਾਟਾਂ ਨੂੰ ਆਪਣੇ ਹੱਕ ਵਿਚ ਲਾਮਬੰਦ ਕਰਨ ਲਈ ਸਰਗਰਮ ਹਨ। ਪਿਛਲੇ ਦਿਨੀਂ ਕਾਨਪੁਰ ਵਿਚ ਸ੍ਰੀ ਯਾਦਵ ਵਲੋਂ ਇਕ ਵਿਸ਼ਾਲ ਰੈਲੀ ਕੀਤੀ ਗਈ।

ਇਸ ਰੈਲੀ ਨੂੰ ਸ੍ਰੀ ਚੰਦਰ ਸ਼ੇਖਰ ਅਤੇ ਚੌਧਰੀ ਦੇਵੀ ਲਾਲ ਨੇ ਸੰਬੋਧਨ ਕੀਤਾ। ਹੁਣ ਅਜੀਤ ਸਿੰਘ ਦਾ ਧੜਾ 24ਫਰਵਰੀ ਨੂੰ ਸ਼ਾਹਜਹਾਨਪੁਰ ਵਿਚ ਵਿਸ਼ਾਲ ਰੈਲੀ ਕਰਨ ਲਈ ਸਰਗਰਮ ਹੈ। ਅਜੀਤ ਸਿੰਘ ਧੜੇ ਨੇ ਮਾਰਚ ਵਿਚ ਲਖਨਊ ਵਿਚ ਅਤੇ ਅਪਰੈਲ ਵਿਚ ਦਿੱਲੀ ਵਿਚ ਰੈਲੀਆਂ ਕਰਨ ਦੀ ਯੋਜਨਾ ਬਣਾਈ ਹੈ।

## ਪੰਜਾਬੀ ਸਾਹਿਤ ਸਭਾ ਦੀ ਮੀਟਿੰਗ ਹੋਈ

ਮਲੇਰਕੋਟਲਾ, 1 ਫਰਵਰੀ—ਇਸ ਵਾਰ ਸਥਾਨਕ ਸਰਕਾਰੀ ਕਾਲਜ ਦੀ ਪੰਜਾਬੀ ਸਾਹਿਤ ਸਭਾ ਦੀ ਨਵੇਂ ਸਾਲ ਦੀ ਪਹਿਲੀ ਮੀਟਿੰਗ ਪ੍ਰੋ: ਧਰਮ ਚੰਦ ਵਾਤਿਸ਼ ਦੀ ਪ੍ਰਧਾਨਗੀ ਹੇਠ ਹੋਈ। ਪ੍ਰੋ: ਵਾਤਿਸ਼ ਨੇ ਸਭ ਵਿਦਿਆਰਥੀਆਂ ਨੂੰ ਨਵੇਂ ਸਾਲ ਦੀ ਖੁਸ਼ਆਮਦੀਦ ਆਖੀ। ਜਨਰਲ ਸਕੱਤਰ ਮਹਿਮੂਦ ਅਹਿਮਦ ਭੱਟੀ ਨੇ ਪਿਛਲੇ ਵਰ੍ਹੇ ਦੀ ਰਿਪੋਰਟ ਪੜੀ ਰਚਨਾਵਾਂ ਦੇ ਦੌਰ ਵਿਚ ਸੁਖਮਿੰਦਰ ਚਾਹਲ ਨੇ ਕਵਿਤਾ 'ਮੈਂ ਕੀ ਕਰਾਂ?' ਪੇਸ਼ ਕੀਤੀ, ਜਿਸ ਵਿਚ ਅਹਿਮ ਫੈਸਲੇ ਦੀ ਘੜੀ ਮਨੁਖ ਦੀ ਤਰਲ ਮਾਨਸਿਕ ਸਥਿਤੀ ਨੂੰ ਸੋਹਣੇ ਢੰਗ ਨਾਲ ਪਕੜਿਆ ਗਿਆ। ਸੁਨੀਲ ਮਲੇਂਦਵੀ ਨੇ ਆਪਣੀ ਗਜ਼ਲ ਪੇਸ਼ ਕੀਤੀ ਜੋ ਕਿ ਚੰਗੇ ਵਿਸ਼ੇ ਦੇ ਬਾਵਜੂਦ ਤਕਨੀਕੀ ਪੱਖੋਂ ਊਣੀ ਸੀ। ਹਰਜੀਤ ਸੋਹੀ ਨੇ ਮਿੰਨੀ ਕਹਾਣੀ 'ਦਸ ਹਜ਼ਾਰ' ਪੜ੍ਹ ਕੇ ਵਾਹਵਾ ਦਾਦ ਖੱਟੀ। ਮਹਿਮੂਦ ਅਹਿਮਦ ਭੱਟੀ ਦੀ ਕਹਾਣੀ 'ਕਲੇਸ਼', ਲਖਵਿੰਦਰ ਕੌਰ ਦਾ ਵਿਅੰਗ 'ਤੰਗ ਪੈਂਟ' ਤੇ ਕਿਰਨਬਾਲਾ ਵਲੋਂ ਪੜੀ ਗਈ ਰਚਨਾ 'ਸੱਚ' ਵੀ ਖੂਬ ਰਹੀ। ਪੜੀਆਂ ਗਈਆਂ ਰਚਨਾਵਾਂ ਉਤੇ ਭਰਪੂਰ ਬਹਿਸ ਹੋਈ, ਜਿਸ ਵਿਚ ਹੋਰਨਾਂ ਤੋਂ ਇਲਾਵਾ ਪ੍ਰੋ: ਤਰਸੇਮ ਰਾਣਾ, ਸਾਹਿਰ ਪ੍ਰਵੇਜ਼ ਜਸਵਿੰਦਰ ਸਿੰਘ ਬੇਅੰਤ ਸਿੰਘ, ਨਾਜ਼ਮ ਸਿੰਘ, ਨਈਮ ਬੁਖਾਰੀ ਇਕਬਾਲ ਧਨੇਸਰ, ਜਸਪਾਲ ਸਿੰਘ ਤੇ ਰਾਜ ਕੁਮਾਰ ਦਿਲੋਂ ਨੇ ਭਾਗ ਲਿਆ। ਪ੍ਰੋ: ਰਾਣਾ ਨੇ ਵਿਦਿਆਰਥੀਆਂ ਨੂੰ ਠੀਕ ਜਾਂ ਗਲਤ ਦੀ ਮੁਹਾਰਨੀ ਤੋਂ ਉੱਚਾ ਉਠ ਕੇ ਅਰਥ ਯੁਕਤ ਟਿਪਣੀ ਕਰਨ ਲਈ ਆਖਿਆ। ਪ੍ਰੋ: ਵਾਤਿਸ਼ ਨੇ ਪ੍ਰਧਾਨਗੀ ਭਾਸ਼ਨ ਵਿਚ ਅੰਗਰੇਜ਼ੀ ਤੇ ਪੰਜਾਬੀ ਸਾਹਿਤ ਵਿਚੋਂ ਵਡਮੁਲੀਆਂ ਮਿਸਾਲਾਂ ਦਿੰਦੇ ਹੋਏ ਵਿਦਿਆਰਥੀਆਂ ਦੇ ਗਿਆਨ ਵਿਚ ਵਾਧਾ ਕੀਤਾ।

## ਅੱਜ ਦਾ ਦਿਨ

ਪੰ: ਹਰੀ ਓਮ ਭਾਰਦਵਾਜ ਜੋਤਸ਼ੀ
ਦਫਤਰ ਚੌਕ ਚੌ ਸੱਤੀ, ਅਟਾਰੀ ਬਜ਼ਾਰ
ਘਰ 228, ਲਗਪਤ ਨਗਰ, ਜਲੰਧਰ
ਫੋਨ : 72641, 72911
2 ਫਰਵਰੀ, 1989 ਦਿਨ ਵੀਰਵਾਰ

### ਰਾਸ਼ੀਫਲ

ਮੇਖ—ਧਨ ਦੀ ਹਾਨੀ ਹੋਵੇਗੀ, ਨਵਾਂ ਲੈਣ-ਦੇਣ ਨਾ ਕਰੋ, ਸੱਟ ਦਾ ਡਰ। ਬ੍ਰਿਖ—ਬੰਧੂ ਵਿਯੋਗ ਹੋਵੇ, ਸਫਰ ਨਾ ਕਰੋ, ਗੁਸਾ ਅਤੇ ਕਲੇਸ਼ ਵਧੇਗਾ। ਮਿਥੁਨ—ਕਾਰੋਬਾਰ ਵਧੇਗਾ, ਰੁਕੇ ਕੰਮ ਬਨਣਗੇ, ਮਾਨਸਿਕ ਚਿੰਤਾ ਹਟੇ। ਕਰਕ—ਸਿਹਤ 'ਚ ਸੁਧਾਰ ਹੋਵੇ, ਧਨ ਦਾ ਲਾਭ ਹੋਵੇ, ਕਾਰੋਬਾਰ ਚਮਕੇਗਾ। ਸਿੰਘ—ਸ਼ੁਭ ਸੂਚਨਾ ਮਿਲੇ, ਨੱਠ-ਭੱਜ ਘਟੇਗੀ, ਮਾਨਸਿਕ ਕਲੇਸ਼ ਰਹੇ। ਕੰਨਿਆ—ਸਰਕਾਰੀ ਕੰਮ ਬਨਣਗੇ, ਸਫਰ ਠੀਕ ਰਹੇ, ਸ਼ੁਭ ਕੰਮਾਂ ਤੇ ਖਰਚ ਹੋਵੇਗਾ। ਤੁਲਾ—ਰੁਕੇ ਕੰਮ ਬਨਣ ਨੱਠ-ਭੱਜ ਘਟੇਗੀ, ਨਵਾਂ ਲੈਣ-ਦੇਣ ਨਾ ਕਰੋ। ਬ੍ਰਿਸ਼ਚਕ—ਸਰਕਾਰੀ ਚਿੰਤਾ ਹਟੇ, ਮਾਨ-ਸਨਮਾਨ ਵਧੇ, ਸਫਰ ਠੀਕ ਰਹੇ। ਧਨ—ਦੁਸ਼ਮਣ ਪ੍ਰੇਸ਼ਾਨ ਕਰਨਗੇ, ਨਵਾਂ ਲੈਣ-ਦੇਣ ਨਾ ਕਰੋ, ਗੁੱਸਾ ਤੇ ਕਲੇਸ਼ ਵਧੇ। ਮਕਰ—ਕਾਰੋਬਾਰ ਵਧੇਗਾ, ਮਾਨਸਿਕ ਚਿੰਤਾ ਹਟੇ, ਧਨ ਦਾ ਲਾਭ ਹੋਵੇ। ਕੁੰਭ—ਰੁਕੇ ਕੰਮ ਬਨਣਗੇ, ਪ੍ਰੇਮੀਜਨ ਮਿਲਾਪ ਹੋਵੇ, ਮੁਕੱਦਮੇਂ 'ਚ ਲਾਭ ਹੋਵੇ। ਮੀਨ—ਆਸ਼ਾ 'ਚ ਨਿਰਾਸ਼ਾ, ਨੱਠ-ਭੱਜ ਰਹੇ, ਸਫਰ ਨਾ ਕਰੋ।

## ਹਮਲੇ ਦੀ ਨਿੰਦਾ

ਮੌੜ ਮੰਡੀ 1 ਫਰਵਰੀ—(ਪੱਤਰ ਪ੍ਰੇਰਕ) ਭਾਰਤੀ ਜਨਤਾ ਪਾਰਟੀ ਜਿਲਾ ਬਠਿੰਡਾ ਦੇ ਪ੍ਰਧਾਨ ਸ੍ਰੀ ਸਰਸਵਤੀ ਦਾਸ ਅਤੇ ਯੂਨਿਟ ਮੌੜ ਦੇ ਪ੍ਰਧਾਨ ਸ੍ਰੀ ਤਰਸੇਮ ਚੰਦ ਗੋਇਲ ਨੇ ਇਕ ਸਾਂਝੇ ਬਿਆਨ ਰਾਹੀਂ ਪਿਛਲੇ ਦਿਨੀਂ ਭਾਜਪਾ ਪੰਜਾਬ ਦੇ ਜਨਰਲ ਸਕੱਤਰ ਸ੍ਰੀ ਜਗਦੀਸ਼ ਰਾਏ ਮੌਂਗਾ ਤੇ ਹੋਏ ਕਾਤਲਾਨਾਂ ਹਮਲੇ ਦੀ ਜ਼ੋਰਦਾਰ ਸ਼ਬਦਾਂ ਵਿਚ ਨਿਖੇਧੀ ਕੀਤੀ ਹੈ ਅਤੇ ਮੰਗ ਕੀਤੀ ਹੈ ਕਿ ਅੱਤਵਾਦ ਨੂੰ ਖਤਮ ਕਰਨ ਲਈ ਠੋਸ ਕਦਮ ਚੁਕੇ ਜਾਣ। ਉਹਨਾਂ ਇਹ ਵੀ ਮੰਗ ਕੀਤੀ ਹੈ ਕਿ ਮੰਡ ਏਰੀਏ ਅਤੇ ਸਰਹੱਦੀ ਜਿਲ੍ਹਿਆਂ ਨੂੰ ਫੌਜ ਦੇ ਹਵਾਲੇ ਕੀਤਾ ਜਾਵੇ ਅਤੇ ਸੁਰਖਿਆ ਪੱਟੀ ਬਣਾਈ ਜਾਵੇ।

## ਗਰੇਡਾਂ ਦੀ ਮੰਗ

ਮੌੜ ਮੰਡੀ, 1 ਫਰਵਰੀ (ਪ. ਪ.)—ਬੀਤੇ ਦਿਨ ਪੰਜਾਬ ਰਾਜ ਫਾਰਮਾਸਿਸਟ ਐਸੋਸੀਏਸ਼ਨ ਦੇ ਸੱਦੇ ਤੇ ਜਿਲਾ ਬਠਿੰਡਾ ਦੇ ਸਮੂਹ ਫਾਰਮਾਸਿਸਟਾਂ ਨੇ ਸ੍ਰੀ ਸੁਖਵਿੰਦਰ ਸ਼ਰਮਾ ਭੀਖੀ ਜਿਲ੍ਹਾ ਪ੍ਰਧਾਨ ਦੀ ਅਗਵਾਈ ਹੇਠ ਸਿਵਲ ਸਰਜਨ ਬਠਿੰਡਾ ਦੇ ਦਫਤਰ ਅਗੇ ਆਪਣੀਆਂ ਮੰਗਾਂ ਦੇ ਹੱਕ ਵਿਚ ਧਰਨਾ ਦਿਤਾ। ਐਸੋਸੀਏਸ਼ਨ ਨੇ ਇਕ ਮਤੇ ਰਾਹੀਂ ਪੰਜਾਬ ਸਰਕਾਰ ਵਲੋਂ ਐਲਾਨੇ ਫਾਰਮਾਸਿਸਟਾਂ ਦੇ ਗਰੇਡਾਂ ਨੂੰ ਰੱਦ ਕਰਦਿਆਂ ਕਿਹਾ ਕਿ ਉਹਨਾਂ ਨਾਲ ਘੋਰ ਬੇਇਨਸਾਫੀ ਕੀਤੀ ਗਈ ਹੈ। ਹੋਰਨਾਂ ਤੋਂ ਇਲਾਵਾ ਸ੍ਰੀ ਲਾਲ ਸਿੰਘ ਧਨੌਲਾ ਜਨਰਲ ਸਕੱਤਰ ਫਾਰਮਾਸਿਸਟ ਐਸੋਸੀਏਸ਼ਨ, ਪੈਰਾ ਮੈਡੀਕਲ ਯੂਨੀਅਨ ਦੇ ਆਗੂ ਸ੍ਰੀ ਮਹਿੰਦਰ ਸਿੰਘ ਜੋਗਾ, ਆਤਮਾ ਸਿੰਘ ਆਤਮਾ ਤੇ ਸੰਤੋਖ ਸਿੰਘ, ਪ.ਸ.ਸ.ਫ. ਦੇ ਆਗੂ ਹਰਮਿੰਦਰ ਢਿਲੋਂ ਅਤੇ ਜਿਲੇ ਦੇ ਸਕੱਤਰ ਸ੍ਰੀ ਗੁਰਤੇਜ ਸਿੰਘ ਨੇ ਸੰਬੋਧਨ ਕਰਦਿਆਂ ਫਾਰਮਾਸਿਸਟਾਂ ਲਈ 1640-2925 ਅਤੇ 50 ਫੀਸਦੀ ਲਈ 2000-3500 ਅਤੇ ਚੀਫ ਫਾਰਮਾਸਿਸਟਾਂ ਲਈ 2200-3900 ਦੀ ਮੰਗ ਕੀਤੀ। ਸ੍ਰੀ ਸ਼ਰਮਾ ਨੇ ਸਰਕਾਰ ਤੋਂ ਫਾਰਮਾਸਿਸਟਾਂ ਦਾ ਸਟੇਟਸ ਬਹਾਲ ਰਖਣ, ਆਰ.ਐਮ.ਪੀ. ਵਜੋਂ ਰਜਿਸਟਰਡ ਕਰਨ, ਨਾਨ ਡਿਸਪੈਂਸਿੰਗ ਭੱਤਾ, ਰਿਸਕ ਭੱਤਾ ਅਤੇ ਪ੍ਰਮੋਸ਼ਨ ਚੈਨਲ ਬਣਾਉਣ ਦੀ ਮੰਗ ਕੀਤੀ ਧਰਨੇ ਵਿਚ ਸ਼ਾਮਲ ਸਮੂਹ ਸਾਥੀਆਂ ਨੇ ਐਸੋਸੀਏਸ਼ਨ ਵਲੋਂ ਉਕਤ ਮੰਗਾਂ ਦੀ ਪੂਰਤੀ ਲਈ ਅਰੰਭੇ ਅਗਲੇ ਸੰਘਰਸ਼ 'ਚ ਪੂਰਨ ਸਹਿਯੋਗ ਦੇਣ ਦਾ ਵਿਸ਼ਵਾਸ ਦਿਵਾਇਆ।

## ਸ੍ਰੀ ਓਝਾ ਦੇ ਬਿਆਨ ਤੇ ਟਿਪਣੀ

ਸਮਰਾਲਾ, 1 ਫਰਵਰੀ (ਪੱਤਰ ਪ੍ਰੇਰਕ)——ਹੋਮਿਓਪੈਥਿਕ ਡਿਸਪੈਂਸਰਜ਼ ਯੂਨੀਅਨ ਪੰਜਾਬ ਜਿਲਾ ਰੋਪੜ ਦੇ ਪ੍ਰਧਾਨ ਸਮਸ਼ੇਰ ਸਿੰਘ ਬਾਵਾ ਤੋਂ ਪ੍ਰਾਪਤ ਲਿਖਤੀ ਸੂਚਨਾ ਅਨੁਸਾਰ ਪੰਜਾਬ ਸਰਕਾਰ ਦੇ ਮੁਖ ਸਕੱਤਰ ਸ੍ਰੀ ਆਰ ਪੀ. ਓਝਾ ਦਾ ਇਹ ਬਿਆਨ ਕਿ ਪੰਜਾਬ ਸਰਕਾਰ ਦੇ ਮੁਖ ਸਕੱਤਰ ਸ੍ਰੀ ਆਰ. ਪੀ. ਓਝਾ ਦਾ ਇਹ ਬਿਆਨ ਕਿ ਪੰਜਾਬ ਸਰਕਾਰ ਦੇ ਮੁਲਾਜ਼ਮਾਂ ਨੂੰ ਵਧ ਤੋਂ ਵਧ ਤਨਖਾਹ ਦੇਣ ਦਾ ਯਤਨ ਕੀਤਾ ਗਿਆ ਹੈ, ਦਾ ਉਲਟ ਹੀ ਪ੍ਰਭਾਵ ਪਿਆ ਹੈ। ਤੀਜੇ ਪੇ ਕਮਿਸ਼ਨ ਦੀ ਰਿਪੋਰਟ ਦੀ ਚਰਚਾ ਕਰਦੇ ਹੋਇਆਂ ਕਿਹਾ ਕਿ ਜਦ ਤੋਂ ਰਿਪੋਰਟ ਜਾਰੀ ਹੋਈ ਹੈ, ਪੰਜਾਬ ਦੀਆਂ ਤਕਰੀਬਨ ਸਾਰੀ ਮੁਲਾਜ਼ਮ ਜਥੇਬੰਦੀਆਂ ਇਸ ਦਾ ਵਿਰੋਧ ਕਰ ਰਹੀਆਂ ਹਨ। ਇਥੋਂ ਤਕ ਕਿ ਇਸ ਵਿਰੁਧ ਕਈਆਂ ਨੇ ਜ਼ਿਲਾ ਵਾਰ ਧਰਨੇ ਦੇ ਕੇ ਫੇਰ ਚੰਡੀਗੜ ਮੁਜ਼ਾਹਰੇ ਵੀ ਕੀਤੇ। ਬਿਆਨ ਵਿਚ ਅਗੇ ਜਾ ਕੇ ਕਿਹਾ ਗਿਆ ਹੈ ਕਿ ਹੋਮਿਓਪੈਥਿਕ ਡਿਸਪੈਂਸਰ ਦੀ ਪੋਸਟ ਟੈਕਨੀਕਲ ਹੈ, ਜਦੋਂ ਕਿ ਸਕੇਲ ਕਲਰਕਾਂ ਵਾਲਾ ਦਿਤਾ ਜਾਂਦਾ ਹੈ। ਅੰਤ ਵਿਚ ਸਰਕਾਰ ਵਲੋਂ ਬੇਰੁਜ਼ਗਾਰੀ ਨੂੰ ਦੂਰ ਕਰਨ ਲਈ ਨਵੀਂ ਭਰਤੀ ਵਿਚ 5 ਸਾਲ ਦੀ ਛੋਟ ਦੇਣ ਦੀ ਪ੍ਰਸੰਸ ਕੀਤੀ ਗਈ।

## ਟੀਚਰ ਰੈਲੀਆਂ

ਸਮਰਾਲਾ, 1 ਫਰਵਰੀ—(ਪਤਰ ਪ੍ਰੇਰਕ) ਗੌ: ਯੂਨੀਅਨ (ਏਕਤਾ ਫੋਰਮ) ਪੰਜਾਬ ਦੇ ਸੂਬਾ ਸਹਿ ਕਨਵੀਨਰ ਜੋਗਿੰਦਰ ਸਿੰਘ ਆਜ਼ਾਦ, ਜਿਲ੍ਹਾ ਲੁਧਿਆਣਾ ਦੇ ਸਹਿ ਕਨਵੀਨਰ ਮਲਕੀਤ ਸਿੰਘ ਅਤੇ ਸਮਰਾਲਾ ਇਕਾਈ ਦੇ ਆਗੂ ਕੁਲਵੰਤ ਸਿੰਘ ਨੇ ਇਕ ਸਾਂਝੇ ਬਿਆਨ ਰਾਹੀਂ ਪੰਜਾਬ ਸਰਕਾਰ ਤੋਂ ਮੰਗ ਕੀਤੀ ਹੈ ਕਿ 18 ਨਵੰਬਰ 1988 ਦੇ ਸਮਝੌਤੇ ਅਤੇ 16 ਜਨਵਰੀ ਦੇ ਪ੍ਰੈਸ ਨੋਟ ਅਨੁਸਾਰ ਅਧਿਆਪਕਾਂ ਦੇ ਗਰੇਡ ਦੁਹਰਾਈ ਕੀਤੀ ਜਾਵੇ। ਆਗੂਆਂ ਦਾ ਦੋਸ਼ ਹੈ ਕਿ ਸਰਕਾਰ ਕਿਸੇ ਨਾ ਕਿਸੇ ਬਹਾਨੇ ਗਰੇਡ ਦੁਹਰਾਈ ਦੇ ਏਜੰਡੇ ਨੂੰ ਪਿਛੇ ਪਾਉਂਦੀ ਆ ਰਹੀ ਹੈ। ਉਹਨਾ ਮੰਗ ਕੀਤੀ ਕਿ 100 ਰੁਪਏ ਮਹੀਨਾ ਅਧਿਆਪਕ ਭੱਤਾ ਦੇਣ ਅਤੇ ਦੂਜੀਆਂ ਮੰਗਾਂ ਜਲਦੀ ਸਵੀਕਾਰ ਕਰਕੇ ਅਧਿਆਪਕ ਵਰਗ ਨੂੰ ਸ਼ਾਂਤ ਕੀਤਾ ਜਾਵੇ। ਆਗੂਆਂ ਨੇ ਅਧਿਆਪਕ ਵਰਗ ਨੂੰ, 7 ਫਰਵਰੀ ਨੂੰ ਦਿਤੇ ਗਏ ਸਦੇ ਅਨੁਸਾਰ ਅਚਨਚੇਤੀ ਛੁਟੀ ਲੈ ਕੇ ਬਲਾਕ ਰੈਲੀਆਂ ਲਈ ਸਰਗਰਮ ਰਹਿਣ ਦਾ ਸੱਦਾ ਦਿੱਤਾ ਹੈ। ਆਗੂਆਂ ਨੇ ਦੁਹਰਾਇਆ ਹੈ ਕਿ ਤਨਖਾਹ ਕੱਟਣ ਵਰਗੇ ਗੈਰ ਕਾਨੂੰਨੀ ਆਦੇਸ਼ ਜਾਰੀ ਕਰਕੇ ਮੁਲਾਜ਼ਮ ਲਹਿਰ ਨੂੰ ਦਬਾਇਆ ਨਹੀਂ ਜਾ ਸਕਦਾ। ਮੁਖ ਸਕਤਰ ਦਾ ਕਹਿਣਾ ਹੈ ਕਿ ਮੁਲਾਜ਼ਮਾਂ ਨੂੰ ਬਹੁਤ ਕੁਝ ਦਿਤਾ ਜਾ ਚੁੱਕਾ ਹੈ ਭੁਲੇਖਾ-ਪਾਊ ਹੈ।

## ਅਹੁਦੇਦਾਰਾਂ ਦੀ ਚੋਣ

ਲੁਧਿਆਣਾ, 1 ਫਰਵਰੀ—(ਪ.ਪ) ਪੰਜਾਬ ਰੋਡਵੇਜ਼ ਕਰਮਚਾਰੀ ਦਲ ਲੁਧਿਆਣਾ ਦੀ ਚੋਣ ਸ: ਸੰਤੋਖ ਸਿੰਘ ਦੀ ਪ੍ਰਧਾਨਗੀ ਹੇਠ ਹੋਈ। ਜਿਸ ਅਨੁਸਾਰ ਸ: ਭਾਗ ਸਿੰਘ ਖੇਹਰਾ ਪ੍ਰਧਾਨ, ਸ: ਗੁਰਦੀਪ ਸਿੰਘ ਸੀਨੀਅਰ ਮੀਤ ਪ੍ਰਧਾਨ, ਸ: ਗੁਰਮੁਖ ਸਿੰਘ ਮੀਤ ਪ੍ਰਧਾਨ, ਸ੍ਰੀ ਦੀਨਾ ਨਾਥ ਜਨਰਲ ਸਕਤਰ, ਗੁਰਬਖਸ਼ ਸਿੰਘ ਜੁਆਇੰਟ ਸਕਤਰ, ਸ: ਪ੍ਰਮਜੀਤ ਸਿੰਘ ਸਹਾਇਕ ਕੈਸ਼ੀਅਰ, ਸ੍ਰੀ ਹਰੀ ਰਾਮ ਤੇ ਸ: ਜੋਰਾ ਸਿੰਘ ਪ੍ਰਚਾਰ ਸਕਤਰ, ਸ: ਸੰਤੋਖ ਸਿੰਘ ਦਫਤਰ ਸਕਤਰ ਤੇ ਸ: ਮਖਣ ਸਿੰਘ ਪ੍ਰੈਸ ਸਕਤਰ ਚੁਣੇ ਗਏ।

## ਬਿਜਲੀ ਦਾ ਮੰਦਾਹਾਲ

ਆਦਮਪੁਰ, 1 ਫਰਵਰੀ—ਹਲਕਾ ਆਦਮਪੁਰ ਦੇ ਪਿੰਡਾਂ ਵਿਚ ਬਿਜਲੀ ਦੀ ਇੰਨੀ ਮਾੜੀ ਹਾਲਤ ਹੈ ਕਿ ਸਾਰਾ ਸਾਰਾ ਦਿਨ ਬਿਜਲੀ ਬੰਦ ਰਹਿੰਦੀ ਹੈ। ਸਵੇਰ ਦੇ ਟਾਈਮ ਬਿਜਲੀ ਦੀ ਰੋਜ਼ਾਨਾ ਕੱਟ ਲਗਾਈ ਜਾਂਦੀ ਹੈ ਜਿਸ ਕਰਕੇ ਲੋਕਾਂ ਨੂੰ ਕਾਫੀ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਹੈ। ਲੋਕਾਂ ਦੀ ਬਿਜਲੀ ਵਿਭਾਗ ਦੇ ਉਚ ਅਫਸਰਾਂ ਤੋਂ ਮੰਗ ਹੈ ਕਿ ਇਸ ਵਲ ਤੁਰੰਤ ਧਿਆਨ ਦਿਤਾ ਜਾਵੇ ਤਾਂਕਿ ਲੋਕਾਂ ਨੂੰ ਆਉਣ ਵਾਲੀਆਂ ਮੁਸ਼ਕਲਾਂ ਤੋਂ ਬਚਾਇਆ ਜਾ ਸਕੇ।

## ਬੈਂਕ ਅਧਿਕਾਰੀਆਂ ਵਿਰੁਧ ਲੋਕਾਂ ਚ ਰੋਸ

ਮਾਛੀਵਾੜਾ 1 ਫਰਵਰੀ—(ਪਤਰ ਪਰੇਰਕ) ਇਥੋਂ 13 ਕਿਲੋ ਮੀਟਰ ਦੂਰ ਪਿੰਡ ਸ਼ੇਰਪੁਰ ਬੇਟ ਵਿਚ ਚਲ ਰਹੇ ਬੈਂਕ ਪੰਜਾਬ ਐਂਡ ਸਿੰਧ ਦੀ ਬਰਾਂਚ ਵਿਚ ਕੰਮ ਕਰ ਰਹੇ ਅਮਲੇ ਦੀ ਕਾਰ ਗੁਜ਼ਾਰੀ ਵਿਰੁਧ ਲੋਕਾਂ ਵਲੋਂ ਰੋਸ ਜ਼ਾਹਿਰ ਕੀਤਾ ਗਿਆ ਹੈ।

ਇਥੇ ਜਾਰੀ ਇਕ ਲਿਖਤੀ ਪ੍ਰੈਸ ਬਿਆਨ ਵਿਚ ਉਥੋਂ ਦੇ ਗੁਰਮੀਤ ਸਿੰਘ ਤੇ ਦਰਸ਼ਨ ਸਿੰਘ ਪੁਤਰ ਅਮਰ ਸਿੰਘ ਨੇ ਦੋਸ਼ ਲਾਇਆ ਹੈ ਕਿ ਗੌਰਮਿੰਟ ਦੀ ਗਰੀਬ ਵਰਗ ਨੂੰ ਘਟ ਦਰ ਤੇ ਸਬਸਿਡੀ ਵਾਲੀ ਸਕੀਮ ਅਧੀਨ, ਜਿਹਨਾਂ ਲੋਕਾਂ ਨੇ ਬੱਲਾਦ, ਰੇੜ੍ਹੀ ਆਦਿ ਵਰਗੇ ਕਰਜ਼ੇ ਪ੍ਰਾਪਤ ਕਰਨ ਲਈ ਕਰੀਬ 8.8 ਮਹੀਨੇ ਪਹਿਲਾਂ ਬੇਨਤੀ ਪੱਤਰ ਬੈਂਕ ਚ ਦਿਤੇ ਸਨ, ਨੂੰ ਸ਼ਰਤਾਂ ਪੂਰੀਆਂ ਕਰਨ ਦੇ ਬਾਵਜੂਦ ਵੀ ਦਫਤਰੀ ਚਕਰਾਂ ਚ ਪਾਇਆ ਗਿਆ ਹੈ।

ਉਹਨਾਂ ਉਚ ਅਧਿਕਾਰੀਆਂ ਪਾਸੋਂ ਪੁਰ ਜ਼ੋਰ ਮੰਗ ਕੀਤੀ ਹੈ ਕਿ ਉਕਤ ਮੁਸ਼ਕਲ ਨੂੰ ਹਲ ਕਰਕੇ, ਗਰੀਬ ਲੋਕਾਂ ਨੂੰ ਨਜਾਇਜ਼ ਖਰਚਿਆਂ ਤੋਂ ਬਚਾਇਆ ਜਾਏ।

## ਸ਼ਹੀਦੀ ਦਿਵਸ

ਮਾਨਸਾ, 1 ਫਰਵਰੀ (ਮਾਨ)—ਅਜ ਇਥੋਂ ਤਹਿਸੀਲ ਵਿਖੇ ਸ਼ਹੀਦੀ ਦਿਵਸ ਕਾਰਜਕਾਰੀ ਮੈਜਿਸਟਰੇਟ ਬੁਢਲਾਡਾ ਸ: ਅਜੈਬ ਸਿੰਘ ਪੀ.ਸੀ.ਐਸ. ਦੀ ਪ੍ਰਧਾਨਗੀ ਹੇਠ ਮਨਾਇਆ ਗਿਆ। ਜਿਸ ਵਿਚ ਜੁਡੀਸ਼ੀਅਲ ਜੱਜਾਂ, ਮਾਲ ਵਿਭਾਗ ਦੇ ਸਾਰੇ ਕਰਮਚਾਰੀਆਂ ਅਤੇ ਭਾਰੀ ਗਿਣਤੀ ਵਿਚ ਇਲਾਕਾ ਨਿਵਾਸੀਆਂ ਨੇ ਭਾਗ ਲਿਆ। ਪੰਜਾਬ ਪੁਲਸ ਦੀ ਗਾਰਦ ਟੁਕੜੀ ਨੇ ਆਪਣੇ ਹਥਿਆਰ ਉਲਟੇ ਕਰਕੇ ਕੌਮ ਦੇ ਸ਼ਹੀਦਾਂ ਨੂੰ ਸਲਾਮੀ ਦਿਤੀ। ਸਾਰਿਆਂ ਨੇ 2 ਮਿੰਟ ਦਾ ਮੌਨ ਧਾਰਿਆ।

## ਇਲਾਕਾ ਤਰਨਤਾਰਨ ਦੀਆਂ ਮੁਸ਼ਕਿਲਾਂ ਬਾਰੇ ਵਿਕਾਸ ਕਮੇਟੀ ਦੀ ਮੀਟਿੰਗ ਵਿਚ ਵਿਚਾਰਾਂ

ਤਰਨਤਾਰਨ 1 ਫਰਵਰੀ—(ਸਿਧੂ) ਵਿਕਾਸ ਕਮੇਟੀ ਤਰਨਤਾਰਨ ਸਬ ਡਵੀਜ਼ਨ ਦੀ ਇਕਤਰਤਾ ਨਗਰ ਪਾਲਕਾ ਤਰਨਤਾਰਨ ਵਿਖੇ ਡੀ.ਸੀ. ਅੰਮ੍ਰਿਤਸਰ ਸ: ਸਰਬਜੀਤ ਸਿੰਘ ਦੀ ਪ੍ਰਧਾਨਗੀ ਹੇਠ ਹੋਈ। ਇਸੇ ਇਕੱਠ ਦੌਰਾਨ ਇਲਾਕੇ ਅਤੇ ਸ਼ਹਿਰੀ ਲੋਕਾਂ ਨੂੰ ਦਰਪੇਸ਼ ਆ ਰਹੀਆਂ ਮੁਸ਼ਕਲਾਂ ਬਾਰੇ ਵਿਚਾਰ ਵਟਾਂਦਰਾ ਕੀਤਾ ਗਿਆ। ਮੀਟਿੰਗ ਦੌਰਾਨ ਤਰਨਤਾਰਨ ਸ਼ਹਿਰ ਵਿਚ ਬਸਾਂ ਦੇ ਦਾਖਲੇ ਤੇ ਲਾਈ ਗਈ ਪਾਬੰਦੀ ਦਾ ਮਸਲਾ ਹੀ ਭਾਰੂ ਰਿਹਾ। ਹੋਰ ਗਲਬਾਤ ਤੋਂ ਇਲਾਵਾ ਇਲਾਕਾ ਭਲਾਈ ਕਮੇਟੀ ਤਰਨਤਾਰਨ ਦੇ ਨੁਮਾਇੰਦਿਆਂ ਨਾਲ ਬਸਾਂ ਸ਼ਹਿਰ ਵਿਚੋਂ ਦੀ ਹੋ ਕੇ ਜਾਣ ਦਾ ਮਸਲਾ ਸੁਲਝਾਉਣ ਦਾ ਯਤਨ ਕੀਤਾ ਗਿਆ। ਭਲਾਈ ਕਮੇਟੀ ਦੇ ਕਨਵੀਨਰ ਜਤਿੰਦਰ ਪੰਨੂੰ ਅਤੇ ਸਕੱਤਰ ਸਵਿੰਦਰ ਸਿੰਘ ਬਾਜਵਾ, ਸ: ਧਰਮ ਸਿੰਘ ਬਾਊ, ਇੰਦਰਜੀਤ ਗਾਹੀਆਂ ਸ: ਸੰਤੋਖ ਸਿੰਘ ਆਦਿ ਆਗੂਆਂ ਨੇ ਸਪਸ਼ਟ ਕੀਤਾ ਕਿ ਬਸਾਂ ਦੇ ਦਾਖਲੇ ਸਬੰਧੀ ਅਤੇ ਐਸ. ਡੀ. ਐਮ ਤਰਨਤਾਰਨ ਦੇ ਤਬਾਦਲੇ ਬਾਰੇ ਮੰਗਾਂ ਪੂਰੀਆਂ ਕਰਨ ਤਕ ਉਹਨਾਂ ਦਾ ਸੰਘਰਸ਼ ਜਾਰੀ ਰਹੇਗਾ ਅਤੇ 7 ਫਰਵਰੀ ਦੀ ਹੜਤਾਲ ਦੀਆਂ ਤਿਆਰੀਆਂ ਜ਼ੋਰ ਸ਼ੋਰ ਨਾਲ ਸ਼ੁਰੂ ਕਰ ਦਿਤੀਆਂ ਗਈਆਂ ਹਨ। ਆਗੂਆਂ ਨੇ ਕਿਹਾ ਕਿ ਬੀਤੇ ਸਮੇਂ ਕਿਸੇ ਵੀ ਅਫਸਰ ਨੇ ਆਪਣੇ ਭਰੋਸੇ ਤੇ ਅਮਲ ਨਹੀਂ ਕੀਤਾ। ਇਸ ਲਈ ਹੁਣ ਕੇਵਲ ਜ਼ਬਾਨੀ ਭਰੋਸਿਆਂ ਤੇ ਇਤਬਾਰ ਨਹੀਂ ਕੀਤਾ ਜਾਏਗਾ। ਸਗੋਂ ਅਮਲ ਦੇ ਅਧਾਰ ਤੇ ਹੀ ਫੈਸਲਾ ਕੀਤਾ ਜਾਏਗਾ। ਸ਼ਹਿਰੀ ਲੋਕਾਂ ਨੇ ਡੀ.ਸੀ ਦੇ ਨੋਟਿਸ ਵਿਚ ਖਰਾਬ ਸੜਕਾਂ, ਸਿਵਲ ਹਸਪਤਾਲ ਦੀ ਭੈੜੀ ਹਾਲਤ ਵਾਟਰ ਸਪਲਾਈ ਸਟਰੀਟ ਲਾਈਟਾਂ ਦੇ ਮਸਲੇ ਲਿਆਂਦੇ।

## ਲਿਖਾਰੀ ਸਭਾ ਦੀ ਮੀਟਿੰਗ ਮੁਲਤਵੀ

ਸਮਰਾਲਾ, 1 ਫਰਵਰੀ (ਪ. ਪ.)—ਪੰਜਾਬੀ ਲਿਖਾਰੀ ਸਭਾ ਰਾਮਪੁਰ ਦੀ 5 ਫਰਵਰੀ ਨੂੰ ਹੋਣ ਵਾਲੀ ਮੀਟਿੰਗ ਮੁਲਤਵੀ ਕਰ ਦਿਤੀ ਗਈ ਹੈ। ਇਹ ਸੂਚਨਾ ਦਿੰਦਿਆਂ ਸਭਾ ਦੇ ਜਨਰਲ ਸਕੱਤਰ ਸੁਰਿੰਦਰ ਰਾਮਪੁਰੀ ਨੇ ਦਸਿਆ ਹੈ ਕਿ ਇਹ ਮੀਟਿੰਗ ਇਸ ਕਰਕੇ ਮੁਲਤਵੀ ਹੋਈ ਹੈ ਤਾਂ ਕਿ ਸਾਰੇ ਮੈਂਬਰ ਪੰਜਾਬੀ ਸਾਹਿਤ ਸਭਾ (ਰਜਿ.) ਸਮਰਾਲਾ ਵਲੋਂ ਉਸੇ ਦਿਨ ਸਮਰਾਲਾ ਸੀਨੀਅਰ ਸੈਕੰਡਰੀ ਸਕੂਲ ਵਿਖੇ ਆਯੋਜਿਤ ਕੀਤੇ ਜਾਣ ਵਾਲੇ 'ਸੁਖਦੇਵ ਮਾਦਪੁਰੀ ਸਨਮਾਨ ਸਮਾਰੋਹ' ਵਿਚ ਭਾਗ ਲੈ ਸਕਣ।

## ਭੁੱਕੀ ਤੇ ਸ਼ਰਾਬ ਬਰਾਮਦ

ਸੇਰਪੁਰ, 1 ਫਰਵਰੀ (ਪਤਰ ਪ੍ਰੇਰਕ)—ਜ਼ਿਲਾ ਪੁਲਿਸ ਸੰਗਰੂਰ ਨੇ ਵਖ ਵਖ ਥਾਵਾਂ ਤੋਂ ਛਾਪੇ ਮਾਰਕੇ 48 ਬੋਤਲਾਂ ਸ਼ਰਾਬ ਬ੍ਰਾਮਦ ਕੀਤੀ ਹੈ। ਸੇਵਾ ਸਿੰਘ, ਕੁਲਦੀਪ ਸਿੰਘ ਸਹਿਬਾਜ਼ਪੁਰ, ਅਮਰੀਕ ਸਿੰਘ ਦਾਬਨ ਖੇੜੀ ਤੇ ਲਾਲ ਦਾਸ ਰੁੜਕੇ ਕਲਾਂ ਨੂੰ ਗ੍ਰਿਫਤਾਰ ਕਰਕੇ 10 ਕੁਇੰਟਲ ਭੁਕੀ ਬ੍ਰਾਮਦ ਕਰਵਾਈ ਹੈ। ਜ਼ਿਲਾ ਪੁਲਸ ਮੁਖੀ ਸ: ਗਿਆਨ ਸਿੰਘ ਅਨੁਸਾਰ ਜ਼ਿਲੇ ਵਿਚ ਸਮਗਲਰਾਂ ਵਿਰੁਧ ਸਖਤ ਕਾਰਵਾਈ ਕੀਤੀ ਜਾ ਰਹੀ ਹੈ।

# ਅਕਾਲੀ ਪੱਤ੍ਰਕਾ

## ਡਾਕਟਰਾਂ ਦੀ ਹੜਤਾਲ

ਪਿਛਲੇ ਦਿਨ ਭਾਵ 2 ਫਰਵਰੀ ਤੋਂ ਪੰਜਾਬ ਭਰ ਦੇ ਸਾਰੇ ਦੇ ਸਾਰੇ ਸਰਕਾਰੀ ਡਾਕਟਰਾਂ ਨੇ ਹੜਤਾਲ ਆਰੰਭ ਕਰ ਦਿੱਤੀ ਹੋਈ ਹੈ। ਇਹ ਹੜਤਾਲ ਡਾਕਟਰਾਂ ਵਲੋਂ ਪੇਸ਼ ਉਨ੍ਹਾਂ ਮੰਗਾਂ ਨੂੰ ਲੈ ਕੇ ਕੀਤੀ ਗਈ ਜਿਨ੍ਹਾਂ ਨੂੰ ਪੰਜਾਬ ਸਰਕਾਰ ਨੇ ਅਜੇ ਤਕ ਪ੍ਰਵਾਨ ਨਹੀਂ ਕੀਤਾ। ਡਾਕਟਰਾਂ ਦੀਆਂ ਮੰਗਾਂ ਸਭ ਜਾਇਜ਼ ਹਨ, ਅਸੀਂ ਇਸ ਬਾਰੇ ਕੁਝ ਨਹੀਂ ਕਹਿੰਦੇ, ਪਰ ਏਨਾ ਜ਼ਰੂਰ ਕਹਾਂਗੇ ਕਿ ਸਭ ਮੰਗਾਂ ਨਾਜਾਇਜ਼ ਵੀ ਨਹੀਂ। ਹੱਕੀ ਮੰਗਾਂ ਪ੍ਰਵਾਨ ਕਰ ਲਈਆਂ ਜਾਣੀਆਂ ਚਾਹੀਦੀਆਂ ਹਨ। ਇਕ ਗਲ ਤੋਂ ਅਸੀਂ ਸਖ਼ਤ ਹੈਰਾਨ ਹਾਂ ਕਿ ਸਰਕਾਰ ਆਪਣੇ ਮੁਲਾਜ਼ਮਾਂ ਦੀ ਕੋਈ ਵੀ ਮੰਗ ਹੜਤਾਲ ਕਰਨ ਤੋਂ ਬਿਨ੍ਹਾਂ ਪ੍ਰਵਾਨ ਨਹੀਂ ਕਰਦੀ। ਜਦ ਮੁਲਾਜ਼ਮ ਜਥੇਬੰਦੀਆਂ ਆਪਣੀਆਂ ਮੰਗਾਂ ਸਰਕਾਰ ਦੇ ਸਾਹਮਣੇ ਪੇਸ਼ ਕਰਦੀਆਂ ਹਨ ਤਾਂ ਉਸ ਸਮੇਂ ਹੀ ਸਰਕਾਰ ਨੂੰ ਇਹ ਨਿਤਾਰਾ ਕਰ ਲੈਣਾ ਚਾਹੀਦਾ ਹੈ ਕਿ ਕਿਹੜੀਆਂ ਮੰਗਾਂ ਜਾਇਜ਼ ਹਨ, ਜਿਹੜੀਆਂ ਜਾਇਜ਼ ਤੇ ਮੰਨਣਯੋਗ ਹੋਣ ਉਨ੍ਹਾਂ ਨੂੰ ਤੁਰੰਤ ਪ੍ਰਵਾਨ ਕਰ ਲੈਣਾ ਚਾਹੀਦਾ ਹੈ ਤੇ ਬਾਕੀ ਮੰਗਾਂ ਬਾਰੇ ਜਥੇਬੰਦੀਆਂ ਨਾਲ ਗਲਬਾਤ ਕਰਕੇ ਮਾਮਲਾ ਤੈਅ ਹੋ ਸਕਦਾ ਹੈ। ਇਹ ਤਾਂ ਹੋ ਹੀ ਨਹੀਂ ਸਕਦਾ ਕਿ ਪੜ੍ਹੇ ਲਿਖੇ ਤੇ ਸੂਝਵਾਨ ਕਰਮਚਾਰੀ ਨੇਤਾ ਕੋਈ ਹਠ ਧਰਮੀ ਵਿਖਾਉਣ। ਜਿਨੀਆਂ ਵੀ ਮੰਗਾਂ ਕੋਈ ਜਥੇਬੰਦੀ ਪੇਸ਼ ਕਰਦੀ ਹੈ ਉਸ ਵਿਚਲੀਆਂ ਜਾਇਜ਼ ਮੰਗਾਂ ਨੂੰ ਜੇ ਭਰਵਾਂ ਹੁੰਗਾਰਾ ਦੇ ਦਿੱਤਾ ਜਾਵੇ ਤਾਂ ਹੜਤਾਲ ਦੀ ਨੌਬਤ ਆ ਹੀ ਨਹੀਂ ਸਕਦੀ। ਪਰ ਸਰਕਾਰ ਪਹਿਲਾਂ ਪੂਰੀ ਤਰ੍ਹਾਂ ਕਠੋਰਤਾ ਵਾਲੀ ਨੀਤੀ ਅਖ਼ਤਿਆਰ ਕਰਦੀ ਹੈ ਮੁਲਾਜ਼ਮ ਦੀਆਂ ਮੰਗਾਂ ਵਲੋਂ ਲਾਪ੍ਰਵਾਹ ਹੋ ਕੇ 'ਮੈਂ ਨਾ ਮਾਨੂੰ' ਵਾਲੀ ਨੀਤੀ ਧਾਰਨ ਕਰ ਲਿਆ ਕਰਦੀ ਹੈ। ਜਦ ਹੜਤਾਲਾਂ, ਮੁਜ਼ਾਹਰੇ, ਧਰਨੇ ਹੁੰਦੇ ਹਨ ਤਾਂ ਜਾ ਕੇ ਸਰਕਾਰ ਨੂੰ ਹੋਸ਼ ਆਉਂਦੀ ਹੈ ਤੇ ਮੰਗਾਂ ਪ੍ਰਵਾਨ ਕਰ ਲੈਂਦੀ ਹੈ। ਜਿਹੜੀ ਮੰਗ ਹੜਤਾਲ ਕਰਨ ਤੋਂ ਪਹਿਲਾਂ ਨਾਜਾਇਜ਼ ਸੀ ਤਾਂ ਉਹ ਹੜਤਾਲ ਤੋਂ ਬਾਦ ਜਾਇਜ਼ ਕਿਵੇਂ ਹੋ ਗਈ। ਸਰਕਾਰ ਦੀ ਤਾਂ ਉਹ ਹੀ ਬੱਕਰੀ ਵਾਲੀ ਨੀਤੀ ਹੋਈ, ਪਈ ਦੁਧ ਤਾਂ ਦੇਣਾ ਹੈ ਪਰ ਮੇਂਗਣਾਂ ਪਾ ਕੇ। ਬੀਤੇ ਵਿਚ ਵਖ ਵਖ ਮੁਲਾਜ਼ਮ ਜਥੇਬੰਦੀਆਂ ਵਲੋਂ ਹੜਤਾਲਾਂ ਹੁੰਦੀਆਂ ਰਹੀਆਂ ਹਨ, ਮੰਗਾਂ ਹੜਤਾਲਾਂ ਤੋਂ ਬਾਦ ਪ੍ਰਵਾਨ ਹੋਈਆਂ, ਹੜਤਾਲਾਂ ਦੇ ਕਾਰਨ ਸਰਕਾਰ ਦਾ ਤੇ ਆਮ ਲੋਕਾਂ ਦਾ ਜੋ ਨੁਕਸਾਨ ਹੋਇਆ ਉਸ ਲਈ ਕੌਣ ਜ਼ੁੰਮੇਵਾਰ ਹੈ। ਪਿਛਲੇ ਦਿਨੀਂ ਪੰਜਾਬ ਰੋਡਵੇਜ਼ ਵਾਲਿਆਂ ਨੇ ਹੜਤਾਲ ਕੀਤੀ ਸੀ, ਜਿਸ ਕਾਰਨ ਜਿਥੇ ਲੱਖਾਂ ਰੁਪੈ ਦੀ ਆਮਦਨ ਤੋਂ ਸਰਕਾਰ ਨੂੰ ਹੱਥ ਧੋਣੇ ਪਏ, ਉਥੇ ਆਮ ਜਨ ਜੀਵਨਵੀ ਬਿਲਕੁਲ ਠੱਪ ਹੋ ਕੇ ਰਹਿਗਿਆ ਸੀ। ਸਰਕਾਰ ਨੇ ਅਜੇ ਤਕ ਰੋਡਵੇਜ਼ ਕਾਮਿਆਂ ਦੀ ਕੋਈ ਵੀ ਮੰਗ ਪ੍ਰਵਾਨ ਨਹੀਂ ਕੀਤੀ ਜੇ ਨੀਤੀ ਏਸੇ ਤਰ੍ਹਾਂ ਦੀ ਹੀ ਰਹੀ ਤਾਂ ਇਹ ਉਦੋਂ ਪ੍ਰਵਾਨ ਕੀਤੀਆਂ ਜਾਣਗੀਆਂ ਜਦ ਮੁੜ ਲੰਬੀ ਹੜਤਾਲ ਅਰੰਭ ਕੀਤੀ ਜਾਵੇਗੀ। ਸਰਕਾਰ ਨੂੰ ਆਪਣੀ ਇਹ ਨੀਤੀ ਤਬਦੀਲ ਕਰਨੀ ਚਾਹੀਦੀ ਹੈ ਤਾਂਕਿ ਆਮ ਲੋਕਾਂ ਨੂੰ ਕਿਸੇ ਪ੍ਰੇਸ਼ਾਨੀ ਦਾ ਸਾਹਮਣਾ ਨਾ ਕਰਨਾ ਪਵੇ। ਇਸ ਵੇਲੇ ਪੰਜਾਬ ਭਰ ਵਿਚ ਪੀ.ਸੀ.ਐਮ.ਐਸ.-2 ਦੇ ਸੱਦੇ ਉਪਰ ਡਾਕਟਰਾਂ ਨੇ ਹੜਤਾਲ ਕਰ ਰਖੀ ਹੈ। ਹਸਪਤਾਲਾਂ ਦੇ ਕੰਮ ਕਾਜ ਠੱਪ ਪਏ ਹਨ। ਵਿਚਾਰੇ ਮਰੀਜ਼ਾਂ ਨੂੰ ਸਖ਼ਤ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਡਾਕਟਰਾਂ ਦੀ ਮੁਖ ਮੰਗ ਇਹ ਹੈ ਕਿ ਉਨ੍ਹਾਂ ਨੂੰ ਕੇਂਦਰ ਦੇ ਡਾਕਟਰਾਂ ਦੇ ਬਰਾਬਰ ਪੇ ਸਕੇਲ ਦਿਤੇ ਜਾਣ। ਤਿੰਨ ਸਮਾਂ ਬੱਧ ਤਰੱਕੀਆਂ ਵੀ ਮਿਲਣ। ਪੇਂਡੂ ਖੇਤਰਾਂ ਵਿਚ ਕੰਮ ਕਰਦੇ ਡਾਕਟਰਾਂ ਨੂੰ ਬਿਹਤਰ ਸਹੂਲਤਾਂ ਦਿਤੀਆਂ ਜਾਣ। ਇਸ ਦੇ ਇਲਾਵਾ 50ਪ੍ਰਤੀਸ਼ਤ ਨਾਨ ਪ੍ਰੈਕਟਿਸਿੰਗ ਅਲਾਊਂਸ ਤੇ ਕੇਂਦਰ ਦੇ ਡਾਕਟਰਾਂ ਦੇ ਬਰਾਬਰ ਦਾ ਸਵਾਰੀ ਭੱਤਾ ਵੀ ਦਿਤਾ ਜਾਵੇ। ਉਨ੍ਹਾਂ ਦੀ ਇਹ ਮੰਗ ਹੈ ਕਿ ਜਦ ਹਰਿਆਣਾ ਸਰਕਾਰ ਆਪਣੇ ਡਾਕਟਰਾਂ ਨੂੰ ਕੇਂਦਰ ਪੱਧਰ ਦੇ ਪੇ ਸਕੇਲ ਦੇ ਰਿਹਾ ਹੈ ਤਾਂ ਕੀ ਕਾਰਨ ਹੈ ਕਿ ਪੰਜਾਬ ਦੇ ਡਾਕਟਰਾਂ ਨੂੰ ਇਹ ਪੇ ਸਕੇਲ ਨਹੀਂ ਦਿੱਤੇ ਜਾ ਰਹੇ। ਜਦੋਂ ਕਿ ਪੰਜਾਬ ਸਰਕਾਰ ਇਹ ਫ਼ਾਰਮੂਲਾ ਪ੍ਰਵਾਨ ਕਰ ਚੁੱਕੀ ਹੋਈ ਹੈ ਕਿ ਪੰਜਾਬ ਸਰਕਾਰ ਦੇ ਮੁਲਾਜ਼ਮਾਂ ਨੂੰ ਉਹ ਹੀ ਗਰੇਡ ਦਿਤੇ ਜਾਣਗੇ ਜੋ ਸਮੇਂ ਸਮੇਂ ਕੇਂਦਰੀ ਸਰਕਾਰ ਦੇ ਮੁਲਾਜ਼ਮਾਂ ਨੂੰ ਮਿਲਦੇ ਹਨ। ਹਿਮਾਚਲ ਪ੍ਰਦੇਸ਼ ਦੇ ਡਾਕਟਰ ਵੀ ਪਰ ਤੋਲ ਰਹੇ ਹਨ ਤੇ ਆਪਣਾ ਸਮਰਥਨ ਪੰਜਾਬ ਦੇ ਹੜਤਾਲੀ ਡਾਕਟਰਾਂ ਨੂੰ ਦੇ ਰਹੇ ਹਨ। ਕਿਉਂਕਿ ਹਿਮਾਚਲ ਸਰਕਾਰ ਦਾ ਆਪਣੇ ਮੁਲਾਜ਼ਮਾਂ ਨਾਲ ਇਹ ਵਾਅਦਾ ਹੈ ਕਿ ਉਨ੍ਹਾਂ ਨੂੰ ਉਹ ਹੀ ਪੇ ਸਕੇਲ ਮਿਲਣਗੇ ਜੋ ਪੰਜਾਬ ਦੇ ਮੁਲਾਜ਼ਮਾਂ ਨੂੰ ਮਿਲਣਗੇ। ਇੰਜ ਜੇ ਪੰਜਾਬ ਸਰਕਾਰ ਨੇ ਡਾਕਟਰਾਂ ਨਾਲ ਕੋਈ ਸਮਝੌਤਾ ਨਾ ਕੀਤਾ ਤਾਂ ਸੰਭਵ ਹੈ ਇਹ ਹੜਤਾਲ ਹੋਰ ਫੈਲ ਜਾਵੇ। ਜ਼ਿੰਦਗੀ ਸਭ ਤੋਂ ਕੀਮਤੀ ਵਸਤੂ ਹੈ ਤੇ ਡਾਕਟਰ, ਮਰੀਜ਼ ਨੂੰ ਮੌਤ ਦੇ ਮੂੰਹ ਵਿਚੋਂ ਖਿਚ ਕੇ ਜੀਵਨ ਪ੍ਰਦਾਨ ਕਰਦੇ ਹਨ। ਇਹ ਠੀਕ ਹੈ ਕਿ ਐਮਰਜੈਂਸੀ ਸੇਵਾਵਾਂ ਚਾਲੂ ਰਖੀਆਂ ਗਈਆਂ ਹਨ, ਪਰ ਹੜਤਾਲ ਦੇ ਕਾਰਨ ਇਹ ਵੀ ਪੂਰੀ ਤਰ੍ਹਾਂ ਸੰਭਵ ਨਹੀਂ ਹੋ ਸਕਦੀਆਂ। ਪੰਜਾਬ ਦੇ ਆਮ ਲੋਕ ਗੁਰਬਤ ਦੀ ਕਿਸ ਚੱਕੀ ਵਿਚ ਪਿਸ ਰਹੇ ਹਨ, ਇਹ ਗੱਲ ਸਰਕਾਰ ਤੋਂ ਛੁਪੀ ਨਹੀਂ। ਪ੍ਰਾਈਵੇਟ ਡਾਕਟਰਾਂ ਦੇ ਇਲਾਜ ਏਨੇ ਮਹਿੰਗੇ ਹਨ ਕਿ ਸਾਧਾਰਨ ਆਦਮੀ ਉਧਰ ਮੂੰਹ ਕਰਨ ਦੀ ਜੁਰਅਤ ਨਹੀਂ ਰਖਦਾ। ਅੱਜ ਦੇ ਸਰਕਾਰੀ ਹਸਪਤਾਲ ਹੀ ਹਨ ਜਿਥੋਂ ਮਰੀਜ਼ਾਂ ਨੂੰ ਕੁਝ ਰਾਹਤ ਮਿਲਦੀ ਹੈ, ਜੇ ਇਹ ਰਾਹਤ ਵੀ ਬੰਦ ਹੋ ਗਈ ਤਾਂ ਆਮ ਲੋਕਾਂ ਦਾ ਕੀ ਬਣੇਗਾ ? ਕੀ ਉਹ ਮੌਤ ਦੇ ਮੂੰਹ ਵਲ ਧਕੇਲੇ ਨਹੀਂ ਜਾਣਗੇ, ਇਹ ਗਲ ਸਰਕਾਰ ਨੂੰ ਧਿਆਨ ਵਿਚ ਰਖਣੀ ਚਾਹੀਦੀ ਹੈ ਤੇ ਜਿਵੇਂ ਵੀ ਹੋਵੇ ਇਸ ਮਸਲੇ ਦਾ ਕੋਈ ਵੀ ਹੱਲ ਤਲਾਸ਼ ਕਰੇ।

ਅਸੀਂ ਸਰਕਾਰੀ ਡਾਕਟਰਾਂ ਨੂੰ ਵੀ ਇਹ ਮਸ਼ਵਰਾ ਦੇਵਾਂਗੇ ਕਿ ਉਹ ਵੀ ਹੜਤਾਲ ਕਰਨ ਤੋਂ ਪਹਿਲਾਂ ਆਪਣੇ ਉਚੇ ਸੁਚੇ ਫ਼ਰਜ਼ਾਂ ਦੀ ਪਛਾਣ ਕਰਨ। ਡਾਕਟਰ ਦਾ ਦਰਜਾ ਬਹੁਤ ਉਚਾ ਹੈ ਤੇ ਇਨ੍ਹਾਂ ਦਾ ਨਾਂ ਰੱਬ ਤੋਂ ਦੂਜੇ ਨੰਬਰ ਉਪਰ ਹੈ। ਉਹ ਕੋਈ ਸਾਧਾਰਨ ਕਰਮਚਾਰੀ ਨਹੀਂ, ਬਹੁਤ ਵੱਡੇ ਰੁਤਬੇ ਦੇ ਮਾਲਕ ਹਨ। ਉਨ੍ਹਾਂ ਨੂੰ ਆਪਣੀ ਹੜਤਾਲ ਸ਼ੁਰੂ ਕਰਨ ਤੋਂ ਪਹਿਲਾਂ ਸਾਰੇ ਪੱਖ ਚੰਗੀ ਤਰ੍ਹਾਂ ਵਿਚਾਰਨੇ ਚਾਹੀਦੇ ਹਨ। ਝਗੜਾ ਸਰਕਾਰ ਨਾਲ ਹੈ, ਆਮ ਲੋਕਾਂ ਨਾਲ ਨਹੀਂ। ਉਨ੍ਹਾਂ ਦੀ ਹੜਤਾਲ ਕੋਈ ਰੋਡਵੇਜ਼ ਕਾਮਿਆਂ ਦੀ ਹੜਤਾਲ ਨਹੀਂ। ਜੇ ਕੋਈ ਅੱਜ ਸਫ਼ਰ ਨਹੀਂ ਕਰ ਸਕਿਆ ਤਾਂ ਕਲ੍ਹ ਕਰ ਲਵੇਗਾ। ਏਥੇ ਤਾਂ ਜ਼ਿੰਦਗੀ ਦੇ ਸਫ਼ਰ ਦਾ ਸੁਆਲ ਹੈ। ਜਿਹੜੀ ਚਲੀ ਗਈ ਮੁੜ ਵਾਪਸ ਨਹੀਂ ਆਉਂਦੀ। ਇਸ ਨੁਕਤੇ ਨੂੰ ਖਿਆਲ ਵਿੱਚ ਰਖ ਕੇ ਡਾਕਟਰ ਆਪਣੀਆਂ ਮੰਗਾਂ ਇਸ ਢੰਗ ਨਾਲ ਮਨਵਾਉਣ ਦਾ ਸਾਧਨ ਵਰਤਣ ਜਿਸ ਨਾਲ ਮਰੀਜ਼ਾਂ ਨੂੰ ਕਿਸੇ ਕਿਸਮ ਦਾ ਕੋਈ ਸੰਕਟ ਪੇਸ਼ ਨਾ ਆਵੇ। ਅਸੀਂ ਆਸ ਕਰਦੇ ਹਾਂ ਸਰਕਾਰ ਤੇ ਡਾਕਟਰ, ਦੋਵੇਂ ਧਿਰਾਂ ਸਾਡੇ ਮਸ਼ਵਰੇ ਵੱਲ ਹਮਦਰਦਾਨਾ ਧਿਆਨ ਦੇਣਗੀਆਂ।

-ਰਤਨੇਸ਼ ਸਿੰਘ ਸੋਢੀ

## ਹਥਿਆਰਾਂ ਦੀ ਮਾਨਵੀ ਵਰਤੋਂ

ਪਿਛਲੇ ਮਹੀਨੇ ਆਈ.ਐਨ.ਆਫ.ਸੰਧੀ ਦੀ ਪਹਿਲੀ ਵਰ੍ਹੇਗੰਢ ਮਨਾਈ ਗਈ। ਮੌਕੇ ਉਤੇ ਪੱਛਮ ਅਤੇ ਪੂਰਬ ਵਿਚ ਅਨੇਕ ਲੋਕਾਂ ਨੇ ਇਸ ਸੰਬੰਧੀ ਹੋਈ ਤਰੱਕੀ ਵੱਲ ਧਿਆਨ ਦਿੱਤਾ। ਕੀ ਇਸ ਸੰਧੀ ਦੀ ਪੂਰਤੀ ਮਿਥੇ ਅਨੁਸਾਰ ਹੋ ਰਹੀ ਹੈ ? ਮਾਸਕੋ ਵਿਖੇ ਸੋਵੀਅਤ ਯੂਨੀਅਨ ਦੇ ਰਖਿਆ ਮੰਤਰਾਲੇ ਦੀ ਇਮਾਰਤ ਵਿਚ ਨਿਊਕਲਿਆਈ ਖਤਰਾ ਘਟਾਉਣ ਸੰਬੰਧੀ ਕੇਂਦਰ ਸਥਿਤ ਹੈ। ਉਹਦਾ ਮੁਖੀ ਮੇਜਰ-ਜਰਨੈਲ ਵਲਾਦੀਮੀਰ ਮੇਦਵੇਦੇਵ ਹੈ। ਅਜਿਹੇ ਅਮਰੀਕੀ ਕੇਂਦਰ ਦਾ ਕੰਮ ਇਸ ਸੰਧੀ ਦੀ ਪੂਰਤੀ ਉਤੇ ਨਜ਼ਰ ਰੱਖਣਾ ਹੈ। ਮੈਂ ਇਹ ਸਵਾਲ ਵਲਾਦੀਮੀਰ ਮੇਦਵੇਦੇਵ ਨੂੰ ਹੀ ਕੀਤਾ। ਪਹਿਲਾ ਕਾਰਜ ਖਤਮ ਕੀਤੇ ਜਾਣ ਵਾਲੇ ਮਿਜ਼ਾਈਲਾਂ ਦੀ ਤੇ ਉਨ੍ਹਾਂ ਦੇ ਲਾਂਚਰਾਂ ਦੀ ਗਿਣਤੀ ਬਾਰੇ ਮੁਢਲੇ ਵੇਰਵੇ ਦਾ ਵਟਾਂਦਰਾ ਹੈ। ਦੂਜਾ ਕਾਰਜ ਘੋਖ-ਪੜਤਾਲਾਂ ਬਾਰੇ ਭਾਵ ਦੋਵਾਂ ਧਿਰਾਂ ਵਲੋਂ ਮਿਜ਼ਾਈਲਾਂ ਨੂੰ ਤਬਾਹ ਕੀਤੇ ਜਾਣ ਦੀਆਂ ਪੜਤਾਲੀਆ ਕਾਰਜ-ਵਿਧੀਆਂ ਬਾਰੇ ਹੈ।

ਸੰਧੀ ਇਕ ਜੂਨ 1988ਨੂੰ ਲਾਗੂ ਹੋਈ ਸੀ। ਜਰਨੈਲ ਨੇ ਦੱਸਿਆ ਕਿ ਉਸ ਮਗਰੋਂ ਦੇ ਪਹਿਲੇ ਛੇ ਮਹੀਨਿਆਂ ਵਿਚ ਦੋਵਾਂ ਕੇਂਦਰਾਂ ਦੀਆਂ ਅਮਲੀ ਸਰਗਰਮੀਆਂ ਦੋ ਪੜਾਵਾਂ ਵਿਚ ਹੋਈਆਂ। ਜੁਲਾਈ ਅਗਸਤ ਵਾਲੇ ਪਹਿਲੇ ਪੜਾਅ ਵਿਚ ਦੋਵਾਂ ਧਿਰਾਂ ਨੇ ਮੁੱਢਲੇ ਵੇਰਵੇ ਦੀ ਦਰੁਸਤੀ ਦੀ ਪੜਤਾਲ ਕੀਤੀ। ਸੋਵੀਅਤ ਧਿਰ ਨੇ ਅਮਰੀਕਾ ਵਿਚ ਅਤੇ ਅਜਿਹੇ ਮਿਜ਼ਾਈਲਾਂ ਵਾਲੇ ਪੱਛਮੀ ਯੂਰਪੀ ਦੇਸ਼ਾਂ ਵਿਚ ਸਾਰੀਆਂ ਪਰਸੰਗਕ ਸੰਸਥਾਵਾਂ ਵਿਚ 32 ਪੜਤਾਲਾਂ ਕੀਤੀਆਂ। ਅਮਰੀਕਾ ਨੇ ਸੋਵੀਅਤ ਯੂਨੀਅਨ ਵਿਚ ਅਤੇ ਇਹਦੇ ਇਤਿਹਾਦੀਆਂ, ਪੂਰਬੀ ਜਰਮਨੀ ਅਤੇ ਚੈਕੋਸਲੋਵਾਕੀਆ ਵਿਚ ਸਾਰੀਆਂ ਸੰਸਥਾਵਾਂ ਦੀਆਂ 117 ਪੜਤਾਲਾਂ ਕੀਤੀਆਂ।

ਇਹ ਪੜਾਅ ਠੀਕ ਠਾਕ ਪੂਰਾ ਹੋ ਗਿਆ। ਦੋਵਾਂ ਧਿਰਾਂ ਨੇ ਮੁਢਲੇ ਵੇਰਵੇ ਦੀ ਪੁਸ਼ਟੀ ਕੀਤੀ। ਦੂਜਾ ਪੜਾਅ ਅਜੇ ਚੱਲ ਰਿਹਾ ਹੈ। ਦੋਵੇਂ ਧਿਰਾਂ ਕੱਟਾ-ਪੜਤਾਲਾਂ ਕਰ ਰਹੀਆਂ ਹਨ ਅਤੇ ਮਿਜ਼ਾਈਲਾਂ ਖਤਮ ਕੀਤੇ ਜਾਣ ਦੇ ਸਥਾਨਾਂ ਉੱਤੇ ਪੜਤਾਲਾਂ ਨੇਪਰੇ ਚਾੜ੍ਹ ਰਹੀਆਂ ਹਨ। ਮਿਜ਼ਾਈਲਾਂ ਤਬਾਹ ਕਰਨ ਦਾ ਕੰਮ ਮੁੱਢਲੇ ਵੇਰਵੇ ਦੀ ਪੜਤਾਲ ਤੋਂ ਮਗਰੋਂ ਤੁਰੰਤ ਸ਼ੁਰੂ ਹੋ ਗਿਆ। ਸੋਵੀਅਤ ਯੂਨੀਅਨ ਵਿਚ ਅਜਿਹੇ ਅੱਠ ਸਥਾਨ ਹਨ ਅਤੇ ਅਮਰੀਕਾ ਵਿਚ ਪੰਜ। ਅਮਰੀਕਾ ਨੇ 165 ਅਜਿਹੀਆਂ ਪੜਤਾਲਾਂ ਕੀਤੀਆਂ ਅਤੇ ਸੋਵੀਅਤ ਯੂਨੀਅਨ ਨੇ 40 ਕੀਤੀਆਂ ਹਨ।

ਆਈ.ਐਨ.ਐਫ. ਸੰਧੀ ਦੀ ਪੂਰਤੀ ਕੋਈ ਸਰਲ ਅਮਲ ਨਹੀਂ ਹੈ। ਇਹ ਸੋਵੀਅਤ-ਅਮਰੀਕਾ ਸੰਬੰਧਾਂ ਵਿਚ ਇਕ ਅਦੁਤੀ ਤਜਰਬਾ ਹੈ। ਕੀਤੇ ਜਾਣ ਵਾਲੇ ਕੰਮ ਦੀ ਮਾਤਰਾ ਦੇ ਪੱਖੋਂ ਇਹ ਇਕ ਗੁੰਝਲਦਾਰ ਅਮਲ ਹੈ। ਦੋਵਾਂ ਧਿਰਾਂ ਨੇ ਬੀੜੇ ਹੋਏ ਅਤੇ ਨਾ ਬੀੜੇ ਹੋਏ 2700 ਮਿਜ਼ਾਈਲ ਅਤੇ ਕੋਈ 1200 ਲਾਂਚਰ ਨਸ਼ਟ ਕਰਨੇ ਹਨ।

ਭਾਵੇਂ ਇਹ ਸੰਧੀ ਸੰਸਾਰ ਵਿਚ ਮੌਜੂਦ ਸਾਰੇ ਨਿਊਕਲਿਆਈ ਭੰਡਾਰਾਂ ਦੇ ਕੇਵਲ 4 ਫੀਸਦੀ ਦੀ ਤਬਾਹੀ ਦੀ ਵਿਵਸਥਾ ਕਰਦੀ ਹੈ, ਤਾਂ ਵੀ ਇਹ ਨਿਊਕਲਿਆਈ ਹਥਿਆਰਾਂ ਤੋਂ ਮੁਕਤ ਸੰਸਾਰ ਵੱਲ ਦਾ ਮਾਰਗ ਪੱਧਰਾ ਕਰ ਰਹੀ ਹੈ। ਇਹਤੋਂ ਉਪਰੰਤ, ਇਹਨਾਂ ਹਥਿਆਰਾਂ ਦੀ ਕਟੌਤੀ ਨਿਸ਼ਚਿਤ ਆਰਥਕ ਪ੍ਰਭਾਵ ਵੀ ਪਾਵੇਗੀ।

ਮਿਜ਼ਾਈਲਾਂ ਦੇ ਕੁਝ ਹਿੱਸੇ ਨਸ਼ਟ ਨਹੀਂ ਕੀਤੇ ਜਾਣਗੇ। ਉਹਨਾਂ ਦੀ ਕੁੱਲ ਲਾਗਤ ਸੋਵੀਅਤ ਯੂਨੀਅਨ ਵਿੱਚ ਪੰਦਰਾਂ ਕਰੋੜ ਰੂਬਲ ਤੋਂ ਵੱਧ ਹੈ। ਪੰਜ ਕਰੋੜ ਰੂਬਲ ਦੇ ਮੁੱਲ ਦੇ ਸ਼ਕਤੀਸ਼ਾਲੀ ਟਰੱਕ ਇਧਰੋਂ ਵਿਹਲੇ ਹੋ ਕੇ ਕੁੱਲ ਮੌਸਮੀ ਟਰਾਂਸਪੋਰਟ ਸਾਧਨਾਂ ਦੇ ਸੋਵੀਅਤ ਬੇੜੇ ਵਿਚ ਸ਼ਾਮਲ ਹੋ ਜਾਣਗੇ। ਅਜਿਹੇ ਕੁਝ ਟਰੱਕਾਂ ਉੱਤੇ ਕਰੇਨ ਬੀੜੇ ਜਾਣਗੇ। ਉਹ ਮਕਾਨਾਂ, ਸੜਕਾਂ ਤੇ ਬਿਜਲੀ ਘਰਾਂ ਦੀ ਉਸਾਰੀ ਵਿਚ ਅਤੇ ਰਸਾਇਣੀ ਤੇ ਤੇਲ ਸੋਧਕ ਸਨਅਤਾਂ ਵਿਚ ਕੰਮ ਆਉਣਗੇ।

# ਜੰਮੂ ਦੰਗਿਆਂ ਦੀ ਇਕ ਹੋਰ ਦਿਲ ਹਿਲਾ ਦੇਣ ਵਾਲੀ ਦਾਸਤਾਨ

13 ਜਨਵਰੀ ਨੂੰ ਜੰਮੂ ਵਿਖੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਪੁਰਬ ਦੇ ਸਿਲਸਿਲੇ ਵਿਚ ਹਰ ਸਾਲ ਵਾਂਗ ਨਿਕਲੇ ਜਲੂਸ ਤੇ ਜਿਸ ਬੇਰਹਿਮੀ ਨਾਲ ਜੰਮੂ ਦੀ ਸ਼ਿਵ ਸੈਨਾਂ ਦੇ ਗੁੰਡਿਆਂ ਨੇ ਹਮਲਾ ਕਰਕੇ 50 ਤੋਂ ਵਧ ਨਿਰਦੋਸ਼ ਅਤੇ ਨਿਹਥੇ ਸਿਖਾਂ ਦਾ ਜੋ ਕਤਲ-ਏ-ਆਮ ਕੀਤਾ ਹੈ ਜੰਮੂ ਦੀ ਤਵਾਰੀਖ ਵਿਚ ਉਸ ਦੀ ਮਿਸਾਲ ਨਹੀਂ ਮਿਲਦੀ।

ਤਕਰੀਬਨ 50 ਤੋਂ ਵਧ ਸਿੰਘ ਗੰਭੀਰ ਰੂਪ ਵਿਚ ਜ਼ਖਮੀ ਹੋਣ ਕਾਰਣ ਹਸਪਤਾਲ ਵਿਚ ਪਏ ਹੋਏ ਹਨ।

ਸ਼ਿਵ ਸੈਨੀ ਗੁੰਡਿਆਂ ਨੇ ਹਸਪਤਾਲ ਵਿਚ ਦਾਖਲ ਹੋਕੇ ਵੀ ਜ਼ਖਮੀ ਸਿਖਾਂ ਨੂੰ ਹੋਰ ਮਾਰਿਆ ਜਿਸ ਕਾਰਨ ਕਈਆ ਦੀ ਮੌਤ ਹੋ ਗਈ।

ਗੁੰਡਿਆਂ ਨੇ ਕਈ ਗੁਰਦੁਵਾਰਿਆਂ ਦੇ ਦਰਵਾਜੇ ਆਰੀਆਂ ਨਾਲ ਕਟ ਕੇ ਅੰਦਰ ਦਾਖਲ ਹੋਣ ਉਪ੍ਰੰਤ ਅਖੰਡ ਪਾਠ ਤੇ ਬੈਠੇ ਗ੍ਰੰਥੀਆਂ ਨੂੰ ਮਾਰਿਆ ਅਤੇ ਗੁਰਦੁਵਾਰਿਆਂ ਦੀਆਂ ਦੂਸਰੀਆਂ ਕੀਮਤੀ ਚੀਜ਼ਾਂ ਨੂੰ ਸਾੜਨ ਤੋਂ ਇਲਾਵਾ ਬੀੜਾ ਦੀ ਵੀ ਅੱਗਾ ਲਗਾ ਕੇ ਬੇਹਰਮਤੀ ਕੀਤੀ ਹੈ।

ਕਈ ਸਿੰਘਾਂ ਨੂੰ ਗਡੀਆਂ ਦੇ ਟਾਇਰ ਬਲੇ ਰਖਕੇ ਅਤੇ ਅੱਗਾਂ ਲਗਾ ਕੇ ਸਾੜਿਆ ਗਿਆ।

ਸਿਖਾਂ ਦੀਆਂ ਗਡੀਆਂ ਨੂੰ ਸਾੜਿਆ ਗਿਆ ਅਤੇ ਦੁਕਾਨਾਂ ਨੂੰ ਚੁਣ ਚੁਣ ਕੇ ਲੁਟਿਆ ਗਿਆ।

1984 ਦੇ ਦੰਗਿਆਂ ਦੀ ਤਰ੍ਹਾਂ ਮੁਲਜ਼ਮਾਨਾਂ ਢੰਗ ਨਾਲ ਨਾਕਾ ਬੰਦੀ ਕਰਕੇ ਸਿਖਾਂ ਦਾ ਕਤਲ-ਏ-ਆਮ ਕੀਤਾ ਗਿਆ। ਪੰਜ ਘੰਟਿਆਂ ਤੋਂ ਵੱਧ ਜੰਮੂ ਵਿਚ ਪੁਲਿਸ ਅਤੇ ਐਡਮਨਿਸਟਰੇਸ਼ਨ ਵਿਚ ਆਹਲਾ ਅੰਹਦਿਆਂ ਤੇ ਬੈਠੇ ਹਿੰਦੂ ਨਿਵਾਜ਼ ਫਿਰਕਾ ਪ੍ਰਸਤ ਅਫ਼ਸਰਾਂ ਨੇ ਇਹਨਾਂ ਸ਼ਿਵ ਸੈਨੀ ਗੁੰਡਿਆਂ ਨੂੰ ਸਿਖਾਂ ਦੇ ਕਤਲ-ਏ-ਆਮ ਦੀ ਖੁਲ ਇਸ ਕਰਕੇ ਦਿੱਤੀ ਰਹੀ ਤਾਂਕਿ ਉਹ ਫਾਰਕੂ ਸਾਹਿਬ ਦੀ ਪੁਜੀਸ਼ਨ ਨੂੰ ਕੇਂਦਰ ਦੀ ਨਜ਼ਰ ਵਿਚ ਖਰਾਬ ਕਰਕੇ ਉਹਨਾਂ ਨੂੰ ਗਦੀ ਤੋਂ ਉਤਾਰ ਸਕਣ। ਅਸਲ ਵਿਚ ਇਹ ਅਫ਼ਸਰ ਫਾਰਕੂ ਸਾਹਿਬ ਨੂੰ ਇਹ ਦਸਣਾ ਚਾਹੁੰਦੇ ਸਨ ਕਿ ਉਹਨਾਂ ਸਿੱਖਾਂ ਨੂੰ ਜਲੂਸ ਦੀ ਇਜਾਜ਼ਤ ਦੇ ਕੇ ਗਲਤੀ ਕੀਤੀ ਸੀ।

ਇਕ ਸਿਖ ਹੋਣ ਦੇ ਬਾਵਜੂਦ ਮੈਂ ਕਿਸੇ ਪੱਖ ਪਾਸ ਤੋਂ ਬਿਨਾ ਇਸ ਦਿਨ ਹੋਏ ਖੂਨੀ ਕਾਂਡ ਦੀ ਅਸਲੀਅਤ ਬਿਆਨ ਕਰਦਾ ਹਾਂ ਜਿਤਨਾ ਕੇ ਮੈਂ ਖੁਦ ਵੇਖਿਆ ਹੈ।

ਜਿਵੇਂ ਕੇ ਰਿਆਸਤ ਦੀਆਂ ਸਿਖ ਸੰਗਤਾਂ ਚੰਗੀ ਤਰਾਂ ਜਾਣਦੀਆਂ ਹਨ ਕਿ ਜੰਮੂ ਦੇ ਸ਼ਿਵ ਸੈਨਾ ਦੇ ਸ਼ੈਤਾਨ ਅਤੇ ਜਰਾਇਮ ਪੇਸ਼ਾ ਲੋਕਾਂ ਨੇ ਸੰਨ 1984 ਤੋਂ ਹੀ ਦਿਲੀ ਵਾਂਗ ਸਿਖਾਂ ਤੇ ਹਮਲੇ ਦਾ ਪ੍ਰੋਗਰਾਮ ਬਣਾਇਆ ਹੋਇਆ ਸੀ ਅਤੇ ਸਿਰਫ਼ ਮੌਕੇ ਦੀ ਤਲਾਸ਼ ਵਿਚ ਸਨ ਜਿਹੜਾ ਕੇ ਉਹਨਾਂ ਨੂੰ ਇਸ ਗੁਰਪੁਰਬ ਤੋਂ ਕੁਝ ਸਿੱਖ ਨੌਜਵਾਨਾਂ ਵਲੋਂ ਸਤਵੰਤ ਸਿੰਘ ਅਤੇ ਕੇਹਰ ਸਿੰਘ ਦੇ ਹਕ ਵਿੱਚ ਨਾਅਰੇ ਲਗਾਣ ਦੇ ਬਹਾਨੇ ਵੱਜੋਂ ਮਿਲ ਗਿਆ।

ਹਰ ਸਾਲ ਵਾਂਗ ਇਹ ਜਲੂਸ ਮਹਾਰਾਣੀ ਚਾਂਦ ਕੌਰ ਦੀ ਸਮਾਧ ਤੋਂ ਸ਼ੁਰੂ ਹੋਇਆ। ਜਲੂਸ ਵਿਚ ਜੰਮੂ ਦੇ ਸਾਰੇ ਲਗਦੇ ਬੁਢੇ, ਬੱਚੇ ਅਤੇ ਔਰਤਾਂ ਆਪਣੇ ਪ੍ਰਵਾਰਾਂ ਨਾਲ ਬੜੇ ਉਤਸ਼ਾਹ ਤੇ ਪ੍ਰੇਮ ਨਾਲ ਇਸ ਜਲੂਸ ਵਿਚ ਸ਼ਾਮਲ ਹੋਣ ਲਈ ਆਏ ਸਨ। ਜਲੂਸ ਦੇ ਸ਼ੁਰੂ ਵਿਚ ਹੀ ਕੁਝ ਸਿੱਖ ਨੌਜਵਾਨਾਂ ਨੇ ਸਤਵੰਤ ਸਿੰਘ ਤੇ ਕੇਹਰ ਸਿੰਘ ਦਾ ਬੈਨਰ ਉਠਾਇਆ ਹੋਇਆ ਸੀ। ਜਲੂਸ ਦੇ ਪ੍ਰਬੰਧਕਾਂ ਨੇ ਮੌਕੇ ਦੀ ਨਿਜ਼ਾਕਤ ਨੂੰ ਦੇਖਦੇ ਹੋਏ ਸਿਖ ਨੌਜਵਾਨਾਂ ਨੂੰ ਐਸਾ ਕਰਨ ਤੋਂ ਰੋਕਿਆ। ਇਸ ਦੌਰਾਨ ਇਹ ਖਬਰ ਸ਼ਿਵ ਸੈਨਾ ਨੇ ਸਾਰੇ ਸ਼ਹਿਰ ਵਿਚ ਫੈਲਾ ਦਿੱਤੀ ਕਿ ਸਭ ਜਲੂਸ ਵਿਚ ਗਲਤ ਨਾਅਰੇਬਾਜ਼ੀ ਕਰ ਰਹੇ ਹਨ ਇਸ ਲਈ ਉਹਨਾਂ ਦੇ ਜਲੂਸ ਨੂੰ ਰੋਕਣ ਲਈ ਕਮਰਬਸਤ ਹੋ ਜਾਉ। ਇਸ ਦੇ ਨਾਲ ਹੀ ਉਹਨਾਂ ਸਾਰੇ ਬਾਜ਼ਾਰ ਨੂੰ ਬੰਦ ਕਰਵਾਣਾ ਸ਼ੁਰੂ ਕਰ ਦਿੱਤਾ। ਜਲੂਸ ਸਿਟੀ ਚੌਕ ਤਕ ਪੁੰਹਚਣ ਤੱਕ ਸ਼ਿਵ ਸੈਨਾਂ ਦੇ ਕਾਫ਼ੀ ਗੁੰਡੇ ਅੱਗੇ ਆ ਚੁੱਕੇ ਸਨ। ਉਥੇ ਉਹਨਾਂ ਕੋੜੀਂ ਜ਼ੁਬਾਨੀ ਨਾਅਰੇਬਾਜ਼ੀ ਕੀਤੀ ਅਤੇ ਜਲੂਸ ਤੇ ਕੁਝ ਪੱਥਰ ਵੀ ਮਾਰੇ। ਪਰ ਥਾਣਾ ਨੇੜੇ ਹੋਣ ਕਰਕੇ ਇਥੋਂ ਦੋਵਾਂ ਧਿਰਾਂ ਵਿਚਕਾਰ ਫ਼ਸਾਦ ਟਲ ਗਿਆ। ਪਰ ਸ਼ਿਵ ਸੈਨੀ ਗੁੰਡਿਆਂ ਨੇ ਇਹ ਜਲੂਸ ਵਾਪਸ ਆਪਣੀ ਮਜ਼ਲ ਤੇ ਨਾ ਪੁਜਣ ਦੇਣ ਦਾ ਪੱਕਾ ਇਰਾਦਾ ਬਣਾ ਲਿਆ ਹੋਇਆ ਸੀ। ਜਿਵੇਂ ਜਿਵੇਂ ਜਲੂਸ ਅੱਗੇ ਵਧਦਾ ਗਿਆ ਉਹ ਆਪਣੇ ਗੁੰਡਿਆਂ ਨੂੰ ਹਥਿਆਰ ਸਪਲਾਈ ਕਰਕੇ ਪੁਰਾਣੀ ਮੰਡੀ ਪੁੱਜਣ ਲਈ ਪ੍ਰੇਰਦੇ ਰਹੇ। ਜਦ ਜਲੂਸ ਅੱਜੇ ਜੇਨ ਬਾਜ਼ਾਰ ਵਿਚੋਂ ਦੀ ਲੰਘ ਰਿਹਾ ਸੀ ਉਸ ਸਮੇਂ ਤਕ ਪੁਰਾਣੀ ਮੰਡੀ ਦੇ ਚੌਂਕ ਵਿਚ ਜਿਥੋਂ ਦੀ ਜਲੂਸ ਨੇ ਲੰਘਣਾ ਸੀ ਸ਼ਿਵ ਸੈਨਾ ਦੇ ਗੁੰਡਿਆਂ ਨੇ ਰੋਕ ਕੇ ਨਾਅਰੇਬਾਜ਼ੀ ਸ਼ੁਰੂ ਕਰ ਦਿੱਤੀ ਹੋਈ ਸੀ। ਹੈਰਾਨੀ ਦੀ ਗਲ ਹੈ ਕਿ ਇਹ ਸਭ ਕੁਝ ਪੁਲਿਸ ਦੇਖ ਰਹੀ ਸੀ ਅਤੇ ਇਹ ਜਾਣਦੇ ਹੋਏ ਵੀ ਕਿ ਜਲੂਸ ਤੇ ਇਸ ਥਾਂ ਤੇ ਪੁਜਣ ਫ਼ਸਾਦ ਅਵਸ਼ ਹੋ ਸਕਦਾ ਨਾ ਤੇ ਸ਼ਿਵ ਸੈਨਾਂ ਦੇ ਗੁੰਡਿਆਂ ਨੂੰ ਰੋਕ ਰਹੀ ਸੀ ਅਤੇ ਨਾ ਹੀ ਸਿੱਖਾਂ ਦੇ ਜਲੂਸ ਨੂੰ ਕਿਸੀ ਦੂਸਰੀ ਸਮਤ ਜਾਣ ਲਈ ਪ੍ਰੇਰ ਰਹੀ ਸੀ।

ਜੀਤ ਸਿੰਘ ਜੰਮੂ

ਇਵੇਂ ਜਾਪਦਾ ਸੀ ਕਿ ਇਹ ਸਭ ਕੁਝ ਉਹਨਾਂ ਵੱਡੇ ਅਫਸਰਾਂ ਦੇ ਇਸ਼ਾਰੇ ਤੇ ਹੋ ਰਿਹਾ ਸੀ ਜਿਹੜੇ ਇਹ ਜਲੂਸ ਕੱਢਣ ਦੀ ਮਖਾਲਫ਼ਤ ਕਰ ਰਹੇ ਸਨ। ਇੰਝ ਕਰਕੇ ਉਹਨਾਂ ਫਾਰੂਕ ਸਾਹਿਬ ਨੂੰ ਕੇਂਦਰ ਦੀਆਂ ਨਜ਼ਰਾਂ ਵਿਚ ਮਸ਼ਕੂਕ ਬਣਾਣ ਦੀ ਕੋਸ਼ਿਸ਼ ਕੀਤੀ ਹੈ।

> 1984 ਦੇ ਦੰਗਿਆਂ ਦੀ ਤਰ੍ਹਾਂ ਮੁਲਜ਼ਮਾਨਾਂ ਢੰਗ ਨਾਲ ਨਾਕਾ ਬੰਦੀ ਕਰਕੇ ਸਿਖਾਂ ਦਾ ਕਤਲ-ਏ-ਆਮ ਕੀਤਾ ਗਿਆ। ਪੰਜ ਘੰਟਿਆਂ ਤੋਂ ਵੱਧ ਜੰਮੂ ਵਿਚ ਪੁਲਿਸ ਅਤੇ ਐਡਮਨਿਸਟਰੇਸ਼ਨ ਵਿਚ ਆਹਲਾ ਅੰਹਦਿਆਂ ਤੇ ਬੈਠੇ ਹਿੰਦੂ ਨਿਵਾਜ਼ ਫਿਰਕਾ ਪ੍ਰਸਤ ਅਫ਼ਸਰਾਂ ਨੇ ਇਹਨਾਂ ਸ਼ਿਵ ਸੈਨੀ ਗੁੰਡਿਆਂ ਨੂੰ ਸਿਖਾਂ ਦੇ ਕਤਲ-ਏ-ਆਮ ਦੀ ਖੁਲ ਇਸ ਕਰਕੇ ਦਿੱਤੀ ਰਹੀ ਤਾਂਕਿ ਉਹ ਫ਼ਾਰਕੂ ਸਾਹਿਬ ਦੀ ਪੁਜੀਸ਼ਨ ਨੂੰ ਕੇਂਦਰ ਦੀ ਨਜ਼ਰ ਵਿਚ ਖਰਾਬ ਕਰਕੇ ਉਹਨਾਂ ਨੂੰ ਗਦੀ ਤੋਂ ਉਤਾਰ ਸਕਣ। ਅਸਲ ਵਿਚ ਇਹ ਅਫ਼ਸਰ ਫਾਰਕੂ ਸਾਹਿਬ ਨੂੰ ਇਹ ਦਸਣਾ ਚਾਹੁੰਦੇ ਸਨ ਕਿ ਉਹਨਾਂ ਸਿੱਖਾਂ ਨੂੰ ਜਲੂਸ ਦੀ ਇਜਾਜ਼ਤ ਦੇ ਕੇ ਗਲਤੀ ਕੀਤੀ ਸੀ।

ਫਿਰ ਕੀ ਸੀ ਜਦ ਜਲੂਸ ਹਾਲੇ ਲਿੰਕ ਰੋਡ ਤੇ ਹੀ ਪੁਹੌਂਚਿਆ ਤਾਂ ਸ਼ਿਵ ਸੈਨਾਂ ਦੇ ਵਹਿਸ਼ੀ ਗੁੰਡਿਆਂ ਨੇ ਜਿਹੜੇ ਕੇ ਇਕ ਮਨਸੂਬੇ ਤਹਿਤ ਸਾਰੇ ਸ਼ਹਿਰ ਵਿਚ ਫੈਲ ਚੁੱਕੇ ਚੁੱਕੇ ਸਨ ਨੇ ਘਰਾਂ ਦੀਆਂ ਛੱਤਾਂ ਤੋਂ ਗਰਮ ਪਾਣੀ ਤੇਜ਼ਾਬ ਇਟਾਂ ਅਤੇ ਪੱਥਰਾਂ ਦੀ ਬਾਰਸ਼ ਸ਼ੁਰੂ ਕਰ ਦਿੱਤੀ। ਸੋ ਗੁੱਸੇ ਵਿਚ ਆਕੇ ਕੁਝ ਸਿੱਖ, ਨੌਜਵਾਨਾਂ ਨੇ ਇਕ ਦੋ ਦੁਕਾਨਾਂ ਨੂੰ ਅੱਗ ਲਗਾ ਦਿੱਤੀ ਅਤੇ ਬਾਕੀਆਂ ਨੇ ਆਪਣੇ ਬੱਚਿਆਂ ਨੂੰ ਲੈ ਕੇ ਭਜਣਾ ਸ਼ੁਰੂ ਕਰ ਦਿੱਤਾ। ਜਦ ਜਲੂਸ ਵਿਚ ਭਜਦੇ ਸਭ ਪੁਰਾਣੀ ਮੰਡੀ ਪੁਹੰਚੇ ਤਾਂ ਅੱਗੇ ਸ਼ਿਵ ਸੈਨੀ ਗੁੰਡਿਆਂ ਨੇ ਜਿਹੜੇ ਕੇ ਤਲਵਾਰਾਂ, ਛੁਰਿਆਂ ਅਤੇ ਟੋਕਿਆਂ ਨਾਲ ਲੈਸ ਸਨ ਨੇ ਨਿਹਥੇ ਅਤੇ ਨਿਰਦੋਸ਼ ਸਿੱਖਾਂ ਤੇ ਹੱਲਾ ਬੋਲ ਦਿੱਤਾ। ਇਸ ਤਰਾਂ ਇਹਨਾਂ ਵਹਿਸ਼ੀਆਂ ਨੇ ਸਿੱਖਾਂ ਦੀ ਅੰਧਾ ਧੁੰਦ ਕਟ ਵਢ ਸ਼ੁਰੂ ਕਰ ਦਿੱਤੀ। ਜਲੂਸ ਵਿਚ ਮੁਸ਼ਕਲ ਨਾਲ ਪੰਦਰਾਂ ਵੀਹ ਸਿੱਖ ਨੌਜਵਾਨ ਹੀ ਐਸੇ ਸਨ ਜਿਹਨਾਂ ਕੋਲ ਕ੍ਰਿਪਾਨਾਂ ਸਨ ਅਤੇ ਗਤਕਾਬਾਜ਼ੀ ਕਰ ਰਹੇ ਸਨ।

ਤਲਵਾਰਾਂ ਵਾਲੇ ਸਿਖ ਨੌਜਵਾਨਾਂ ਨੇ ਕਿਸੇ ਵੀ ਇਕ ਵੀ ਗੈਰ ਸਿਖ ਨੂੰ ਨੁਕਸਾਨ ਨਹੀਂ ਪੁਹੰਚਾਇਆ। ਬਲਕਿ ਸਿਰਫ਼ ਆਪਣੀਆਂ ਜਾਨਾਂ ਹੀ ਬਚਾਈਆਂ। ਕਿਉਂਕਿ ਅਗਰ ਉਹ ਤਲਵਾਰਾਂ ਰਾਹੀ ਗੁੰਡਿਆਂ ਨੂੰ ਨੁਕਸਾਨ ਪੁਹੰਚਾਵਣਾ ਚਾਹੁੰਦੇ ਤਾਂ ਅਜ ਮ੍ਰਿਤਕਾਂ ਵਿਚ ਅੱਧ ਤੋਂ ਵੱਧ ਗੈਰ ਸਿੱਖਾਂ ਦੀਆਂ ਲਾਸ਼ਾਂ ਵੀ ਹੁੰਦੀਆਂ। ਪਰ ਸਿੱਖਾਂ ਨੂੰ ਕਾਤਲ ਤੇ ਬੇਰਹਮ ਕਹਿਣ ਵਾਲੇ, ਇਹਨਾਂ ਵਹਿਸ਼ੀ ਦਰਿੰਦਿਆਂ ਨੇ ਨਿਹਥੇ ਸਿੱਖ ਨੌਜਵਾਨਾ, ਬੁਢੇ ਅਤੇ ਬੱਚਿਆਂ ਦਾ ਤਲਵਾਰਾਂ ਟੋਕਿਆਂ ਅਤੇ ਛੁਰਿਆਂ ਰਾਹੀ ਕਤਲ-ਏ-ਆਮ ਸ਼ੁਰੂ ਕਰ ਦਿੱਤਾ।

ਸ਼ਿਵ ਸੈਨਾ ਦੀ ਹਦਾਇਤ ਦੇ ਮੁਤਾਬਿਕ ਇਹ ਕਤਲ ਨਾਂ ਸਿਰਫ਼ ਸ਼ਹਿਰ ਤੱਕ ਹੀ ਸੀਮਤ ਸੀ ਬਲਕਿ ਸ਼ਿਵ ਸੈਨਾਂ ਨੇ ਆਪਣੇ ਪਲਾਨ ਤੇ ਮੁਤਾਬਕ ਸ਼ਹਿਰ ਤੋਂ ਬਾਹਰਲੇ ਹਿੱਸਿਆ ਨੂੰ ਵੀ ਘੇਰੇ ਵਿੱਚ ਲੈ ਲਿਆ ਸੀ ਅਤੇ ਹਰ ਆਨ ਜਾਣ ਵਾਲੇ ਸਿੱਖ ਨੂੰ ਕਤਲ ਕਰਨ ਦੀ ਹਦਾਇਤ ਕੀਤੀ ਹੋਈ ਸੀ। ਜੋ ਇਸ ਗਲ ਤੋਂ ਸਾਫ਼ ਸਪਸ਼ਟ ਹੈ ਕਿ ਕਤਲ ਹੋਣ ਵਾਲੇ ਬਹੁਤ ਸਾਰੇ ਸਿੰਘਾਂ ਦੀਆਂ ਲਾਸ਼ਾਂ ਸ਼ਹਿਰ ਦੇ ਬਾਹਰਲੇ ਹਿਸਿਆਂ ਤੋਂ ਮਿਲੀਆ ਹਨ। ਕਤਲਾਂ ਤੋਂ ਇਲਾਵਾ ਇਹਨਾਂ ਵਹਿਸ਼ੀ ਦਰਿੰਦਿਆਂ ਨੇ ਸਿੱਖਾਂ ਦੀਆਂ ਦੁਕਾਨਾਂ ਨੂੰ ਚੁਣ ਚੁਣ ਕੇ ਲੁਟਿਆ ਅਤੇ ਗੱਡੀਆ ਨੂੰ ਸਾੜਿਆ ਹੈ। ਜੰਮੂ ਤੋਂ ਇਲਾਵਾ ਉਧਮਪੁਰ ਸਾਂਬਾ ਅਤੇ ਅਖਨੂਰ ਵਗੈਰਾ ਵਿੱਚ ਵੀ ਸਿੱਖਾਂ ਨੂੰ ਮਾਰਿਆ ਗਿਆ ਅਤੇ ਉਹਨਾ ਦੇ ਘਰਾਂ ਅਤੇ ਦੁਕਾਨਾਂ ਨੂੰ ਲੁਟਿਆ ਗਿਆ ਹੈ।

ਸਰਕਾਰੀ ਤੌਰ ਤੇ ਸਿੱਖਾਂ ਦੇ ਜਜ਼ਬਾਤ ਨੂੰ ਭੜਕਣ ਤੋਂ ਰੋਕਣ ਲਈ ਭਾਵੇਂ ਮਰਨ ਵਾਲਿਆਂ ਦੀ ਗਿਣਤੀ ਕੁਲ 11 ਦੱਸੀ ਗਈ ਹੈ ਪਰ ਹਕੀਕਤ ਵਿੱਚ ਜਿਹੜੇ ਦੋ ਦਰਜਨ ਤੋਂ ਵੱਧ ਸਿੱਖ ਅੱਜੇ ਤੱਕ ਨਹੀਂ ਮਿਲ ਰਹੇ ਉਨਾਂ ਦੇ ਮਾਰ ਦਿੱਤੇ ਜਾਨ ਦਾ ਡਰ ਹੈ। ਇਸ ਤੋਂ ਇਲਾਵਾ 50-60 ਸਿੰਘ ਜੰਮੂ ਦੇ ਵੱਡੇ ਹਸਪਤਾਲ ਵਿੱਚ ਫੱਟੜ ਪਏ ਹਨ। ਉਹਨਾਂ ਵਿਚੋਂ ਵੀ ਕਈਆਂ ਦੀ ਹਾਲਤ ਨਾਜ਼ੁਕ ਦੱਸੀ ਜਾਂਦੀ ਹੈ। ਚੰਡੀਗੜ੍ਹ ਲੈ ਜਾਏ ਗਏ ਚਾਰ ਸਿੰਘਾਂ ਦੀ ਹਾਲਤ ਬਹੁਤ ਨਾਜ਼ੁਕ ਸੀ।

ਸ਼ਿਵ ਸੈਨਾ ਅਤੇ ਦੂਜੇ ਕੁਝ ਕਾਂਗ੍ਰਸੀ ਅਤੇ ਫਿਰਕੂ ਲੀਡਰ ਆਪਣੀ ਮਜ਼ਬੂਰ ਫਿਰਕੂ ਪ੍ਰੈਸ ਦੇ ਰਾਂਹੀ ਆਪਣੇ ਬਿਆਨਾਂ ਨਾਲ ਆਮ ਜੰਨਤਾ ਵਿਚ ਇਹ ਤਾਸਰ ਪੈਦਾ ਕਰਨ ਦਾ ਯਤਨ ਕਰ ਰਹੇ ਹਨ ਕਿ ਜਲੂਸ ਵਿਚ ਸਿੱਖ ਨੌਜਵਾਨਾਂ ਨੇ ਤਲਵਾਰਾਂ ਰਾਂਹੀ ਗੈਰ ਸਿੱਖਾਂ ਤੇ ਹਮਲਾ ਕਰਕੇ ਕਈਆਂ ਨੂੰ ਫੱਟੜ ਕੀਤਾ। ਜੋ ਕਿ ਬਿਲਕੁਲ ਗਲਤ ਹੈ। ਜਿਸ ਦੀ ਮਿਸਾਲ ਜੰਮੂ ਦੇ ਹਸਪਤਾਲ ਤੋਂ ਮਿਲ ਸਕਦੀ ਹੈ। ਸਿੱਖਾਂ ਦੇ ਕਤਲ-ਏ-ਆਮ ਨੂੰ ਇਨਸਾਨੀਅਤ ਦੇ ਇਹਨਾਂ ਠੇਕੇਦਾਰਾਂ ਨੇ ਆਪਣੀ ਪ੍ਰੈਸ ਦੇ ਜ਼ੋਰ ਤੇ ਬੜੇ ਕੋਝੇ ਢੰਗ ਨਾਲ ਪੇਸ਼ ਕਰਕੇ ਆਮ ਲੋਕਾਂ ਵਿਚ ਸਿੱਖਾਂ ਦਾ ਇਮੇਜ ਖਰਾਬ ਕੀਤਾ ਹੈ। ਅਸਲੀਅਤ ਨੂੰ ਤੋੜ ਮਰੋੜ ਕੇ ਸਿੱਖਾਂ ਵਿਰੁਧ ਨਫ਼ਰਤ ਫੈਲਾਣ ਦਾ ਕੋਝਾ ਯਤਨ ਕੀਤਾ ਹੈ। ਅਤੇ ਬਚੇ ਖੁਚੇ ਸਿੱਖ ਨੌਜਵਾਨਾਂ ਨੂੰ ਮੁਕਦਮਿਆਂ ਵਿਚ ਫਸਾਣ ਦੀ ਸਾਜ਼ਸ਼ ਰਚੀ ਹੈ।

# ਰੈਡ ਕਰਾਸ ਸੁਸਾਇਟੀ ਦੀ ਦੇਣ

ਬਠਿੰਡਾ ਜ਼ਿਲਾ ਰੈਡ ਕਰਾਸ ਸੁਸਾਇਟੀ ਆਪਣੇ ਨਿਸਚਿਤ ਘੇਰੇ ਵਿਚ ਗਰੀਬਾਂ, ਮਰੀਜ਼ਾਂ ਤੇ ਅਪੰਗ ਵਿਅਕਤੀਆਂ ਦੀ ਸਹਾਇਤਾ ਲਈ 1958 ਤੋਂ ਬਠਿੰਡਾ ਜ਼ਿਲ੍ਹੇ ਵਿਚ ਆਪਣੀਆਂ ਸੇਵਾਵਾਂ ਪ੍ਰਦਾਨ ਕਰਦੀ ਚਲੀ ਆ ਰਹੀ ਹੈ। ਪਿਛਲੇ ਗਿਆਰਾਂ ਸਾਲਾਂ ਤੋਂ ਆਪਣੀਆਂ ਬਹੁਪੱਖੀ ਸੇਵਾਵਾਂ ਸਦਕਾ ਕੇਵਲ ਪੰਜਾਬ ਰਾਜ ਵਿਚ ਨਹੀਂ ਪੂੰਤੂ ਸੁੱਮਰੇ ਭਾਰਤ ਵਿਚ ਸਰਵ ਉਤਮ ਸਥਾਨ ਪ੍ਰਾਪਤ ਕਰਨ ਦਾ ਮਾਨ ਮਿਲਦਾ ਆ ਰਿਹਾ ਹੈ। ਜਿਸ ਕਰਕੇ 1978 ਤੋਂ ਲੈਕੇ ਹੁਣ ਤੱਕ ਇਸ ਸੁਸਾਇਟੀ ਨੂੰ ਸਟੇਟ ਅਵਾਰਡ ਤੋਂ ਬਿਨਾਂ ਰਾਸ਼ਟਰਪਤੀ ਅਵਾਰਡ ਵੀ ਮਿਲਦਾ ਆ ਰਿਹਾ ਹੈ। ਰੈਡ ਕਰਾਸ ਅਤੇ ਸੈਂਟ ਜੋਹਨ ਐਂਬੂਲੈਂਸ ਐਸੋਸੀਏਸ਼ਨ ਦੇ ਜ਼ਿਲਾ ਵਿਚ ਜਿਆਦਾ ਮੈਂਬਰ ਭਰਤੀ ਕਰਨ ਕਰਕੇ, ਰੈਡ ਕਰਾਸ ਦੀ ਜਨਰਲ ਕੁਲੈਕਸ਼ਨ ਲਈ ਅਤੇ ਰੈਡ ਕਰਾਸ ਦੀ ਉਵਰਆਲ ਕੁਲੈਕਸ਼ਨ ਲਈ ਇਸ ਸ਼ਾਖਾਂ ਦਾ ਸਥਾਨ ਰਾਜ ਭਰ ਵਿਚ ਸਭ ਤੋਂ ਅੱਗੇ ਹੁੰਦਾ ਹੈ। ਹੋਸਪੀਟਲ ਵੈਲਫੇਅਰ ਸੈਕਸ਼ਨ ਦੀਆਂ ਗਤੀ ਵਿਧੀਆਂ ਤਹਿਤ ਗਰੀਬ ਮਰੀਜ਼ਾਂ ਦੇ ਇਲਾਜ ਲਈ ਦਵਾਈ,ਚੰਗੀ ਖੁਰਾਕ, ਫਲ ਅਤੇ ਕਪੜੇ ਲੱਤੇ ਦੇਣ ਵਿਚ ਇਸ ਦੀ ਪ੍ਰਤਿਸ਼ਟਤਾ ਦਿਨੋ ਦਿਨ ਵਧਦੀ ਹੀ ਚਲੀ ਆ ਰਹੀ ਹੈ।

ਖੂਨਦਾਨ ਦੇ ਖੇਤਰ ਵਿਚ ਇਸ ਜ਼ਿਲੇ ਦੀ ਰੈਡ ਕਰਾਸ ਦਾ ਨਾਮ ਵਿਸ਼ੇਸ਼ ਵਰਨਣ ਜੋਗ ਹੈ। 1983 ਤੋਂ ਲੈਕੇ ਅਜ ਤਕ ਸਵੈ-ਇਛੁਕ ਤੌਰ ਤੇ ਰਾਜ ਭਰ ਵਿਚ ਵਧ ਖੂਨ ਇਕਠਾ ਕਰਨ ਦਾ ਮਾਨ ਕੇਵਲ ਇਸ ਜ਼ਿਲੇ ਨੂੰ ਹੀ ਪ੍ਰਾਪਤ ਹੋਇਆ ਹੈ ਕਿਉਂਕਿ 1983 ਵਿਚ ਇਕਠੀਆਂ ਕੀਤੀਆਂ ਗਈਆਂ ਖੂਨ ਦੀਆਂ 2319 ਯੂਨਿਟ ਹਰ ਸਾਲ ਵਧਦੀਆਂ ਵਧਦੀਆਂ 1988 ਵਿਚ 3571 ਹੋ ਗਈਆਂ ਹਨ। ਇਸ ਜ਼ਿਲੇ ਦੀ ਰਾਮਪੁਰਾ ਫੂਲ ਸਬ ਡਵੀਜਨ ਭਾਰਤ ਭਰ ਵਿਚੋਂ ਖੂਨਦਾਨ ਦੇ ਖੇਤਰ ਵਿਚ ਸਭ ਤੋਂ ਮੂਹਰੇ ਹੈ। ਇਸੇ ਕਰਕੇ ਰਾਮਪੁਰਾ ਫੂਲ ਨੂੰ ਖੂਨਦਾਨੀਆਂ ਦਾ ਸ਼ਹਿਰ ਕਿਹਾ ਜਾਂਦਾ ਹੈ। ਇਥੋਂ ਦੀ 7ਪਰਸੈਂਟ ਜਨ ਸੰਖਿਆ ਖੂਨਦਾਨੀ ਹੈ। ਜਦੋਂ ਕਿ ਜਾਪਾਨ ਦੀ ਰਾਜਧਾਨੀ ਟੋਕੀਓ 7.5 ਪਰਸੈਂਟ ਖੂਨਦਾਨੀ ਹੋਣ ਕਰਕੇ ਸੰਸਾਰ ਵਿਚੋਂ ਪਹਿਲੇ ਨੰਬਰ ਤੇ ਹੈ ਅਤੇ ਰਾਮਪੁਰਾ ਫੂਲ ਦੂਜੇ ਨੰਬਰ ਤੇ ਹੈ। ਪਰਵਾਰ ਭਲਾਈ ਸੇਵਾਵਾਂ ਵਿਚ ਇਹ ਜਿਲਾ ਪਰਮੁੱਖ ਮਹੱਤਵ ਰਖਦਾ ਹੈ। ਹਰ ਸਾਲ ਭਾਰਤ ਵੱਲੋਂ ਪਰਵਾਰ ਭਲਾਈ ਦੇ ਕੇਸਾਂ ਲਈ ਮਿਥੇ ਗਏ ਟੀਚੇ ਜ਼ਿਲਾ ਰੈਡ ਕਰਾਸ ਸੁਸਾਇਟੀ ਦੇ ਸਹਿਯੋਗ ਨਾਲ ਇਸ ਜ਼ਿਲੇ ਵਿਚ ਕੇਵਲ ਪੂਰੇ ਹੀ ਨਹੀਂ ਹੁੰਦੇ ਬਲਕਿ 120 ਪਰਸੈਂਟ ਤੋਂ ਵੀ ਵੱਧ ਵਧਾਏ ਜਾਂਦੇ ਹਨ। ਇਸ ਤਰਾਂ ਹਰ ਸਾਲ ਇਸ ਜ਼ਿਲੇ ਨੂੰ ਵਿਸ਼ੇਸ਼ ਇਨਾਮ ਦੇ ਕੇ ਸਤਿਕਾਰਿਆਂ ਜਾਂਦਾ ਹੈ। ਸੁਸਾਇਟੀ ਵਲੋਂ ਹਰ ਕੇਸ ਨੂੰ ਉਚੇਚਾ ਇਨਸੈਂਟਿਵ ਦੇਣ ਦੇ ਨਾਲ ਨਾਲ ਜ਼ਿਆਦਾ ਕੇਸ ਮੋਟੀਵੇਟ ਕਰਨ ਵਾਲਿਆਂ ਨੂੰ ਚੰਗੇ ਇਨਾਮ ਦਿੱਤੇ ਜਾਂਦੇ ਹਨ।

ਸੁਸਾਇਟੀ ਦੀਆਂ ਜ਼ਿਲੇ ਭਰ ਵਿਚ ਚਲ ਰਹੀਆਂ ਹੋਰ ਗਤੀ ਵਿਧੀਆਂ, ਜ਼ਿਵੇਂ ਵਰਕਿੰਗ ਵੋਮੈਨਜ਼ ਹੋਸਟਲ, ਰੈਡ ਕਰਾਸ ਬਾਲ ਭਵਨ, ਰੈਡ ਕਰਾਸ ਬਲਡ ਬੈਂਕ ਗਰਿਡ, ਰੈਡ ਕਰਾਸ ਰਲੀਫ ਵੇਅਰਹਾਊਸ, ਰੈਡ ਕਰਾਸ ਭੋਜਨ ਭੰਡਾਰ, ਰੈਡ ਕਰਾਸ ਵਲੋਂ ਜ਼ਿਲਾ ਭਰ ਵਿਚ ਚਲ ਰਹੀਆਂ ਦਵਾਈ ਦੀਆਂ ਦੁਕਾਨਾਂ, ਰੈਡ ਕਰਾਸ ਵਲੋਂ 60 ਪਿੰਡਾਂ ਵਿਚ ਬਣਾਏ ਗਏ ਹਸਪਤਾਲ ਵਿਸ਼ੇਸ ਤੌਰ ਤੇ ਵਰਨਣ ਯੋਗ ਹਨ।

> ਰਾਮਪੁਰਾ ਫੂਲ ਖੂਨ ਦੇਣ ਵਾਲਿਆਂ ਵਿੱਚ ਦੁਨੀਆਂ ਭਰ ਵਿਚੋਂ ਦੂਜੇ ਨੰਬਰ ਉਪਰ ਆਉਂਦਾ ਹੈ।

ਸਰਦਾਰਾ ਦਰਬਾਰਾ ਸਿੰਘ ਗੁਰੂ ਡਿਪਟੀ ਕਮਿਸ਼ਨਰ, ਬਠਿੰਡਾ ਦੀ ਪਰਧਾਨਗੀ ਹੇਠ ਅਤੇ ਡਾਕਟਰ ਰਣਜੀਤ ਕੌਰ ਜੀ ਦੀ ਚੇਅਰਮੈਨਸ਼ਿਪ ਹੇਠ ਇਸ ਸੁਸਾਇਟੀ ਨੇ 1989 ਲਈ 1 ਕਰੋੜ 20 ਲੱਖ ਰੁ. ਦੀਆਂ ਸਕੀਮਾਂ ਬਜਟ ਵਿਚ ਰੱਖੀਆ। ਜਿਨਾਂ ਵਿਚੋਂ ਵਰਕਿੰਗ ਵੋਮੈਨਜ਼ ਹੋਸਟਲ ਨੰਬਰ 2 ਮੁਕੰਮਲ ਕਰਕੇ ਸ਼ੁਰੂ ਕਰਨਾ, ਸੀਨੀਅਰ ਸਿਟੀਜ਼ਨ ਹੋਮ ਦੀਆਂ ਸੇਵਾਵਾਂ ਸ਼ੁਰੂ ਕਰਨਾ ਮਾਤਾ ਭਗਵਾਨ ਕੌਰ ਜੀ ਦੀ ਯਾਦ ਵਿਚ ਪਿੰਡ ਨਰੂਆਣਾ ਵਿਖੇ ਪਸੂਆਂ ਦਾ ਹਸਪਤਾਲ ਚਾਲੂ ਕਰਨਾ, ਨਾਈ ਘੱਟਣੀਆ ਕਮਿਊਨਿਟੀ ਸੈਂਟਰ ਬਨਾਉਣਾ, ਰੈਡ ਕਰਾਸ ਲਿੰਬ ਫਿਟਿੰਗ ਸੈਂਟਰ ਚਾਲੂ ਕਰਨਾ, ਦੋ ਨਵੀਆਂ ਐਬੂਲੈਂਸ ਗੱਡੀਆਂ ਖਰੀਦਣੀਆਂ ਆਦਿ ਵਿਸ਼ੇਸ਼ ਤੌਰ ਤੇ ਵਰਨਣ ਯੋਗ ਹਨ।

ਰੈਡ ਕਰਾਸ ਦੀਆਂ ਇਸ ਜ਼ਿਲੇ ਵਿਚ ਪਹਿਲਾਂ ਹੀ ਚਲ ਰਹੀਆਂ ਵਿਧੀਆਂ ਨੂੰ ਸ. ਦਰਬਾਰਾ ਸਿੰਘ ਗੁਰੂ ਨੇ ਵਧਾਉਣ ਦੀ ਉਚੇਚੇ ਤੌਰ ਤੇ ਪਲਾਨਿੰਗ ਕੀਤੀ ਹੈ ਜਿਵੇਂ ਇਸ ਸਾਲ ਗਰੀਬ ਵਿਧਵਾਵਾਂ ਨੂੰ 300 ਸਿਲਾਈ ਮਸ਼ੀਨਾਂ ਦੇਣਾ, ਗਰੀਬ ਅਪੰਗ ਵਿਅਕਤੀਆਂ ਨੂੰ 100 ਟਰਾਈਸਾਈਕਲ ਦੇਣਾ, ਸਕੂਲ ਕਾਲਜਾਂ ਨੂੰ 250 ਬਿਜਲੀ ਦੇ ਪੱਖੇ ਦੇਣਾ, ਹਰ ਗਰੀਬ ਮਰੀਜ਼ ਨੂੰ ਇਲਾਜ ਲਈ ਦਵਾਈਆਂ ਦੇਣਾ ਅਤੇ ਸੰਕਟ ਵਿਚ ਫਸੇ ਹਰ ਵਿਅਕਤੀ ਦੀ ਯਥਾਸ਼ਕਤ ਸਹਾਇਤਾ ਕਰਨਾ ਆਦਿ ਸ਼ਾਮਲ ਹਨ।

ਇਹ ਆਸ ਕੀਤੀ ਜਾਂਦੀ ਹੈ ਕਿ ਡਿਪਟੀ ਕਮਿਸ਼ਨਰ ਸਾਹਿਬ ਦੀ ਦੇਖ ਰੇਖ ਹੇਠ ਜ਼ਿਲਾ ਰੈਡ ਕਰਾਸ ਸੁਸਾਇਟੀ ਬਠਿੰਡਾ ਇਸ ਸਾਲ ਗਰੀਬਾਂ ਦੀ ਸਹਾਇਤਾ ਲਈ ਵਿਸ਼ੇਸ਼ ਯੋਗਦਾਨ ਪਾਵੇਗੀ।

ਭੂਪਿੰਦਰ ਸਿੰਘ ਬਠਿੰਡਾ



ਸ. ਦਰਬਾਰਾ ਸਿੰਘ ਗੁਰੂ ਡੀ. ਸੀ

# ਆਲੂਆਂ ਵਿਚ ਖਾਦਾਂ ਦੀ ਮਹੱਤਤਾ

ਨੀਲਮ ਸ਼ਾਰਦਾ ਅਤੇ ਮਨਿੰਦਰ ਜੀਤ ਸਿੰਘ

ਆਲੂ ਥੋੜ੍ਹੇ ਸਮੇਂ ਦੀ ਫਸਲ ਹੋਣ ਕਰਕੇ ਖਾਦਾਂ ਨੂੰ ਬਹੁਤ ਜਿਆਦਾ ਮੰਨਦੇ ਹਨ। ਕਿਸਾਨ ਭਰਾ ਆਲੂਆਂ ਵਿਚ ਖਾਦ ਪਾਉਣ ਦੀ ਮਹੱਤਤਾ ਨੂੰ ਤਾਂ ਮੰਨਦੇ ਹਨ, ਪਰ ਫਿਰ ਵੀ ਜਿਆਦਾ ਤਰ ਕਿਸਾਨਾਂ ਨੂੰ ਭਿੰਨ-ਭਿੰਨ ਤਰ੍ਹਾਂ ਦੀਆਂ ਖਾਦਾਂ ਉਨ੍ਹਾਂ ਵਿਚੋਂ ਮਿਲਣ ਵਾਲੇ ਤੱਤਾਂ ਦੀ ਮਿਕਦਾਰ ਅਤੇ ਪ੍ਰਤੀ ਇਕਾਈ ਤੱਤ ਦੇ ਮੁੱਲ ਬਾਰੇ ਜਾਣਕਾਰੀ ਨਹੀਂ ਹੁੰਦੀ। ਨਤੀਜੇ ਦੇ ਤੌਰ ਤੇ ਜਿਹੜੇ ਖਾਦ ਜੋੜ ਉਹੋ ਇਸਤੇਮਾਲ ਕਰਦੇ ਹਨ ਉਹੋ ਲਾਹੇਵੰਦ ਨਹੀ ਹੁੰਦੇ। ਖਾਦਾਂ ਦੀਆਂ ਕੀਮਤਾਂ ਨੂੰ ਮੱਦੇ ਨਜ਼ਰ ਰੱਖਦੇ ਹੋਏ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਸਹੀ ਖਾਦ ਜੋੜ ਚੁਣੇ ਜਾਣ ਤੇ ਉਨ੍ਹਾਂ ਦੀ ਮਿਕਦਾਰ, ਪਾਉਣ ਦਾ ਸਮਾਂ ਤੇ ਵਿਧੀ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਦਿੱਤੀ ਜਾਵੇ ਤਾਂ ਜੋ ਆਲੂਆਂ ਦੀ ਕਾਸ਼ਤ ਤੋਂ ਵੱਧ ਤੋਂ ਵੱਧ ਲਾਭ ਹੋ ਸਕੇ।

ਆਲੂਆਂ ਦੀ ਲਾਹੇਵੰਦ ਫਸਲ ਲੈਣ ਵਾਸਤੇ ਲੋੜੀਂਦੀਆਂ ਖਾਦਾਂ ਦੀ ਮਿਕਦਾਰ ਜ਼ਮੀਨ ਦੀ ਉਪਜਾਊ ਸ਼ਕਤੀ ਤੇ ਬਹੁਤ ਜਿਆਦਾ ਨਿਰਭਰ ਕਰਦਾ ਹੈ। ਆਮ ਤੌਰ ਤੇ ਦਰਮਿਆਨੀਆਂ ਜ਼ਮੀਨਾਂ ਵਾਸਤੇ ਆਲੂਆਂ ਦੀ ਫਸਲ ਨੂੰ ਔਸਤਨ 50 ਕਿਲੋ ਨਾਇਟ੍ਰੋਜਨ 25 ਕਿਲੋ ਫਾਸਫੋਰਸ ਅਤੇ 50 ਕਿ: ਪੋਟਾਸ਼ ਤੱਤਾਂ ਤੋਂ ਇਲਾਵਾ 30-40 ਟਨ ਗਲੀ ਸੜੀ ਰੂੜੀ ਦੀ ਇਕ ਏਕੜ ਫਸਲ ਵਾਸਤੇ ਜ਼ਰੂਰਤ ਹੁੰਦੀ ਹੈ। ਸਾਰੀ ਦੀ ਸਾਰੀ ਰੂੜੀ, ਫਾਸਫੋਰਸ ਅਤੇ ਪੋਟਾਸ਼ ਅਤੇ ਅੱਧੀ ਨਾਇਟ੍ਰੋਜਨ ਬਿਜਾਈ ਸਮੇਂ ਅਤੇ ਬਾਕੀ ਬਚਦੀ ਨਾਇਟ੍ਰੋਜਨ ਆਲੂਆਂ ਨੂੰ ਮਿੱਟੀ ਚੜਾਉਣ ਸਮੇ ਜਾਂ ਬਿਜਾਈ ਤੋਂ 30 ਦਿਨਾਂ ਦੇ ਬਾਦ ਪਾਉਣ ਦੀ ਸ਼ਿਫਾਰਸ ਕੀਤੀ ਜਾਂਦੀ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਕੇ ਅੱਜ ਕਲ੍ਹ ਬਹੁਤ ਤਰ੍ਹਾਂ ਦੀਆ ਖਾਦਾਂ ਮੰਡੀ ਵਿਚ ਵਿਕ ਰਹੀਆਂ ਹਨ ਜਿੰਨ੍ਹਾਂ ਵਿਚ ਲੋੜੀਂਦੇ ਤੱਤ ਵੀ ਭਿੰਨ ਭਿੰਨ ਮਿਕਦਾਰ ਵਿਚ ਮੌਜੂਦ ਹਨ ਪਰ ਜਿਮੀਦਾਰ ਵਾਸਤੇ ਲਾਹੇਵੰਦ ਖਾਦ ਜੋੜ ਦੀ ਚੋਣ ਬਹੁਤ ਔਖੀ ਹੈ ਜਿਸ ਤੋਂ ਉਸ ਨੂੰ ਲੋੜੀਂਦੇ ਤੱਤ ਸਹੀ ਮਿਕਦਾਰ ਵਿਚ ਮਿਲ ਸਕਣ। ਇਸ ਮੁਸ਼ਕਲ ਨੂੰ ਵੇਖਦਿਆਂ ਕੁਝ ਇਕ ਆਮ ਵਰਤੋਂ ਵਿਚ ਆਉਣ ਵਾਲੇ ਖਾਦ ਜੋੜ ਉਨ੍ਹਾਂ ਦੀ ਕੀਮਤ ਅਤੇ ਇਸਤੇਮਾਲ ਕਰਨ ਦਾ ਤਰੀਕਾ ਨਿਮਨਲਿਖਿਤ ਸਾਰਨੀ ਵਿਚ ਦਰਸਾਏ ਗਏ ਹਨ।

| ਲੜੀ ਨੰ: | ਖਾਦ ਜੋੜ | ਮਿਕਦਾਰ (ਕਿ: ਪ੍ਰਤੀ ਏਕੜ) | ਕੁਲ ਕੀਮਤ (ਰੁ: ਪ੍ਰਤੀ ਏਕੜ) | ਖਾਦ ਪਾਉਣ ਦਾ ਸਮਾਂ ਸਮਾ ਤੇ ਵਿਧੀ |
|---|---|---|---|---|
| 1. | ਕੈਲਸ਼ੀਅਮ ਅਮੋਨੀਅਮ | 160 | 272 | ਸਾਰੀ ਡਾਇਅਮੋਨੀਅਮ |
| | ਨਾਈਟ੍ਰੇਟ (ਕਿਸਾਨ ਖਾਦ ) | 55 | 198 | ਫਾਸਫੇਟ, ਮਰੇਟਆਫ-ਪੋਟਾਸ਼ |
| | ਡਾਇਅਮੋਨੀਅਮ ਫਾਸਫੇਟ | 84 | 109.20 | ਅਤੇ 60 ਕਿ: ਕਿਸਾਨ |
| | | | -------- | ਖਾਦ। ਬਿਜਾਈ ਸਮੇਂ ਪਾਉ |
| | | | 579.20 | ਬਾਕੀ ਬਚਦੇ ਕਿਸਾਨ ਖਾਦ ਨੂੰ ਆਲੂਆਂ ਨੂੰ ਮਿੱਟੀ ਸਮੇਂ ਵਰਤੋਂ। |
| 2. | ਕੈਲਸ਼ੀਅਮ ਅਮੋਨੀਅਮ ਨਾਈਟ੍ਰੇਟ (ਕਿਸਾਨ ਖਾਦ) | 200 | 340 | 100 ਕਿ: ਕਿਸਾਨ ਖਾਦ ਨੂੰ ਸਾਰੇ ਦੀ ਸਾਰੀ ਸੁਪਰ |
| | ਸੁਪਰ ਫਾਸਫੇਟ (ਸਿੰਗਲ) | 155 | 166.50 | ਫਾਸਫੇਟ ਅਤੇ ਮੁਰੇਟ |
| | ਮੁਰੇਟ ਆਫ ਪੋਟਾਸ਼ | 84 | 109.20 | ਆਫ ਪੋਟਾਸ਼ ਨਾਲ |
| | | | -------- | ਬਿਜਾਈ ਸਮੇ ਵਰਤੋਂ ਅਤੇ |
| | | | 615.70 | ਬਾਕੀ ਬਚਦੀ ਕਿਸਾਨ ਖਾਦ ਨੂੰ ਆਲੂਆਂ ਨੂੰ ਮਿੰਟੀ ਚੜ੍ਹਾਉਣ ਸਮੇ ਪਾਉ। |
| 3. | ਯੂਰੀਆਂ | 88 | 191.10 | 33ਕਿ:ਯੂਰੀਆਂ ਨੂੰ ਸਾਰੀ |
| | ਡਾਇਅਮੋਨੀਅਮ ਫਾਸਫੇਟ | 55 | 198 | ਡਾਇਅਮੋਨੀਅਮ ਫਾਸਫੇਟ |
| | ਮੁਰੇਟ ਆਫ ਪੋਟਾਸ਼ | 84 | 109.20 | ਅਤੇ ਮੁਰੇਟ ਆਫ ਪੋਟਾਸ਼ |
| | | | -------- | ਨਾਲ ਬਿਜਾਈ ਸਮੇ ਪਾਉ ਅਤੇ ਬਾਕੀ ਬਚਦੀ ਯੂਰੀ-ਆ ਆਲੂਆ ਨੂੰ ਮਿੰਟੀ ਚੜ੍ਹਾਉਣ ਸਮੇ ਪਾਓ। |
| 4. | ਯੂਰੀਆ | 110 | 239.10 | 55 ਕਿ: ਯੂਰੀਆ ਨੂੰ ਸੁਪਰ |
| | ਸੁਪਰ ਫਾਸਫੇਟ,(ਸਿੰਗਲ) | 155 | 166.50 | ਫਾਸਫੇਟ ਅਤੇ ਮੁਰੇਟ ਆਫ ਪੋਟਾਸ਼ ਨੂੰ ਬਿਜਾਈ ਸਮੇ ਪਾਓ |
| | | | | ਬਾਕੀ ਬਚਦੀ ਯੂਰੀਆ ਨੂੰ ਮਿੰਟੀ ਚੜ੍ਹਾਉਣ ਸਮੇ ਪਾਓ |

ਖਾਂਦ ਮਿਸ਼ਰਨ :

=========

| ਲੜੀ ਨੰ: | ਖਾਦ ਜੋੜ | ਮਿਕਦਾਰ (ਕਿ: ਪ੍ਰਤੀ ਏਕੜ) | ਕੁਲ ਕੀਮਤ (ਰੁ: ਪ੍ਰਤੀ ਏਕੜ) | ਖਾਦ ਪਾਉਣ ਦਾ ਸਮਾਂ ਸਮਾ ਤੇ ਵਿਧੀ |
|---|---|---|---|---|
| 5. | ਇਫਕੋ ਖਾਦ (12:32:16) | 78 | 253.50 | ਸਾਰੀ ਇਫਕੋ ਖਾਦ ਮੁਰੇਟ |
| | ਯੂਰੀਆ | 90 | 195.66 | ਪੋਟਾਸ਼ ਅਤੇ 35 ਕਿ:ਯੂਰੀਆ |
| | ਮੁਰੇਟ ਆਫ ਪੋਟਾਸ਼ | 62 | 80.60 | ਨੂੰ ਬਿਜਾਈ ਸਮੇ ਪਾਓ। ਬਾਕੀ ਬਚਦੀ 55 ਕਿ: ਯੂਰੀਆ ਨੂੰ ਮਿੰਟੀ ਚੜ੍ਹਾਉਣ ਸਮੇ ਪਾਓ। |
| 6. | ਇਫਕੋ ਖਾਦ (12:32:1 6) | 78 | 253.50 | 64 ਕਿ: ਕਿਸਾਨ ਖਾਦ ਨੂੰ |
| | ਕੈਲਸ਼ੀਅਮ ਅਮੋਨੀਅਮ ਨਾਈਟ੍ਰੇਟ (ਕਿਸਾਨ | 164 | 278.80 | ਸਾਰੀ ਇਫਕੋ ਖਾਦ ਅਤੇ ਮੁਰੇਟ |
| | ਖਾਦ) ਮੁਰੇਟ ਆਫ ਪੋਟਾਸ਼ | 62 | 80.60 | ਆਫ ਪੋਟਾਸ਼ ਨਾਲ ਬਿਜਾਈ |
| | ਬਚਦੀ | | --------- | ਸਮੇ ਪਾਓ। ਅਤੇ ਬਾਕੀ |
| | | | 602.90 | ਕਿਸਾਨ ਖਾਦ ਨੂੰ ਆਲੂਆਂ ਨੂੰ ਮਿੰਟੀ ਚੜ੍ਹਾਉਣ ਸਮੇ ਵਰਤੋ। |

ਨੋਟ: ਖਾਦਾਂ ਦੀਆ ਕੀਮਤਾਂ ਦਾ ਮੁਲੰਕਣ ਸਰਕਾਰ ਵੱਲੋਂ ਨਿਰਧਾਰਤ ਮੁੱਲ ਦੇ ਅਧਾਰ ਤੇ ਕੀਤਾ ਗਿਆ ਹੈ। ਇਸ ਸਾਲ ਕੁਝ ਅਦਾਰਿਆ ਵਲੋਂ ਖਾਦਾਂ ਦੀਆ ਕੀਮਤਾਂ ਵਿੱਚ ਕੁਝ ਛੂਟ ਦਿੱਤੀ ਜਾ ਰਹੀ ਹੈ। ਇਸ ਲਈ ਮੰਡੀ ਵਿਚ ਵੱਖ-ਵੱਖ ਖਾਦਾਂ ਦੀਆ ਕੀਮਤਾਂ ਵਿਚ ਭਿੰਨਤਾ ਹੋਣ ਕਰਕੇ ਪ੍ਰਤੀ ਇਕਾਈ ਤੱਤਾਂ ਦੀ ਕੀਮਤ ਵਿਚ ਫਰਕ ਹੋ ਸਕਦਾ ਹੈ।

ਇਸ ਸਾਰਨੀ ਵਿਚ ਦਿੱਤੇ ਖਾਦ ਜੋੜਾ ਨੂੰ ਘੋਖਣ ਤੇ ਇਹ ਪਤਾ ਲੱਗਦਾ ਹੈ ਕਿ ਬਰਾਬਰ ਤੱਤ ਮਿਕਦਾਰ ਦੇ ਹਿਸਾਬ ਨਾਲ ਜੇਕਰ ਕਿਸੇ ਖਾਦ ਜੋੜ ਵਿਚ ਯੂਰੀਆ ( 46 ਪਰਸੈਂਟ ਨਾਈਟ੍ਰੋਜਨ ) ਅਤੇ ਕਿਸਾਨ ਖਾਦ ( 25 ਪਰਸੈਂਟ ) ਦੀ ਤੁਲਨਾਂ ਕਰੀਏ ਤਾ ਕਿਸਾਨ ਖਾਦ ਨਾਲੋਂ ਯੂਰੀਆ ਸਸਤਾ ਪੈਂਦਾ ਹੈ। ਇਸੇ ਤਰਾਂ ਡਾਇਆ ਅਮੋਨੀਅਮ ਫਾਸਫੇਟ (18 ਪਰਸੈਂਟ ਅਤੇ 46 ਪਰਸੈਂਟ ਫਾਸਫੋਰਸ) ਅਤੇ ਸੁਪਰਫਾਸਫੇਟ (16 ਪਰਸੈਂਟ ਫਾਸਫੇਟ ) ਵਾਲੇ ਜੋੜਾ ਵਿਚੋ ਡਾਇਅਮੋਨੀਅਮ ਫਾਸਫੇਟ ਵਾਲਾ ਖਾਦ ਜੋੜ ਸਸਤਾ ਪੈਂਦਾ ਹੈ। ਸਾਰੇ ਖਾਦ ਜੋੜਾ ਵਿਚੋਂ ਮੁਰੇਟ ਆਫ ਪੋਟਾਸ਼ ਨਾਲ ਯੂਰੀਆ ਅਤੇ ਡਾਇਅਮੋਨੀਅਮ ਫਾਸਫੇਟ ਦਾ ਖਾਦ ਜੋੜ ਸਭ ਤੋ ਸਸਤਾ ਪੈਂਦਾ ਹੈ ਜਿਸ ਦੀ ਪ੍ਰਤੀ ਏਕੜ ਕੀਮਤ ਸਿਰਫ 498.30 ਰੁ: ਹੈ। ਦੂਸਰੇ ਪਾਸੇ ਕਿਸਾਨ ਖਾਦ ਅਤੇ ਸੁਪਰਫਾਸਫੇਟ ਦਾ ਖਾਦ ਜੋੜ ਸਭ ਤੋ ਮਹਿੰਗਾ ਪੈਂਦਾ ਹੈ ਜਿਸ ਦੀ ਪ੍ਰਤੀ ਏਕੜ ਕੀਮਤ 615.70 ਰੁ: ਹੈ। ਇਕ ਏਕੜ ਫਸਲ ਵਾਸਤੇ ਲੋੜੀਂਦੇ ਤੱਤ ਹਾਸਲ ਕਰਨ ਲਈ ਖਾਦ ਜੋੜਾ ਕੀਮਤਾਂ ਵਿਚ ਇੰਨੀ ਭਿੰਨਤਾਂ ਪ੍ਰਤੀ ਇਕਾਈ ਲੋੜੀਂਦੇ ਤੱਤ ਦਾ ਵੱਖ ਵੱਖ ਖਾਦਾਂ ਵਿਚੋ ਵੱਖਰੇ ਵੱਖਰੇ ਮੁੱਲ ਤੇ ਮਿਲਣਾ ਹੈ ਇਸ ਤੋਂ ਇਲਾਵਾ ਜੇਕਰ ਖਾਦ ਮਿਸ਼ਰਨ ਵਰਤਣੇ ਹੋਣ ਤਾਂ ਸਭ ਤੋਂ ਜਿਆਦਾ ਵਰਤੋ ਵਿਚ ਆਉਣ ਵਾਲਾ ਮਿਸ਼ਰਨ ਇਫਕੋ ਖਾਦ (12:32:16:) ਦਾ ਕਿਸਾਨ ਖਾਦ ਨਾਲੋਂ ਯੂਰੀਆ ਨਾਲ ਜੋੜ ਸਸਤਾ ਪੈਂਦਾ ਹੈ।

ਉਪਰ ਦਿੱਤੇ ਵਿਸਲੇਸ਼ਨ ਤੋਂ ਅਸੀਂ ਇਸ ਨਤੀਜੇ ਤੇ ਪੁਜਦੇ ਹਾ ਕਿ ਸਹੀ ਖਾਦ ਜੋੜ ਦੀ ਚੋਣ ਕਰਕੇ 115.25 ਰੁ: ਪ੍ਰਤੀ ਏਕੜ ਦੇ ਹਿਸਾਬ ਨਾਲ ਬਚਾਏ ਜਾ ਸਕਦੇ ਹਨ ਅਤੇ ਆਲੂਆਂ ਦੀ ਫਸਲ ਤੋਂ ਮੁਨਾਫਾ ਵਧਾਇਆ ਜਾ ਸਕਦਾ ਹੈ।



## ਜੰਮੂ ਦੇ ਦੰਗਿਆਂ ਲਈ ਕਾਂਗ੍ਰਸ ਤੇ ਸ਼ਿਵ ਸੈਨਾ ਜ਼ਿੰਮੇਵਾਰ-ਦੋਸ਼ੀ ਤੁਰੰਤ ਗ੍ਰਿਫਤਾਰ ਕੀਤੇ ਜਾਣ

ਬਟਾਲਾ, 5 ਫਰਵਰੀ (ਸੰਧੂ)—ਅਕਾਲੀ ਦਲ ਮਾਨ ਦੇ ਸੀਨੀਅਰ ਲੀਡਰ ਜ: ਸੁਚਾ ਸਿੰਘ ਛੋਟੇਪੁਰ, ਜਿਲਾ ਗੁਰਦਾਸਪੁਰ ਦੇ ਸੀਨੀਅਰ ਅਕਾਲੀ ਲੀਡਰ ਜ. ਗੁਰਦਿਆਲ ਸਿੰਘ ਮਹੰਤ, ਸ: ਅਜਾਇਬ ਸਿੰਘ ਰੰਧਾਵਾ, ਹਰਦੀਪ ਸਿੰਘ ਗੁਰਦਾਸਪੁਰ, ਕੁਲਦੀਪ ਸਿੰਘ ਭਾਤੀਆਵਾੜਾ, ਰਵੇਲ ਸਿੰਘ ਸਰਪੰਚ ਸੰਗਤਪੁਰਾ, ਅਵਤਾਰ ਸਿੰਘ ਬਾਜਵਾ ਆਦਿ ਲੀਡਰਾਂ ਨੇ ਇਕ ਸਾਂਝੇ ਬਿਆਨ ਰਾਹੀਂ ਜੰਮੂ ਵਿਚ ਹੋਏ ਦੰਗਿਆਂ ਦੀ ਸਖਤ ਸ਼ਬਦਾਂ ਵਿਚ ਨਿਖੇਧੀ ਕਰਦੇ ਕਿਹਾ ਕਿ ਜੰਮੂ ਅਤੇ ਹੋਰ ਸ਼ਹਿਰਾਂ ਵਿਚ ਹੋਏ ਦੰਗੇ ਇਕ ਸੋਚੀ ਸਮਝੀ ਸਕੀਮ ਅਧੀਨ ਕਰਵਾਏ ਗਏ ਹਨ। ਇਸ ਵਿਚ ਕਾਂਗਰਸ, ਸ਼ਿਵ ਸੈਨਾ ਅਤੇ ਜੰਮੂ ਸਰਕਾਰ ਜ਼ਿੰਮੇਵਾਰ ਹੈ। ਉਕਤ ਲੀਡਰਾਂ ਨੇ ਕਿਹਾ ਕਿ ਸਰਕਾਰ ਵਲੋਂ ਅਜੇ ਤਕ ਇਹਨਾਂ ਦੰਗਾਕਾਰੀਆਂ ਵਿਰੁਧ ਕੋਈ ਸਖਤ ਕਾਰਵਾਈ ਨਾ ਕਰਨਾ ਇਹ ਸਿਧ ਕਰਦਾ ਹੈ ਕਿ ਸਿੱਖਾਂ ਦੀ ਧਾਰਮਿਕ ਅਜ਼ਾਦੀ ਖਤਮ ਕਰਨ ਲਈ ਸਰਕਾਰ ਅਜਿਹੇ ਦੰਗੇ ਕਰਵਾ ਰਹੀ ਹੈ। ਉਹਨਾਂ ਕਿਹਾ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਆਗਮਨ ਪੁਰਬ ਦੇ ਸਬੰਧ ਵਿਚ ਹਰ ਸਾਲ ਸ਼ਹਿਰ ਵਿਚ ਜਲੂਸ ਨਿਕਲਦਾ ਹੈ। ਇਸੇ ਤਰ੍ਹਾਂ ਹੀ ਇਸ ਸਾਲ ਵੀ ਧਾਰਮਿਕ ਜਲੂਸ ਕੱਢਿਆ ਜਾ ਰਿਹਾ ਸੀ ਪਰ ਸ਼ਿਵ ਸੈਨਾ ਨੇ ਕਾਂਗਰਸ ਦੀ ਮਦਦ ਨਾਲ ਜਲੂਸ ਤੇ ਹਮਲਾ ਕੀਤਾ ਅਤੇ ਲੁਟਮਾਰ ਕੀਤੀ। ਉਹਨਾਂ ਕਿਹਾ ਕਿ ਅਜੇ ਤਕ ਸਰਕਾਰ ਨੇ ਇਹਨਾਂ ਵਿਰੁਧ ਕੋਈ ਕਾਰਵਾਈ ਨਹੀਂ ਕੀਤੀ। ਅਕਾਲੀ ਲੀਡਰਾਂ ਮੰਗ ਕੀਤੀ ਹੈ ਕਿ ਜਿਹੜੇ ਲੋਕ ਇਸ ਵਿਚ ਦੋਸ਼ੀ ਹਨ। ਉਹਨਾਂ ਵਿਰੁਧ ਤੁਰੰਤ ਕਾਰਵਾਈ ਕੀਤੀ ਜਾਵੇ।

## ਭਾਰਤ-ਜਰਮਨ ਕਮਿਸ਼ਨ ਦੀ ਮੀਟਿੰਗ

ਨਵੀਂ ਦਿੱਲੀ, 5 ਫਰਵਰੀ—ਆਰਥਿਕ, ਵਿਗਿਆਨਕ ਅਤੇ ਤਕਨੀਕੀ ਮਿਲਵਰਤਨ ਬਾਰੇ ਭਾਰਤ-ਜਰਮਨ ਲੋਕਰਾਜੀ ਗਣਰਾਜ ਦੇ ਸਾਂਝੇ ਕਮਿਸ਼ਨ ਦਾ 8ਵਾਂ ਇਜਲਾਸ 7 ਤੋਂ 9 ਫਰਵਰੀ ਤਕ ਦਿੱਲੀ ਵਿਖੇ ਹੋਵੇਗਾ। ਦੋਵੇਂ ਦੇਸ਼ ਆਰਥਿਕ ਤੇ ਸਨਅਤੀ ਮਿਲਵਰਤਣ ਦੇ ਨਵੇਂ ਖੇਤਰਾਂ ਦਾ ਪਤਾ ਲਗਾਉਣਗੇ ਅਤੇ ਵਖ ਵਖ ਸਕੀਮਾਂ ਉਤੇ ਅਮਲ ਲਈ ਠੋਸ ਪ੍ਰੋਗਰਾਮ ਉਲੀਕਣਗੇ।

## ਹਾਈਕੋਰਟ ਵਲੋਂ ਬੀ. ਡੀ.ਓ.ਦੀ ਬਦਲੀ ਰੱਦ

ਸਮਾਣਾ 5 ਫਰਵਰੀ (ਵਰਮਾ)—ਇਥੇ ਤਾਇਨਾਤ ਬੀ.ਡੀ.ਓ. ਸਰਦਾਰ ਗੁਰਬਚਨ ਸਿੰਘ ਦੀ ਪੰਜਾਬ ਸਰਕਾਰ ਨੇ ਨਵੰਬਰ 1988 ਨੂੰ ਜਲਾਲਾਬਾਦ ਬਦਲੀ ਕਰ ਦਿੱਤੀ ਸੀ ਅਤੇ ਜਲਾਲਾਬਾਦ ਦੇ ਬੀ.ਡੀ.ਓ. ਸ: ਭਗਵਾਨ ਸਿੰਘ ਨੂੰ ਸਮਾਣੇ ਲਾ ਦਿਤਾ ਸੀ। ਸ: ਗੁਰਬਚਨ ਸਿੰਘ ਨੇ ਇਸ ਹੁਕਮ ਖਿਲਾਫ ਹਾਈਕੋਰਟ 'ਚ ਰਿਟ ਕਰ ਦਿੱਤੀ। ਹਾਈ ਕੋਰਟ ਨੇ ਆਪਣਾ ਫੈਸਲਾ ਗੁਰਬਚਨ ਸਿੰਘ ਦੇ ਹੱਕ 'ਚ ਕਰ ਦਿਤਾ ਅਤੇ ਗੁਰਬਚਨ ਸਿੰਘ ਨੇ ਦੁਆਰਾ ਸਮਾਣੇ ਦਾ ਚਾਰਜ ਲੈ ਲਿਆ ਅਤੇ ਸ: ਭਗਵਾਨ ਸਿੰਘ ਫਿਰ ਤੋਂ ਜਲਾਲਾਬਾਦ ਰਵਾਨਾ ਹੋ ਗਏ।

## ਲੇਖਕ ਪਾਠਕ ਸੰਘ ਵਲੋਂ ਕਮੇਟੀ ਕਾਇਮ

ਬੂਚੋ ਮੰਡੀ, 5 ਫਰਵਰੀ (ਸ਼ਰਮਾ)—ਪੰਜਾਬ ਲੇਖਕ ਪਾਠਕ ਸੰਘ ਦੇ ਪ੍ਰਧਾਨ ਸ੍ਰੀ ਰੋਸ਼ਨ ਫੂਲਵੀ ਵਲੋਂ ਇਕ 11 ਮੈਂਬਰੀ ਵਰਕਿੰਗ ਕਮੇਟੀ ਨਾਮਜ਼ਦ ਕੀਤੀ ਗਈ, ਜੋ ਆਪਣੇ ਇਲਾਕੇ ਵਿਚ ਸਾਹਿਤ ਵਿਚ ਰੁਚੀ ਰਖਣ ਵਾਲਿਆਂ ਨੂੰ ਉਤਸਾਹਿਤ ਕਰੇਗੀ। ਇਸ ਕਮੇਟੀ ਵਿਚ ਸ੍ਰੀ ਨਿਰੰਜਨ ਬੋਹਾ, ਸ੍ਰੀ ਹਰਭਗਵਾਨ ਸ਼ਰਮਾ, ਡਾ: ਜੋਗਿੰਦਰ ਨਿਰਾਲਾ, ਸ੍ਰੀ ਸੁਸ਼ੀਲ ਨਾਗਪਾਲ ਪਤਰਕਾਰ, ਸ੍ਰੀ ਧਰਮ ਪਾਲ ਮਾਹਿਲ, ਸ੍ਰੀ ਅਤਰ ਕ੍ਰਿਸਨਾ, ਸ੍ਰੀ ਆਰ. ਐਸ. ਅਜ਼ਾਦ, ਕੁਮਾਰੀ ਕ੍ਰਿਸ਼ਨਾ ਬੇਦੀ, ਸ੍ਰੀ ਵਿਸ਼ਵਾ ਭੂਸਨ ਨ ਸ੍ਰੀ ਨਿਰੰਜਨ ਸੇਖਾ ਸ਼ਾਮਲ ਕੀਤੇ ਗਏ ਹਨ।



## ਬਿਜਲੀ ਦਾ ਮੰਦਾ ਹਾਲ-ਲੋਕ ਪ੍ਰੇਸ਼ਾਨ

ਆਦਮਪੁਰ, 4 ਫਰਵਰੀ—ਹਲਕਾ ਆਦਮਪੁਰ ਦੇ ਪਿੰਡਾਂ ਵਿਚ ਬਿਜਲੀ ਦੀ ਇੰਨੀ ਮਾੜੀ ਹਾਲਤ ਹੈ ਕਿ ਸਵੇਰ ਵੇਲੇ ਬਿਜਲੀ ਦੀ ਰੋਜ਼ਾਨਾ ਕੱਟ ਜਾਣ ਬੁਝ ਕੇ ਲਗਾਈ ਜਾਂਦੀ ਹੈ। ਇਸ ਟਾਇਮ ਲੋਕਾਂ ਦੇ ਉਠਣ ਤੇ ਤਿਆਰ ਹੋ ਕੇ ਨੌਕਰੀ ਤੇ ਜਾਣ ਦਾ ਸਮਾਂ ਹੁੰਦਾ ਹੈ। ਇਸ ਟਾਇਮ ਬਿਜਲੀ ਬੰਦ ਕਰ ਦਿਤੀ ਜਾਂਦੀ ਹੈ। ਜਿਸ ਕਾਰਨ ਨੌਕਰੀ ਤੇ ਜਾਣ ਵਾਲੇ ਅਤੇ ਘਰੇਲੂ ਕੰਮ ਵਿਚ ਲੋਕਾਂ ਨੂੰ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਹੈ। ਕੀ ਬਿਜਲੀ ਵਿਭਾਗ ਨੂੰ ਇਹੋ ਟਾਈਮ ਮਿਲਦਾ ਹੈ ਕਟ ਲਾਉਣ ਦਾ। ਲੋਕਾਂ ਦੀ ਬਿਜਲੀ ਵਿਭਾਗ ਦੇ ਉਚ ਅਧਿਕਾਰੀਆਂ ਤੋਂ ਮੰਗ ਹੈ ਕਿ ਬਿਜਲੀ ਕਟ ਦਾ ਸਮਾਂ ਬਦਲਿਆ ਜਾਵੇ।

## 9 ਦੀ ਹੜਤਾਲ ਲਈ ਸਰਗਰਮੀ ਤੇਜ਼

ਬੰਗਾ, 5 ਫਰਵਰੀ—ਪੀ. ਐਸ. ਈ.ਬੀ. ਇੰਪਲਾਈਜ਼ ਫੈਡਰੇਸ਼ਨ ਏਟਕ ਬੰਗਾ ਮੰਡਲ ਦੇ ਵਰਕਰਾਂ ਨੇ ਆਪਣੀਆਂ ਮੰਗਾਂ ਦੇ ਹਕ ਵਿਚ ਸ੍ਰੀ ਕਰਨੈਲ ਸਿੰਘ ਦੀ ਪ੍ਰਧਾਨਗੀ ਹੇਠ ਧਰਨਾ ਮਾਰਿਆ, ਜਿਸ ਨੂੰ ਸਾਥੀ ਉਜਾਗਰ ਰਾਮ ਡੋਗਰਾ, ਸਾਥੀ ਚਰਨਜੀਤ ਸਿੰਘ ਤੇ ਹੋਰ ਸਾਥੀਆਂ ਤੋਂ ਇਲਾਵਾ ਸਾਥੀ ਅਜੈਬ ਸਿੰਘ ਜੋਸਨ ਸਕੱਤਰ ਨਵਾਂ ਸ਼ਹਿਰ ਸਰਕਲ ਨੇ ਵਰਕਰਾਂ ਨੂੰ ਸੰਬੋਧਨ ਕਰਦਿਆਂ 9 ਫਰਵਰੀ ਦੀ ਹੜਤਾਲ ਦੀ ਕਾਮਯਾਬੀ ਅਤੇ ਸੰਘਰਸ਼ ਨੂੰ ਹੋਰ ਤੇਜ਼ ਕਰਨ ਲਈ ਪ੍ਰੇਰਿਆ, ਕਿਉਂਕਿ ਬਿਜਲੀ ਬੋਰਡ ਦੀ ਮੈਨੇਜਮੈਂਟ ਨੇ ਮੁਲਾਜ਼ਮਾਂ ਦੀਆਂ ਮੰਗਾਂ ਪ੍ਰਤੀ ਅੜੀਅਲ ਅਤੇ ਨਾਂਹ ਪਖੀ ਨੀਤੀ ਧਾਰਨ ਕੀਤੀ ਹੋਈ ਹੈ। 15 ਦਸੰਬਰ ਦੀ ਹੜਤਾਲ ਜਿਹੜੀ ਕਿ ਪ੍ਰੋਟੈਸਟ ਵਜੋਂ ਕੀਤੀ ਗਈ ਸੀ ਬਿਜਲੀ ਬੋਰਡ ਨੇ ਇਸ ਤੋਂ ਕੋਈ ਸਬਕ ਨਹੀਂ ਸਿਖਿਆ ਸਗੋਂ ਮੁਲਾਜ਼ਮ ਵਿਰੋਧੀ ਕਦਮ ਪੁਟਦਿਆਂ ਮੁਲਾਜ਼ਮਾਂ ਦੀਆਂ ਹੱਕੀ ਮੰਗਾਂ ਮੰਨਣ ਤੋਂ ਸਾਫ ਇਨਕਾਰ ਕਰ ਦਿਤਾ।

ਗੜ੍ਹਸ਼ੰਕਰ—ਪੀ. ਐਸ. ਈ.ਬੀ. ਇੰਪਲਾਈਜ਼ ਫੈਡਰੇਸ਼ਨ ਏਟਕ ਗੜ੍ਹਸ਼ੰਕਰ ਮੰਡਲ ਦੇ ਵਰਕਰਾਂ ਨੇ ਆਪਣੀਆਂ ਮੰਗਾਂ ਦੇ ਹਕ ਵਿਚ ਧਰਮ ਸਿੰਘ ਦੀ ਪ੍ਰਧਾਨਗੀ ਹੇਠ ਧਰਨਾ ਮਾਰਿਆ, ਜਿਸ ਨੂੰ ਸਾਥੀ ਭਾਰਦਵਾਜ, ਸਾਥੀ ਧੰਜਲ ਤੇ ਹੋਰ ਸਾਥੀਆਂ ਤੋਂ ਇਲਾਵਾ ਧਰਨੇ ਨੂੰ ਸਾਥੀ ਦਰਸ਼ਨ ਸਿੰਘ ਚਾਹਲ, ਸਕਤਰ ਪੰਜਾਬ ਨੇ ਵਰਕਰਾਂ ਨੂੰ ਸੰਬੋਧਨ ਕਰਦਿਆਂ 9 ਫਰਵਰੀ ਦੀ ਹੜਤਾਲ ਨੂੰ ਕਾਮਯਾਬ ਕਰਨ ਲਈ ਸੰਘਰਸ਼ ਨੂੰ ਹੋਰ ਤੇਜ਼ ਕਰਨ ਲਈ ਪ੍ਰੇਰਿਆ ਕਿਉਂਕਿ ਮੈਨੇਜਮੈਂਟ ਨੇ ਮੁਲਾਜ਼ਮਾਂ ਦੀਆਂ ਹੱਕੀ ਮੰਗਾਂ ਪ੍ਰਤੀ ਅੜੀਅਲ ਅਤੇ ਨਾਂਹ ਪਖੀ ਨੀਤੀ ਧਾਰਨ ਕੀਤੀ ਹੋਈ ਹੈ।

## ਮੌੜ ਮੰਡੀ ਨਿਊਜ਼

(ਪ.ਪ. ਦੁਆਰਾ)

### ਐਸ.ਐਚ.ਓ. ਨੂੰ ਮੈਡਲ

ਪਿਛਲੇ ਦਿਨੀਂ ਗਣਤੰਤਰਤਾ ਦਿਵਸ ਤੇ ਪੁਲਿਸ ਸਟੇਸ਼ਨ ਮੌੜ ਦੇ ਐਸ.ਐਚ.ਓ. ਸ: ਸੁਖਦੇਵ ਸਿੰਘ ਚਾਹਲ ਨੂੰ ਡਿਪਟੀ ਕਮਿਸ਼ਨਰ ਬਠਿੰਡਾ ਤੇ ਐਸ. ਡੀ. ਐਮ. ਤਲਵੰਡੀ ਸਾਬੋ ਨੇ ਸਨਮਾਨਿਤ ਕੀਤਾ। ਪਤਾ ਲਗਾ ਹੈ ਕਿ ਪੁਲਿਸ ਸਟੇਸ਼ਨ ਮੌੜ ਦੇ ਐਸ. ਐਚ. ਓ. ਨੂੰ ਜ਼ਿਲੇ ਵਿਚੋਂ ਵਧੀਆ ਕਾਰਗੁਜ਼ਾਰੀਆਂ ਅਤੇ ਆਪਣੇ ਇਲਾਕੇ ਵਿਚੋਂ ਜੁਰਮਾਂ ਤੇ ਨਥ ਪਾਉਣ ਤੇ ਡਿਪਟੀ ਕਮਿਸ਼ਨਰ ਸਾਹਿਬ ਨੇ ਨਕਦ ਇਨਾਮ ਤੇ ਸਰਟੀਫਿਕੇਟ ਦਿਤਾ। ਐਸ. ਡੀ. ਐਮ. ਤਲਵੰਡੀ ਸਾਬੋ ਨੇ ਤਹਿਸੀਲ ਵਿਚੋਂ ਵਧੀਆ ਕੰਮਾਂ ਲਈ ਐਸ. ਐਚ. ਓ. ਨੂੰ ਗੋਲਡ ਮੈਡਲ ਦਿਤਾ।

### ਨਿਜੀ ਦੁਸ਼ਮਣੀ ਕਾਰਨ ਕਤਲ

ਪਿਛਲੇ ਦਿਨੀਂ ਇਥੋਂ 7 ਕਿ:ਮੀ: ਦੂਰ ਪਿੰਡ ਰਾਜਗੜ੍ਹ ਕੁਬੇ ਦੇ ਵਿਅਕਤੀ ਦਾ ਕਤਲ ਹੋ ਗਿਆ ਸੀ। ਸਰਕਾਰੀ ਸੂਚਨਾ ਅਨੁਸਾਰ ਇਹ ਕਤਲ ਕਿਸੇ ਔਰਤ ਨਾਲ ਨਜਾਇਜ਼ ਸਬੰਧ ਹੋਣ ਕਰਕੇ ਆਪਸੀ ਨਿਜੀ ਦੁਸ਼ਮਣੀ ਕਾਰਨ ਹੋਇਆ ਹੈ।

### ਮੀਟਿੰਗ 6 ਨੂੰ

ਲਾਲ ਝੰਡਾ ਭੱਠਾ ਮਜ਼ਦੂਰ ਯੂਨੀਅਨ ਵਲੋਂ 6 ਫਰਵਰੀ ਨੂੰ ਮੌੜ ਵਿਖੇ ਡੈਲੀਗੇਟ ਇਜਲਾਸ ਅਤੇ ਰੈਲੀ ਕੀਤੀ ਜਾ ਰਹੀ ਹੈ। ਯੂਨੀਅਨ ਦੇ ਸਕੱਤਰ ਨਾਈਬ ਸਿੰਘ ਨੇ ਦਸਿਆ ਕਿ ਇਜਲਾਸ ਵਿਚ ਪੰਜਾਬ ਪੱਧਰ ਦੇ ਆਗੂ ਪਹੁੰਚ ਰਹੇ ਹਨ। ਇਸ ਵਿਚ ਮਜ਼ਦੂਰਾਂ ਦੀਆਂ ਦਰਪੇਸ਼ ਔਕੜਾਂ ਤੇ ਵਿਚਾਰ ਵਟਾਂਦਰਾ ਹੋਵੇਗਾ।

### ਕਮੇਟੀ ਨਾਮਜ਼ਦ

ਇਥੋਂ 25 ਕਿ. ਮੀ ਦੂਰ ਰਾਮਪੁਰਾ ਫੂਲ ਵਿਖੇ ਪੰਜਾਬ ਲੇਖਕ ਪਾਠਕ ਸੰਘ ਦੀ ਮੀਟਿੰਗ ਹੋਈ ਜਿਸ ਵਿਚ ਪ੍ਰਧਾਨ ਰੋਸ਼ਨ ਫੂਲਵੀ, ਡਾ: ਜੋਗਿੰਦਰ ਸਿੰਘ ਨਿਰਾਲਾ ਅਤੇ ਹਰਭਗਵਾਨ ਸ਼ਰਮਾ, ਸੁਸ਼ੀਲ ਨਾਗਪਾਲ, ਜਸਵੰਤ ਮੌੜ ਨੇ ਹਿਸਾ ਲਿਆ। ਮੀਟਿੰਗ ਦੌਰਾਨ 11 ਮੈਂਬਰੀ ਕਮੇਟੀ ਨੂੰ ਨਾਮਜ਼ਦ ਕੀਤਾ ਗਿਆ।

### ਛਤ ਤੋਂ ਡਿਗ ਕੇ ਜ਼ਖਮੀ

ਪਿਛਲੇ ਦਿਨੀਂ ਤਲਵੰਡੀ ਰਾਮਪੁਰਾ ਫੂਲ ਸੜਕ ਤੇ ਦੋ ਹਾਦਸੇ ਤੇ ਇਕ ਨੌਜਵਾਨ ਬਸ ਦੀ ਛੱਤ ਤੋਂ ਡਿਗ ਕੇ ਜ਼ਖਮੀ ਹੋ ਗਏ। ਹਾਦਸਿਆਂ ਵਿਚ ਇਕ ਵਿਅਕਤੀ ਬਸ ਚੜਨ ਲਗਿਆਂ ਬਸ ਦੇ ਪਿਛਲੇ ਟਾਇਰਾਂ ਹੇਠ ਆ ਕੇ ਤੁਰੰਤ ਹੀ ਮਰ ਗਿਆ ਤੇ ਦੂਸਰਾ ਸਾਈਕਲ ਸਵਾਰ ਦੇ ਹਾਦਸੇ ਬਾਰੇ ਪਤਾ ਨਹੀਂ ਲਗਾ। ਬਸ ਦੀ ਛਤ ਤੋਂ ਡਿਗੇ ਨੌਜਵਾਨ ਨੂੰ ਹਸਪਤਾਲ ਦਾਖਲ ਕਰਵਾਇਆ ਗਿਆ।

## ਦੋਰੋਜ਼ਾ ਲੋਕ ਕਲਾਵਾਂ ਦਾ ਮੇਲਾ

ਲੁਧਿਆਣਾ, 5 ਫਰਵਰੀ—ਇੰਡੀਅਨ ਕਲਚਰਲ ਐਸੋਸੀਏਸ਼ਨ ਦੀ ਪੰਜਾਬ ਸ਼ਾਖਾ ਵਲੋਂ ਕਰਤਾਰਪੁਰ (ਜਲੰਧਰ) ਵਿਖੇ ਦੋ ਰੋਜ਼ਾ ਲੋਕ-ਕਲਾਵਾਂ ਦਾ ਮੇਲਾ 11 ਤੇ 12 ਫਰਵਰੀ ਨੂੰ ਕਰਵਾਇਆ ਜਾ ਰਿਹਾ ਹੈ। ਇਸ ਮੇਲੇ ਵਿਚ ਮੁਲਕ ਭਰ ਵਿਚੋਂ ਲਗਪਗ 500 ਲੋਕ ਕਲਾਕਾਰਾਂ ਦੇ ਪੁਜਣ ਦੀ ਆਸ ਹੈ। ਐਸੋਸੀਏਸ਼ਨ ਦੇ ਬੁਲਾਰੇ ਕਰਮ ਪਾਲ ਸਿੰਘ ਢਿਲੋਂ ਨੇ ਅਜ ਇਥੇ ਦਸਿਆ। ਇਹ ਲੋਕ ਕਲਾ ਮੇਲਾ ਪਿਛਲੇ ਦਸ ਸਾਲਾਂ ਵਾਂਗ ਐਤਕੀਂ ਵੀ ਯਾਦਗਾਰੀ ਹੋਵੇਗਾ। ਜਿਸ ਵਿਚ ਲੋਕ ਗੀਤ (ਵਿਆਹ ਦੇ ਗੀਤ) ਲੋਕ ਨਾਚ (ਗਿਧਾ ਤੇ ਭੰਗੜਾ), ਫੈਂਸੀ ਡਰੈਸ ਮੁਕਾਬਲੇ, ਹਿਸਟਾਨਿਕਲ, ਸਮੂਹ ਨਾਚ ਅਤੇ ਸਿਠਣੀਆਂ ਸੁਹਾਗ ਅਤੇ ਘੋੜੀਆਂ ਦੇ ਗਾਇਨ ਮੁਕਾਬਲੇ ਕਰਵਾਏ ਜਾਣਗੇ। ਗੀਤ ਗਾਇਨ ਵਿਚ ਪ੍ਰਚਲਤ ਰੀਕਾਰਡ ਤਰਜ਼ਾਂ ਦੇ ਗਾਇਨ ਦੀ ਮਨਾਹੀ ਹੋਵੇਗੀ। ਸ੍ਰੀ ਢਿਲੋਂ ਨੇ ਦਸਿਆ ਕਿ ਇਹ ਮੇਲਾ ਕਰਤਾਰਪੁਰ ਦੇ ਲਾਇਨਜ਼ ਭਵਨ ਵਿਖੇ ਇੰਡੀਅਨ ਰੂਰਲ ਸਪੋਰਟਸ ਤੇ ਕਲਚਰਲ ਐਸੋਸੀਏਸ਼ਨ ਦੇ ਸਹਿਯੋਗ ਨਾਲ ਕਰਵਾਇਆ ਜਾ ਰਿਹਾ ਹੈ। ਨਹਿਰੂ ਯੁਵਾ ਕੇਂਦਰ ਜਲੰਧਰ ਵੀ ਇਸ ਮੇਲੇ ਵਿਚ ਭਰਪੂਰ ਸਹਿਯੋਗ ਦੇ ਰਿਹਾ ਹੈ। ਉਨ੍ਹਾਂ ਦਸਿਆ ਕਿ ਏਸੇ ਨਥੇਬੰਦੀ ਵਲੋਂ ਪਿੰਡ ਖੋਤਾ ਦੋਨਾ ਵਿਖੇ 16 ਤੋਂ 19 ਫਰਵਰੀ ਤਕ ਪੇਂਡੂ ਖੇਡਾਂ ਕਰਵਾਈਆਂ ਜਾ ਰਹੀਆਂ ਹਨ। ਕਪੂਰਥਲਾ ਜਿਲੇ ਦੇ ਇਸ ਪਿੰਡ ਦੇ ਜੰਮ ਪਲ ਅਤੇ ਐਸੋਸੀਏਸ਼ਨ ਦੇ ਪ੍ਰਧਾਨ ਇਕਬਾਲ ਸਿੰਘ ਖੋਤਾ ਨੇ ਪੰਜਾਬ ਸਟਾਈਲ ਕਬਡੀ ਦੀ ਜੇਤੂ ਟੀਮ ਨੂੰ 5000 ਰੁਪਏ ਨਕਦ ਇਨਾਮ ਅਤੇ ਦੂਸਰੇ ਨੰਬਰ ਤੇ ਰਹਿਣ ਵਾਲੀ ਟੀਮ ਨੂੰ 3000 ਰੁਪਏ ਦਾ ਪੁਰਸਕਾਰ ਦੇਣ ਦਾ ਐਲਾਨ ਕੀਤਾ ਹੈ। ਕਬਡੀ ਤੋਂ ਇਲਾਵਾ ਇਸ ਖੇਡ ਮੇਲੇ ਵਿਚ ਫੁਟਬਾਲ, ਅਥਲੈਟਿਕਸ ਅਤੇ ਵਾਲੀਵਾਲ ਮੁਕਾਬਲੇ ਕਰਵਾਏ ਜਾਣਗੇ।

## ਲੋਕ ਗੀਤ ਗਾਇਨ ਮੁਕਾਬਲੇ

ਨਕੋਦਰ, 5 ਫਰਵਰੀ (ਪਾਪੀ)—ਸਥਾਨਕ ਗੁਰੂ ਨਾਨਕ ਨੈਸ਼ਨਲ ਕਾਲਜ (ਲੜਕੇ) ਵਿਚ ਸ਼ਾਨਦਾਰ ਅੰਤਰ ਕਾਲਜ, ਕਵਿਤਾ ਉਚਾਰਨ ਤੇ ਲੋਕ ਗੀਤ ਗਾਇਨ ਮੁਕਾਬਲੇ ਕਰਾਏ ਜਾਣ ਦੀ ਸੂਚਨਾ ਮਿਲੀ ਹੈ। ਪ੍ਰਿੰ ਕਰਮਜੀਤ ਸਿੰਘ ਗਿਲ ਇੰਚਾਰਜ ਸਭਿਆਚਾਰਕ ਸਰਗਰਮੀਆਂ ਦੇ ਅਨੁਸਾਰ ਇਸ ਪ੍ਰੋਗਰਾਮ ਵਿਚ 20 ਟੀਮਾਂ ਨੇ ਹਿਸਾ ਲਿਆ ਤੇ ਟਰਾਫੀ ਗੁਰੂ ਨਾਨਕ ਖਾਲਸਾ ਕਾਲਜ ਸੁਲਤਾਨਪੁਰ ਲੋਧੀ ਦੇ ਵਿਦਿਆਰਥੀਆਂ ਕੰਵਲਜੀਤ ਸਿੰਘ ਅਤੇ ਕੁਲਵਿੰਦਰ ਕੌਰ ਨੇ ਜਿਤੀ। ਕਵਿਤਾ ਉਚਾਰਨ ਮੁਕਾਬਲੇ ਗੁਰਬਚਨ ਸਿੰਘ ਐਸ-ਪੀ. ਐਸ. ਕੇ. ਕਾਲਜ ਬੇਗੋਵਾਲ, ਨਵਦੀਪ ਸਿੰਘ ਸਰਕਾਰੀ ਕਾਲਜ ਤਲਵਾੜਾ ਤੇ ਕੰਵਲਜੀਤ ਸਿੰਘ ਗੁਰੂ ਨਾਨਕ ਖਾਲਸਾ ਕਾਲਜ ਸੁਲਤਾਨਪੁਰ ਲੋਧੀ ਨੇ ਕਰਮਵਾਰ ਪਹਿਲਾ, ਦੂਜਾ ਤੇ ਤੀਜਾ ਇਨਾਮ ਜਿਤਿਆ। ਗੀਤ ਅਤੇ ਲੋਕ ਗੀਤ ਗਾਇਨ ਮੁਕਾਬਲੇ ਵਿਚ ਕੁਲਵਿੰਦਰ ਕੌਰ, ਗੁਰੂ ਨਾਨਕ ਖਾਲਸਾ ਕਾਲਜ ਸੁਲਤਾਨਪੁਰ ਲੋਧੀ, ਜਸਵੀਰ ਸਿੰਘ ਲਾਇਲਪੁਰ ਖਾਲਸਾ ਕਾਲਜ ਜਲੰਧਰ ਅਤੇ ਇੰਦਰਜੀਤ ਕੌਰ ਗੁਰੂ ਨਾਨਕ ਨੈਸ਼ਨਲ ਕਾਲਜ (ਲੜਕੀਆਂ) ਨਕੋਦਰ ਨੇ ਕਰਮਵਾਰ ਪਹਿਲਾ, ਦੂਜਾ ਤੇ ਤੀਜਾ ਇਨਾਮ ਪ੍ਰਾਪਤ ਕੀਤਾ। ਇਸ ਤੋਂ ਇਲਾਵਾ ਹਰਜਵੰਤ ਕੌਰ, ਡੀ. ਏ. ਵੀ. ਕਾਲਜ (ਲੜਕੀਆਂ) ਬਟਾਲਾ, ਸੁਰਿੰਦਰ ਸਿੰਘ ਸਰਕਾਰੀ ਕਾਲਜ ਕਪੂਰਥਲਾ ਅਤੇ ਰਜਿੰਦਰ ਸਿੰਘ ਹੀਰਾ ਗੁਰੂ ਨਾਨਕ ਨੈਸ਼ਨਲ ਕਾਲਜ ਨਕੋਦਰ ਨੇ ਹੌਂਸਲਾ ਅਫਜ਼ਾਈ ਇਨਾਮ ਪ੍ਰਾਪਤ ਕੀਤੇ। ਇਸ ਸਮਾਗਮ ਦੀ ਪ੍ਰਧਾਨਗੀ ਪ੍ਰਿੰ. ਵੀਰ ਸਿੰਘ ਰੰਧਾਵਾ ਨੇ ਕੀਤੀ ਅਤੇ ਉਹਨਾਂ ਜੇਤੂ ਵਿਦਿਆਰਥੀਆਂ ਨੂੰ ਇਨਾਮ ਦਿਤੇ। ਪ੍ਰੋ. ਪ੍ਰੀਤਮ ਸਿੰਘ, ਜਸਵੰਤ 'ਦੀਦ' ਅਤੇ ਕੈਪਟਨ ਹਰਜਿੰਦਰ ਸਿੰਘ ਨੇ ਇਸ ਮੁਕਾਬਲੇ ਵਿਚ ਜੱਜਾਂ ਵਲੋਂ ਸੇਵਾ ਨਿਭਾਈ ਤੇ ਮੰਚ ਸੰਚਾਲਨ ਪ੍ਰੋ. ਸੁਰਜੀਤ ਸਿੰਘ ਨੇ ਕੀਤਾ। ਇਸ ਮੌਕੇ ਤੇ ਐਲਾਨ ਕੀਤਾ ਗਿਆ ਕਿ ਹੋਰ ਵੀ ਸਭਿਆਚਾਰਕ ਮੁਕਾਬਲੇ ਕਰਾਏ ਜਾਣਗੇ। ਭਾਰੀ ਗਿਣਤੀ ਵਿਚ ਵਿਦਿਆਰਥੀਆਂ ਨੇ ਇਸ ਵਿਚ ਹਿਸਾ ਲਿਆ।

## ਪਿੰਡਾਂ ਦੇ ਵਿਕਾਸ ਲਈ ਲੋਕ ਸਰਕਾਰ ਨੂੰ ਸਹਿਯੋਗ ਦੇਣ—ਡਿਪਟੀ ਕਮਿਸ਼ਨਰ

ਮਾਲੇਰ ਕੋਟਲਾ 5 ਫਰਵਰੀ—ਬੀਤੇ ਦਿਨੀਂ ਅਮਨ ਵਿਕਾਸ ਕਮੇਟੀ ਦੀ ਮੀਟਿੰਗ ਸ: ਗੁਰਦੇਵ ਸਿੰਘ ਬਰਾੜ ਡਿਪਟੀ ਕਮਿਸ਼ਨਰ ਸਾਹਿਬ ਦੀ ਪਰਧਾਨਗੀ ਹੇਠ ਹੋਈ। ਡਿਪਟੀ ਕਮਿਸ਼ਨਰ ਨੇ ਲੋਕਾਂ ਦੇ ਇਕੱਠ ਨੂੰ ਸੰਬੋਧਨ ਕਰਦੇ ਹੋਏ ਕਿਹਾ ਕਿ ਪਿੰਡਾਂ ਵਿਚ ਅਮਨ ਬਹਾਲ ਰਖੋ ਤਾਂ ਕਿ ਪਿੰਡਾਂ ਦੇ ਵਿਕਾਸ ਦੇ ਕੰਮ ਹੋ ਸਕਣ। ਸ੍ਰੀ ਬਰਾੜ ਨੇ ਕਿਹਾ ਕਿ ਵਿਕਾਸ ਦੇ ਕੰਮਾਂ ਲਈ ਸਰਕਾਰ ਦਾ ਸਹਿਯੋਗ ਲੋਕਾਂ ਵਲੋਂ ਦਿਤਾ ਜਾਵੇ। ਇਸ ਮੌਕੇ ਤੇ ਡਿਪਟੀ ਕਮਿਸ਼ਨਰ ਸਾਹਿਬ ਨੇ ਪਿੰਡ ਦੀਆਂ ਗਲੀਆਂ ਨਾਲੀਆਂ ਲਈ ਇਕ ਲਖ ਰੁਪਏ ਹਰੀਜਨ ਟੋਬੇ ਦੀ ਕੰਧ ਲਈ, ਸਤਾਰਾਂ ਹਜ਼ਾਰ ਪੰਜ ਸੌ ਰੁਪਏ ਅਤੇ ਬਾਇਓ ਗੈਸ ਪਲਾਂਟ ਲਈ 75000/-ਰੁਪਏ ਅਤੇ ਲੈਟਰੀਨਾਂ ਦੀ ਗਰਾਂਟ ਦੇਣ ਦਾ ਐਲਾਨ ਕੀਤਾ। ਸ੍ਰੀ ਬਰਾੜ ਨੇ ਗਲੀਆਂ ਨਾਲੀਆਂ ਦਾ ਨੀਂਹ ਪਥਰ ਵੀ ਰਖਿਆ। ਇਥੇ ਇਹ ਵੀ ਵਰਨਣ ਯੋਗ ਹੈ ਕਿ ਇਹ ਸਾਰਾ ਸੇਹਰਾ ਪਿੰਡ ਦੇ ਮਿਹਨਤੀ ਸਰਪੰਚ ਸ੍ਰੀ ਅਛਰ ਸਿੰਘ ਚਹਿਲ ਸਿਰ ਹੈ। ਜਿਹਨਾਂ ਨੇ ਮਿਹਨਤ ਸਦਕਾ ਪਿੰਡ ਤਰੱਕੀ ਕਰ ਰਿਹਾ ਹੈ। ਸ੍ਰੀ ਚਹਿਲ ਨੇ ਡੀ.ਸੀ. ਸਾਹਿਬ ਤੇ ਆਏ ਲੋਕਾਂ ਦਾ ਧੰਨਵਾਦ ਕੀਤਾ। ਅਤੇ ਡੀ.ਸੀ. ਸਾਹਿਬ ਨੇ ਪਿੰਡ ਵਿਚ ਅਮਨ ਕਾਨੂੰਨ ਬਹਾਲ ਰਖਣ ਅਤੇ ਵਿਕਾਸ ਦੇ ਕੰਮ ਨੂੰ ਵਧ ਤੋਂ ਵਧ ਕਰਨ ਦਾ ਭਰੋਸਾ ਦਵਾਇਆ।

## ਬਿਜਲੀ ਸੰਕਟ ਕਾਰਣ ਛੋਟੇ ਕਾਰਖਾਨੇ ਵੀ ਬੰਦ

ਜਲੰਧਰ, 5 ਫਰਵਰੀ—ਪੰਜਾਬ ਰਾਜ ਬਿਜਲੀ ਬੋਰਡ ਨੇ ਪੀਕ ਲੋਡ ਆਵਰ ਦੁਰਾਨ 20 ਕਿਲੋਵਾਟ ਦੀ ਸਮਰਥਾ ਵਾਲੇ ਕਾਰਖਾਨੇ ਵੀ ਬੰਦ ਰੱਖਣ ਦੇ ਆਦੇਸ਼ ਦਿਤੇ ਹਨ। ਸਭ ਛੋਟੇ ਕਾਰਖਾਨੇ ਸ਼ਾਮ 6 ਤੋਂ 9 ਵਜੇ ਤਕ ਬੰਦ ਰਹਿਣਗੇ। ਦਰਮਿਆਨੇ ਤੇ ਵਡੇ ਕਾਰਖਾਨੇ ਬਿਜਲੀ ਸੰਕਟ ਕਾਰਣ ਪਹਿਲਾਂ ਹੀ ਬੰਦ ਹਨ।

## ਡਿਸਪੈਂਸਰੀ 'ਚ ਕੋਈ ਸਹੂਲਤ ਨਹੀਂ ਮਿਲਦੀ

ਬੰਗਾ, 5 ਫਰਵਰੀ—ਇਥੋਂ ਥੋੜ੍ਹੀ ਦੂਰ ਸ਼ਹੀਦੇ-ਆਜ਼ਮ ਭਗਤ ਸਿੰਘ ਦੇ ਪਿੰਡ ਦੀ ਪੰਚਾਇਤ ਨੇ ਇਕ ਲਿਖਤੀ ਬਿਆਨ ਰਾਹੀਂ ਦਸਿਆ ਕਿ 1974 ਵਿਚ ਇਸ ਪਿੰਡ ਵਿਚ ਸ਼ਹੀਦ ਭਗਤ ਸਿੰਘ ਦੀ ਮਾਤਾ ਦਾ ਸਨਮਾਨ ਕਰਨ ਆਈ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਇਸ ਪਿੰਡ ਵਿਚ ਇਕ ਸੌ ਬਿਸਤਰਿਆਂ ਦਾ ਹਸਪਤਾਲ ਬਣਾਉਣ ਦਾ ਐਲਾਨ ਕੀਤਾ ਸੀ। ਕਾਫ਼ੀ ਅਰਸੇ ਬਾਅਦ ਸਿਹਤ ਮੰਤਰੀ ਬਲਵੀਰ ਸਿੰਘ ਤੇ 60 ਬਿਸਤਰਿਆਂ ਦੇ ਹਸਪਤਾਲ ਦਾ ਨੀਂਹ ਪੱਥਰ ਰਖਿਆ ਸੀ। ਪਰ ਉਹ ਹਸਪਤਾਲ ਇਕ ਡਿਸਪੈਂਸਰੀ ਦੇ ਰੂਪ ਵਿਚ ਇਥੇ ਬਣਿਆ। ਇਸ ਡਿਸਪੈਂਸਰੀ ਵਿਚ ਨਾ ਤਾਂ ਕੋਈ ਦਵਾਈ ਮਿਲਦੀ ਹੈ ਅਤੇ ਨਾ ਹੀ ਕੋਈ ਟਾਇਮ ਸਿਰ ਡਾਕਟਰ ਮਿਲਦਾ ਹੈ। ਪਿੰਡ ਦੇ ਲੋਕਾਂ ਦੀ ਸਬੰਧਤ ਮਹਿਕਮੇ ਤੋਂ ਮੰਗ ਹੈ ਕਿ ਇਸ ਵਲ ਤੁਰੰਤ ਧਿਆਨ ਦਿਤਾ ਜਾਵੇ।

## ਪਟਵਾਰੀ ਵੋਟਾਂ ਦਾ ਕੰਮ ਨਹੀਂ ਕਰਨਗੇ

ਆਦਮਪੁਰ, 5 ਫਰਵਰੀ (ਮਿਨਹਾਸ)—ਪਟਵਾਰ ਯੂਨੀਅਨ ਜਿਲਾ ਜਲੰਧਰ ਦੇ ਪ੍ਰਧਾਨ ਸ. ਮਹਿੰਦਰ ਸਿੰਘ ਮਿਨਹਾਸ ਨੇ ਇਕ ਲਿਖਤੀ ਬਿਆਨ ਰਾਹੀਂ ਕਿਹਾ ਕਿ ਜਿਲਾ ਜਲੰਧਰ ਦੇ ਪਟਵਾਰੀ ਵੋਟਾਂ ਨਹੀਂ ਬਨਾਉਣਗੇ। ਕਿਉਂਕਿ ਸਰਕਾਰ ਨੇ ਪਟਵਾਰੀਆਂ ਦੀਆਂ ਮੰਗਾਂ ਨੂੰ ਨਜ਼ਰ ਅੰਦਾਜ਼ ਕੀਤਾ ਹੈ। ਉਹਨਾਂ ਕਿਹਾ ਕਿ ਅਸੀਂ ਬਖਸ਼ੀਸ਼ ਸਿੰਘ ਭੋਲਾ ਪ੍ਰਧਾਨ ਪਟਵਾਰ ਯੂਨੀਅਨ ਦੀ ਕਾਲ ਨਾਲ ਸਹਿਮਤ ਹਾਂ। ਅਸੀਂ ਇਸ ਨੂੰ ਸਫਲ ਬਣਾਵਾਂਗੇ।

## ਸ਼ਹੀਦਾਂ ਨੂੰ ਸ਼ਰਧਾਂਜਲੀਆਂ

ਧਾਰੀਵਾਲ 5 ਫਰਵਰੀ (ਪਤਰ ਪ੍ਰੇਰਕ)—ਬੀਤੇ ਦਿਨ ਜ਼ਿਲਾ ਕਚਹਿਰੀ ਗੁਰਦਾਸਪੁਰ ਵਿਚ ਦੇਸ਼ ਦੇ ਅਮਰ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕੀਤੀ ਗਈ ਹੈ। ਇਸ ਸ਼ਰਧਾਂਜਲੀ ਸਮਾਗਮ ਦੀ ਪਰਧਾਨਗੀ ਐਸ. ਡੀ. ਐਮ ਸ: ਜੀ. ਐਸ. ਗਿਲ ਨੇ ਕੀਤੀ। ਇਸ ਸਮੇਂ ਪੁਲੀਸ ਦੀ ਇਕ ਟੁਕੜੀ ਨੇ ਹਥਿਆਰ ਉਲਟੇ ਕਰਕੇ ਦੇਸ਼ ਦੇ ਮਹਾਨ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕੀਤੀ 2 ਮਿੰਟ ਤਕ ਮੌਨ ਧਾਰਨ ਕੀਤਾ। ਇਸ ਮੌਕੇ ਤੇ ਐਸ. ਡੀ. ਐਮ ਗੁਰਦਾਸਪੁਰ ਨੇ ਆਪਣੇ ਸੰਦੇਸ਼ ਵਿਚ ਹਾਜ਼ਰ ਲੋਕਾਂ ਨੂੰ ਸ਼ਹੀਦਾਂ ਦੇ ਪਾਏ ਹੋਏ ਪੂਰਨਿਆਂ ਤੇ ਚਲਕੇ ਦੇਸ਼ ਦੀ ਅਖੰਡਤਾ ਆਪਸੀ ਭਾਈਚਾਰਾ ਬਣਾਏ ਰਖਣ ਦੀ ਅਪੀਲ ਕੀਤੀ।

## ਅਹੁਦੇਦਾਰਾਂ ਦੀ ਚੋਣ

ਅੰਬਾਲਾ ਛਾਉਣੀ, 5 ਫਰਵਰੀ—ਬੀਤੇ ਦਿਨ ਅੰਬਾਲਾ ਸ਼ਹਿਰ ਵਿਖੇ ਐਸ ਏ ਜੈਨ ਹਾਈ ਸਕੂਲ ਵਿਚ ਹਰਿਆਣਾ ਪ੍ਰਦੇਸ ਮਾਨਤਾ ਪ੍ਰਾਪਤ ਵਿਦਿਆਲਾ ਰਜਿ: ਅੰਬਾਲਾ ਜਿਲਾ ਦੇ ਸਧਾਰਨ ਸੈਸ਼ਨ ਵਿਚ ਸੰਘ ਦੀ ਅੰਬਾਲਾ ਜ਼ਿਲਾ ਕਮੇਟੀ ਨੂੰ ਭੰਗ ਕਰਕੇ ਨਵੇਂ ਸਿਰੇ ਤੋਂ ਅਹੁਦੇਦਾਰਾਂ ਦੀ ਚੋਣ ਸੰਪਨ ਕੀਤੀ ਗਈ। ਪ੍ਰਧਾਨ ਸ੍ਰੀ ਮਦਨ ਲਾਲ ਕੁਮਾਰ, ਉਪ ਪ੍ਰਧਾਨ ਕੁਮਾਰੀ ਵਿਜੇ ਸੈਂਧੀ, ਜਨਰਲ ਸਕੱਤਰ ਸ੍ਰੀ ਰਮੇਸ਼ ਕੁਮਾਰ ਬੰਸਲ, ਜੁਆਇੰਟ ਸਕੱਤਰ ਸ੍ਰੀ ਆਗਿਆ ਪਾਲ ਸਿੰਘ ਖੁਰਾਨਾ ਸ੍ਰੀ ਸਾਧੂ ਰਾਮ ਸ਼ਰਮਾ, ਖਜ਼ਾਨਚੀ ਸ੍ਰੀ ਹੰਸ ਰਾਜ, ਆਡੀਟਰ ਸ੍ਰੀ ਕ੍ਰਿਸਨ ਕੁਮਾਰ ਚੁਣੇ ਗਏ।

ਸੁਨਾਮ, 5 ਫਰਵਰੀ (ਰਿਖੀ)—ਆਬਕਾਰੀ ਵਿਭਾਗ ਜ਼ਿਲਾ ਸੰਗਰੂਰ ਦੇ ਮਨਿਸਟਰੀਅਲ ਸਟਾਫ ਐਸੋਸੀਏਸ਼ਨ ਦੀ ਜਨਰਲ ਬਾਡੀ ਦੀ ਮੀਟਿੰਗ ਹੋਈ। ਮੀਟਿੰਗ ਉਪਰੰਤ ਨਿਮਨ ਅਨੁਸਾਰ ਚੋਣ ਹੋਈ।

ਪ੍ਰਧਾਨ ਰਵਿੰਦਰ ਸਿੰਘ, ਮੀਤ ਪ੍ਰਧਾਨ-ਰਮੇਸ਼ ਕੁਮਾਰ, ਹਰਦਿਆਲ ਸਿੰਘ, ਜਨਰਲ ਸਕੱਤਰ-ਕ੍ਰਿਸ਼ਨ ਲਾਲ ਗੋਇਲ, ਸੰਯੁਕਤ ਸਕੱਤਰ-ਜਸਵੰਤ ਸਿੰਘ, ਕੈਸ਼ੀਅਰ ਦੇਸ ਰਾਜ, ਸਲਾਹਕਾਰ-ਤਰਸੇਮ ਲਾਲ, ਆਨਰੇਰੀ ਸਕੱਤਰ-ਪ੍ਰੇਮ ਰਾਜ ਸਿੰਗਲਾ, ਪ੍ਰੈਸ ਸਕੱਤਰ-ਜਗਦੇਵ ਸਿੰਘ।

## ਡੀ.ਸੀ.ਦਫਤਰਾਂ ਅੱਗੇ ਧਰਨੇ ਦਿਤੇ ਜਾਣਗੇ

ਜਲੰਧਰ, 5 ਜਨਵਰੀ—ਆਈ. ਟੀ. ਆਈ ਮੁਲਾਜ਼ਮਾ ਨੇ ਤੀਜੇ ਤਨਖਾਹ ਕਮਿਸ਼ਨ ਦੀਆਂ ਬਣੀਆਂ ਤਨਖਾਹ ਸਕੇਲ ਦੀਆਂ ਸਿਫਾਰਸ਼ਾਂ ਵਿਰੁਧ ਇਕ ਤਿੰਨ ਪੜਾਈ ਘੋਲ ਸ਼ੁਰੂ ਕਰਨ ਦਾ ਫੈਸਲਾ ਕੀਤਾ ਹੈ ਇਸ ਬਾਰੇ ਅਜ ਇਥੇ ਇੰਡਸਟਰੀਅਲ ਟ੍ਰੇਨਿੰਗ ਆਈ. ਟੀ. ਆਈਜ਼ ਇੰਪਲਾਈਜ਼ ਯੂਨੀਅਨ ਪੰਜਾਬ (ਰਜਿ:) ਦੇ ਜਨਰਲ ਸਕੱਤਰ ਸ੍ਰੀ ਰਮੇਸ਼ ਚੰਦਰ ਸ਼ਰਮਾ ਨੇ ਦਸਿਆ। ਪਹਿਲੇ ਪੜਾਅ ਵਿਚ ਸਾਰੇ ਆਈ. ਟੀ. ਆਈ. ਮੁਲਾਜ਼ਮ 6 ਫਰਵਰੀ ਨੂੰ ਆਈ ਟੀ. ਆਈ. ਸੰਸਥਾਵਾਂ ਅਗੇ ਰੋਸ ਗੇਟ ਰੈਲੀਆਂ ਕਰਨਗੇ ਅਤੇ ਦੂਜੇ ਪੜਾਅ ਵਿਚ ਡੀ. ਸੀ. ਦਫਤਰਾਂ ਅੱਗੇ ਧਰਨੇ ਦਿਤੇ ਜਾਣਗੇ ਜੋ ਜਲੰਧਰ ਵਿਚ 13 ਫਰਵਰੀ ਨੂੰ ਪਟਿਆਲਾ ਵਿਖੇ 15 ਫਰਵਰੀ ਨੂੰ ਫਿਰੋਜ਼ਪੁਰ ਅਤੇ ਲੁਧਿਆਣਾ ਵਿਚ 17 ਫਰਵਰੀ ਨੂੰ ਅਤੇ ਡੀ. ਸੀ. ਅੰਮ੍ਰਿਤਸਰ ਅਗੇ 22 ਫਰਵਰੀ ਨੂੰ ਧਰਨੇ ਦਿਤੇ ਜਾਣਗੇ। ਸ੍ਰੀ ਸ਼ਰਮਾ ਨੇ ਦਸਿਆ ਕਿ ਸੰਘਰਸ਼ ਦੇ ਤੀਜੇ ਪੜਾਅ ਵਿਚ ਮਾਰਚ ਮਹੀਨੇ ਦੇ ਦੂਜੇ ਹਫਤੇ ਵਿਚ ਚੰਡੀਗੜ੍ਹ 'ਚ ਇਕ ਰਾਜ ਪੱਧਰ ਦੀ ਰੈਲੀ ਕੀਤੀ ਜਾਵੇਗੀ। ਜਿਸ ਵਿਚ ਅਗਲੇ ਪ੍ਰੋਗਰਾਮ ਦਾ ਐਲਾਨ ਕੀਤਾ ਜਾਵੇਗਾ।

## ਵਿਤਕਰਾ ਕਰਦੇ ਅਫ਼ਸਰਾਂ ਨੂੰ ਬਖਸ਼ਿਆ ਨਹੀਂ ਜਾਵੇਗਾ

ਕਪੂਰਥਲਾ 5 ਜਨਵਰੀ—ਆਲ ਇੰਡੀਆ ਸਿਖ ਸਟੂਡੈਂਟਸ ਫੈਡਰੇਸ਼ਨ ਜਿਲਾ ਕਪੂਰਥਲਾ ਦੇ ਪ੍ਰਧਾਨ ਭਾਈ ਗੁਰਦੇਵ ਸਿੰਘ ਐਕਟਿੰਗ ਜਨਰਲ ਸਕੱਤਰ ਭਾਈ ਅਮਰੀਕ ਸਿੰਘ ਕੰਗ ਅਤੇ ਦਫਤਰ ਸਕੱਤਰ ਅਜੈਪਾਲ ਸਿੰਘ ਨੇ ਇਕ ਸਾਂਝੇ ਪ੍ਰੈਸ ਬਿਆਨ ਵਿਚ ਕਿਹਾ ਹੈ ਕਿ ਉਹਨਾਂ ਸਰਕਾਰੀ ਅਫਸਰਾਂ ਨੂੰ ਬਖਸ਼ਿਆ ਨਹੀਂ ਜਾਵੇਗਾ ਜਿਹੜੇ ਸਿਖ ਮੁਲਾਜ਼ਮਾਂ ਨਾਲ ਵਿਤਕਰਾ ਕਰਕੇ ਹਿੰਦੂ ਮੁਲਾਜ਼ਮਾਂ ਨੂੰ ਤਰੱਕੀਆਂ ਦਾ ਲਾਭ ਦੇ ਰਹੇ ਹਨ। ਆਗੂਆਂ ਨੇ ਸਪਸ਼ਟ ਕੀਤਾ ਕਿ ਫੈਡਰੇਸ਼ਨ ਦੇ ਨੋਟਿਸ ਵਿਚ ਇਹ ਗਲ ਆਮ ਆਈ ਹੈ ਕਿ ਕੁਝ ਹਿੰਦੂ ਵਾਦੀ ਅਫਸਰ ਸਿਖ ਮੁਲਾਜ਼ਮਾਂ ਦੀ ਬਣਦੀ ਤਰਕੀ ਨੂੰ ਅਖੋਂ ਉਹਲੇ ਕਰਕੇ ਹਿੰਦੂ ਮੁਲਾਜ਼ਮਾਂ ਨੂੰ ਤਰੱਕੀ ਦੇਣ ਦੀ ਕੋਸ਼ਿਸ਼ ਕਰਦੇ ਹਨ। ਜੋ ਕਿ ਸਿਖ ਮੁਲਾਜ਼ਮਾਂ ਨਾਲ ਸਰਾਸਰ ਧੱਕਾ ਹੈ।

ਆਗੂਆਂ ਨੇ ਸਿਖ ਮੁਲਾਜ਼ਮਾਂ ਨੂੰ ਅਪੀਲ ਕੀਤੀ ਕਿ ਸਿਖਾਂ ਪ੍ਰਤੀ ਵਿਤਕਰੇ ਵਾਲਾ ਰਵਈਆ ਅਖਤਿਆਰ ਕਰਨ ਵਾਲੇ ਅਫਸਰਾਂ ਨੂੰ ਸੁਚੇਤ ਕਰਨ।

## ਇਕੋ ਰਾਤ 8 ਚੋਰੀਆਂ

ਕੁਰਾਲੀ, 5 ਫਰਵਰੀ—ਰੋਪੜ ਜ਼ਿਲੇ ਦੇ ਕਸਬੇ ਕੁਰਾਲੀ ਦੇ ਮੇਨ ਬਜ਼ਾਰ ਵਿਚ ਅੱਠ ਦੁਕਾਨਾਂ ਦੇ ਸ਼ਟਰ ਤੋੜ ਕੇ ਚੋਰ 22 ਹਜ਼ਾਰ ਰੁਪਏ ਦੀ ਨਕਦੀ ਅਤੇ ਇਕ ਘੜੀ ਸਾਜ਼ ਦੀਆਂ 40 ਘੜੀਆਂ ਚੋਰੀ ਕਰਕੇ ਲੈ ਗਏ। ਇਹ ਘਟਨਾ ਕੱਲ ਰਾਤ ਢਾਈ ਅਤੇ ਚਾਰ ਵਜੇ ਦੇ ਦਰਮਿਆਨ ਹੋਈ ਦੱਸੀ ਜਾਂਦੀ ਹੈ। ਪੁਲਿਸ ਅਧਿਕਾਰੀਆਂ ਦਾ ਕਹਿਣਾ ਹੈ ਕਿ ਉਨ੍ਹਾਂ ਦੀ ਗਸ਼ਤੀ ਟੋਲੀ ਰਾਤ ਦੋ ਵਜੇ ਉਪਰੋਕਤ ਬਜ਼ਾਰ ਵਿਚੋਂ ਹੁੰਦੇ ਹੋਏ ਬੱਸ ਅੱਡੇ ਵਲ ਗਈ ਅਤੇ ਫੇਰ ਚਾਰ ਵਜੇ ਇਸ ਬਜ਼ਾਰ ਵਿਚ ਆਉਣ ਤੇ ਇਨ੍ਹਾਂ ਚੋਰੀਆਂ ਦਾ ਪਤਾ ਲੱਗਿਆ।

## ਹਾਊਸ ਰੈਂਟ ਵਾਪਸ ਲੈਣ ਦੀ ਨਿਖੇਧੀ

ਲੁਧਿਆਣਾ, 5 ਫਰਵਰੀ—ਸਰਦਾਰ ਇੰਦਰ ਸਿੰਘ ਖੇਰਾ, ਜ਼ਿਲਾ ਪ੍ਰਧਾਨ ਤੇ ਸ: ਅਮਰ ਸਿੰਘ ਦੱਟ ਜਨਰਲ ਸਕੱਤਰ ਅਧਿਆਪਕ ਦਲ ਪੰਜਾਬ ਨੇ ਇਕ ਸਾਂਝੇ ਬਿਆਨ ਵਿਚ ਪੰਜਾਬ ਸਰਕਾਰ ਵਲੋਂ ਘੱਟ ਭੱਤਾ ਤੇ 8 ਕਿਲੋਮੀਟਰ ਤਕ ਹਾਊਸ ਰੈਂਟ ਵਾਪਸ ਲੈਣ ਦੇ ਫੈਸਲੇ ਦੀ ਪੁਰਜ਼ੋਰ ਸ਼ਬਦਾਂ ਵਿਚ ਨਿਖੇਧੀ ਕੀਤੀ ਹੈ। ਉਹਨਾਂ ਇਹ ਮਾਰੂ ਹੁਕਮ ਵਾਪਸ ਲੈਣ ਦੀ ਫੌਰੀ ਮੰਗ ਕੀਤੀ ਹੈ। ਸ: ਇੰਦਰ ਸਿੰਘ ਖੇਰਾ ਮੈਂਬਰ ਅਧਿਆਪਕ ਸੰਘਰਸ਼ ਕਮੇਟੀ ਵਲੋਂ ਟੀਚਰਾਂ ਦੇ ਨਵੇਂ ਗਰੇਡ ਸੋਧਕੇ ਜਲਦੀ ਰਲੀਜ਼ ਕਰਨਾ, ਅਧਿਆਪਕਾਂ ਲਈ ਟੀਚਿੰਗ ਭੱਤਾ 100 ਰੁਪੈ ਮਹੀਨਾ ਦੇਣ ਦੀ ਵੀ ਮੰਗ ਕੀਤੀ ਹੈ। ਸਰਕਾਰ ਨੇ ਸਕੂਲਾਂ ਵਿਚ ਪੜ੍ਹਦੇ ਬੱਚਿਆਂ ਜੀਪੜਾ ਈ ਦਾ ਨੁਕਸਾਨ ਕਰਨ ਲਈ ਵੋਟਾਂ ਬਨਾਉਣ ਲਈ ਇਕ ਮਹੀਨਾ ਡਿਊਟੀ ਲਾ ਕੇ ਗਲਤ ਕੰਮ ਕੀਤਾ ਹੈ। ਜਦਕਿ ਹੜ੍ਹਾਂ ਕਾਰਨ ਪਹਿਲਾ ਹੀ ਪੜਾਈ ਦਾ ਕੰਮ ਠਪ ਹੋ ਚੁਕਾ ਹੈ। ਅਧਿਆਪਕ ਰੋਸ ਵਜੋਂ 5 ਫਰਵਰੀ ਨੂੰ ਛੁਟੀ ਤੇ ਜਾਣਗੇ ਤੇ ਆਪਣੀਆਂ ਮੰਗਾਂ ਲਈ 7 ਫਰਵਰੀ ਤੋਂ ਸੰਘਰਸ਼ ਸ਼ੁਰੂ ਕਰ ਰਹੇ ਹਨ।

## ਜ਼ੁੰਮੇਵਾਰੀ ਲਈ

ਅਹਿਮਦਗੜ੍ਹ, 5 ਫਰਵਰੀ—ਖਾਲਿਸਤਾਨ ਲਿਬਰੇਸ਼ਨ ਫੋਰਸ ਦੇ ਲੈਫਟੀਨੈਂਟ ਜਨਰਲ ਦਰਸ਼ਨ ਸਿੰਘ ਡਖਾਣਬਧ ਨੇ ਇਕ ਲਿਖਤੀ ਬਿਆਨ ਰਾਹੀਂ ਪਿੰਡ ਸੋਹੀ ਦੇ ਰਾਮ ਗੋਪਾਲ ਸਿਘ ਉਰਫ ਨਿਹੰਗ ਅਤੇ ਭਾਈ ਗੁਰਨਾਮ ਸਿੰਘ ਪਿੰਡ ਮਹਿਮੂਦਪੁਰਾ ਜਨਰਲ ਸਕੱਤਰ ਸਿਖ ਸਟੂਡੈਂਟ ਫੈਡਰੇਸ਼ਨ ਜ਼ਿਲ੍ਹਾ ਲੁਧਿਆਣਾ ਨੂੰ ਸੋਧਣ ਦੀ ਜ਼ੁੰਮੇਵਾਰੀ ਲੈਂਦਿਆਂ ਕਿਹਾ ਕਿ ਰਾਮ ਗੋਪਾਲ ਸਿੰਘ ਜੋ ਕਿ ਪੁਲਿਸ ਦਾ ਮੁਖਬਰ ਸੀ ਅਤੇ ਭਾ: ਗੁਰਨਾਮ ਸਿੰਘ ਵੀ ਪੁਲਿਸ ਦਾ ਮੁਖਬਰ ਸੀ ਅਤੇ ਲੋਕਾਂ ਤੋਂ ਜਬਰੀ ਫੰਡ ਇਕੱਠਾ ਕਰਦਾ ਸੀ। ਉਹਨਾਂ ਕਿਹਾ ਕਿ ਜ਼ਿਲ੍ਹਾ ਲੁਧਿਆਣਾ ਦੇ ਪੁਲਿਸ ਮੁਖਬਰਾਂ ਅਤੇ ਸਿੰਘਾਂ ਦੇ ਵਿਰੋਧੀ ਕਾਰਵਾਈਆਂ ਕਰਨ ਵਾਲਿਆਂ ਦੀ ਲਿਸਟ ਬਣ ਚੁਕੀ ਹੈ ਜਿਹਨਾਂ ਨੂੰ ਜਲਦੀ ਹੀ ਸੋਧ ਦਿਤਾ ਜਾਵੇਗਾ।

## ਟੀਚਰ ਸਰਕਾਰ ਤੇ ਔਖੇ

ਜਲੰਧਰ, 5 ਫਰਵਰੀ—ਗੌਰਮਿੰਟ ਸੈਕੰਡਰੀ ਟੀਚਰ ਯੂਨੀਅਨ ਪੰਜਾਬ ਦੇ ਪ੍ਰਧਾਨ ਸ੍ਰੀ ਸੁਰਿੰਦਰ ਨਾਥ ਭਾਟੀਆ ਨੇ ਪੰਜਾਬ ਸਰਕਾਰ ਵਲੋਂ ਅਧਿਆਪਕਾਂ ਨੂੰ ਦਿਤੇ ਗਏ ਗਰੇਡਾਂ ਦੀ ਸਖਤ ਸ਼ਬਦਾਂ 'ਚ ਨਿਖੇਧੀ ਕੀਤੀ ਹੈ। ਉਹਨਾਂ ਕਿਹਾ ਕਿ 18 ਨਵੰਬਰ ਨੂੰ ਮੁਖ ਸਕੱਤਰ ਵਲੋਂ ਦਿਤੇ ਗਏ ਵਿਸ਼ਵਾਸ ਤੋਂ ਸਭ ਉਲਟ ਹੈ। ਉਹਨਾਂ ਕਿਹਾ ਕਿ ਸਰਕਾਰ ਨੇ ਨਾ ਤਾਂ ਤਰੱਕੀ ਦਰ ਵਧਾਈ ਹੈ ਅਤੇ ਨਾ ਹੀ ਟੀਚਰ ਅਲਾਊਂਸ ਦਿਤਾ ਹੈ।

**ਜਲੰਧਰ**

ਸਰਕਾਰੀ ਪ੍ਰਾਇਮਰੀ ਟੀਚਰ ਯੂਨੀਅਨ ਪੰਜਾਬ ਦੇ ਪ੍ਰਧਾਨ ਰਾਜ ਕੁਮਾਰ ਨੇ ਪ੍ਰਾਇਮਰੀ ਟੀਚਰਾਂ ਨੂੰ ਦਿਤੇ ਗਰੇਡਾਂ ਬਾਰੇ ਇਕ ਮਜ਼ਾਕ ਦਸਿਆ ਹੈ। ਉਹਨਾਂ ਸਰਕਾਰ ਤੋਂ ਮੰਗ ਕੀਤੀ ਕਿ ਇਹ ਵਿਤਕਰਾ ਦੂਰ ਕੀਤਾ ਜਾਵੇ। ਉਹਨਾਂ ਸਰਕਾਰ ਤੇ ਜ਼ੋਰ ਦਿੰਦਿਆਂ ਕਿਹਾ ਕਿ ਜੇਕਰ ਟੀਚਰਾਂ ਵਿਚ ਫੈਲੀ ਨਿਰਾਸ਼ਾ ਨੂੰ ਦੂਰ ਨਾ ਕੀਤਾ ਗਿਆ ਤਾਂ ਛੋਟੇ ਬੱਚਿਆਂ ਦਾ ਭਵਿਖ ਧੁੰਦਲਾ ਹੋਵੇਗਾ। ਇਹ ਵੀ ਦੱਸ ਲਾਇਆ ਕਿ ਹੈਡ ਟੀਚਰਾਂ, ਸੈਂਟਰ ਹੈਡ ਟੀਚਰਾਂ ਅਤੇ ਬੀ. ਪੀ. ਟੀ. ਓ. ਲਈ ਅੱਠ ਸਾਲ ਅਤੇ 18 ਸਾਲ ਤੋਂ ਬਾਅਦ ਗਰੇਡਾਂ ਦੀ ਕੋਈ ਵਿਵਸਥਾ ਨਹੀਂ ਕੀਤੀ ਗਈ।

**ਜਲੰਧਰ**

ਵੋਕੇਸ਼ਨਲ ਸਟਾਫ ਐਸੋਸੀਏਸ਼ਨ ਪੰਜਾਬ ਦੇ ਪ੍ਰਧਾਨ ਸ: ਸੀਤਲ ਸਿੰਘ ਅਤੇ ਪ੍ਰੈਸ ਸਕੱਤਰ ਹਜ਼ੂਰਾ ਸਿੰਘ ਨੇ ਵੋਕੇਸ਼ਨਲ ਟੀਚਰਾਂ ਨੂੰ ਦਿਤੇ ਗਰੇਡਾਂ ਦੀ ਅਲੋਚਨਾ ਕੀਤੀ ਹੈ। ਉਹਨਾਂ ਕਿਹਾ ਕਿ ਸਰਕਾਰ ਨੇ ਜੋ ਨਿਯਮ ਭਾਸ਼ਾ ਟੀਚਰਾਂ ਲਈ ਲਾਗੂ ਕੀਤਾ ਹੈ। ਉਹ ਵੋਕੇਸ਼ਨ ਟੀਚਰ ਅਤੇ ਸਿਲਾਈ ਟੀਚਰਾਂ ਲਈ ਕਿਉਂ ਲਾਗੂ ਨਹੀਂ ਕੀਤਾ। ਸਰਕਾਰ ਦੇ ਇਸ ਮਤਰੇਈ ਮਾਂ ਵਾਲੇ ਸਲੂਕ ਦੀ ਟੀਚਰਾਂ ਵਿਚ ਮਾਯੂਸੀ ਪਾਈ ਜਾ ਰਹੀ ਹੈ। ਉਹਨਾਂ ਸਰਕਾਰ ਤੋਂ ਮੰਗ ਕੀਤੀ ਕਿ ਉਹਨਾਂ ਨੂੰ ਭਾਸ਼ਾ ਟੀਚਰਾਂ ਬਰਾਬਰ ਗਰੇਡ ਦਿਤਾ ਜਾਵੇ।

## ਗੈਸ ਸਲੰਡਰ ਫੜੇ

ਬਠਿੰਡਾ, 5 ਫਰਵਰੀ—(ਭੁਪਿੰਦਰ ਸਿੰਘ) ਆਰ. ਐਸ. ਗਿੱਲ ਸੀਨੀਅਰ ਸੁਪਰਡੈਂਟ ਪੁਲਿਸ ਬਠਿੰਡਾ ਨੇ ਦਸਿਆ ਕਿ ਪੁਲਿਸ ਵਲੋਂ ਰੁਮਵਾਲੀ ਪਿੰਡ ਦੇ ਪੈਟਰੋਲ ਪੰਪ ਤੇ ਛਾਪਾ ਮਾਰ ਕੇ 35 ਗੈਸ ਸਲੰਡਰ ਬਰਾਮਦ ਕੀਤੇ ਗਏ ਹਨ। ਉਨ੍ਹਾਂ ਦਸਿਆ ਕਿ ਇਹ ਸਲੰਡਰ ਗੈਰਵਿਲਕ ਵਾਸਤੇ ਰਖੇ ਗਏ ਸਨ ਤੇ ਭਰਨ ਤੋਂ ਬਾਅਦ ਇਹਨਾਂ ਦੀ ਬਲੈਕ ਕੀਤੀ ਜਾਂਦੀ ਸੀ।

## ਚਾਰਜ ਸੰਭਾਲਿਆ

ਜੈਤੋਂ 5 ਫਰਵਰੀ (ਪ. ਪ.)—ਜੈਤੋਂ ਵਿਖੇ ਸ੍ਰੀ ਕਸ਼ਮੀਰਾ ਸਿੰਘ ਤ੍ਰਿੰਡਰ ਨੇ ਐਸ. ਐਚ. ਓ. ਥਾਣਾ ਜੈਤੋਂ ਦਾ ਚਾਰਜ ਸੰਭਾਲ ਲਿਆ ਹੈ। ਸ੍ਰੀ ਤ੍ਰਿੰਡਰ ਥਾਨਾ ਸਦਰ ਕੋਟਕਪੂਰਾ ਤੋਂ ਤਬਦੀਲ ਹੋ ਕੇ ਜੈਤੋਂ ਆਏ ਹਨ: ਉਹ ਕੁਝ ਮਹੀਨੇ ਪਹਿਲਾਂ ਜੈਤੋਂ ਵਿਖੇ ਹੀ ਏ. ਐਸ. ਆਈ. ਸਨ। ਇਹਨਾਂ ਤੋਂ ਪਹਿਲੋਂ ਐਸ. ਐਚ. ਓ. ਸ: ਦਰਸ਼ਨ ਸਿੰਘ ਧਾਰੀਵਾਲ ਫਰੀਦਕੋਟ ਚਲੇ ਗਏ ਹਨ।